

# ਸੋਮਾ ਪਿਆਰਾਂ ਦਾ

ਇਹ ਹੈ ਸੋਮਾ ਪਿਆਰਾਂ ਦਾ
ਖਿਮਾ, ਸ਼ੀਲਤਾ, ਸੱਚ, ਸੁੱਚ, ਸੰਜਮ,
ਘੇਰਾ ਇਦ੍ਹੇ ਦੀਦਾਰਾਂ ਦਾ
ਤਪਤ ਬੁੱਝੇ ਤਨ ਮਨ ਤੇ ਧਨ ਦੀ
ਪਾ ਝਲਕਾ ਇਕ ਵਾਰਾਂ ਦਾ
ਦੁਖ ਭੁੱਲਦੇ, ਸੁਖ ਸਹਿਜ ਉਪਜਦੇ
ਰਸ ਮਿਲਦਾ ਝਣਕਾਰਾਂ ਦਾ
ਸੂਖਮ, ਕੋਮਲ, ਸਦਾ ਸੁਗੰਧਤ
ਮਹਿਰਮ ਦਿਲ ਦੀਆਂ ਤਾਰਾਂ ਦਾ
ਮਨੁੱਖਤਾ ਦੇ ਬੂਟੇ ਉੱਤੇ
ਮਹਿਕਿਆ ਪੁਸ਼ਪ ਬਹਾਰਾਂ ਦਾ।

- ਪ੍ਰੀਤਮ ਸਿੰਘ ਕਵੀ



ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ



ਮਾਤਾ ਭੁਪਿੰਦਰ ਕੌਰ ਜੀ



ਗੁਰੂ ਪਿਤਾ ਸਤਿਗੁਰੂ ਪ੍ਰਤਾਪ ਸਿੰਘ ਜੀ
ਨਾਲ ਸਤਿਗੁਰੂ ਜਗਜੀਤ ਸਿੰਘ ਜੀ

## ਸੀਸ ਨਿਵਾਈਏ

ਇਹ ਵਰਿਆਮ ਅਵੱਲੜਾ, ਜਿਸ ਧੂਣੀ ਦਿੱਤੀ ਤਾਅ
ਪਿਤਾ ਪ੍ਰਤਾਪ ਦੀ ਗੁੜ੍ਹਤੀ ਹਰ ਸ਼ਖਸ ਦੇ ਹੋਠੀਂ ਲਾ
ਮੁਰਦਾ ਰੂਹਾਂ ਛੋਹ ਕੇ ਦਿੱਤੀਆਂ ਜੀਵਨ-ਯੋਗ ਬਣਾ
ਮਾਤ ਭੂਪਿੰਦਰੋਂ ਬੀਜ ਲੈ ਦਿੱਤੇ ਰੁੱਖ ਸਿੱਖੀ ਦੇ ਲਾ
ਸੁਰ-ਸੁਰੀਲੀ ਆਤਮਾ ਉਸਤਾਦਾਂ ਦਿੱਤੀ ਪਾਹ
ਜੋ ਸਿੱਖਿਆ ਵਿਚ ਓਸਦੇ ਨਵੇਂ ਦਾ ਮੇਲ ਮਿਲਾ
ਨਵੀਆਂ ਮਾਤਰਾਂ ਜੋੜੀਆਂ ਇੰਜ ਚੱਲ ਪਿਆ ਪਰਵਾਹ
ਸੁਰ-ਸੁਰੀਲੀ ਆਤਮਾ ਗੂੰਗੇ ਤੋਂ ਪਾਠ ਕਰਾ
ਨਵ-ਕੌਤਕ ਵਰਤਾਇਆ ਦਿੱਤੇ ਬੱਚੇ ਉਸਤਾਦ ਬਣਾ
ਕਿੰਨੇ ਕੰਠ-ਹੱਥ ਪੂਜਣ ਮਾਤਰਾਂ ਕੰਗਲੇ ਰਾਜੇ ਦਿੱਤੇ ਬਣਾ
ਦਿੱਤੀ ਸੇਧ ਸਾਹਿਤ ਨੂੰ 'ਵਰਿਆਮ', 'ਅਣਜਾਣ' ਗਵਾਹ
ਆਓ! ਰਲ-ਮਿਲ ਸੀਸ ਨਿਵਾਈਏ ਪੈ ਸਕੀਏ ਸਿੱਧੇ ਰਾਹ।

*-ਤੇਜਵੰਤ ਸਿੰਘ ਸੱਗੂ (ਰਾਣਾ)*



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸ਼ਰਨ ਵਿੱਚ ਬੈਠੇ ਮਾਤਾ ਚੰਦ ਕੌਰ ਜੀ।



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ ਬੀਬਾ ਸਾਹਿਬ ਕੌਰ ਜੀ।

੧ਓ

**ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।**

# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਗੁਰਬਾਣੀ ਸਤਿਕਾਰ

**-ਸ੍ਰੀ ਸਤਿਗੁਰੂ ਉਦੈ ਸਿੰਘ ਜੀ**



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਸਮੇਂ ਦੌਰਾਨ ਗੁਰਬਾਣੀ ਦਾ ਸਤਿਕਾਰ ਕੀਤਾ ਅਤੇ ਕਰਵਾਇਆ। ਸਭ ਤੋਂ ਪਹਿਲਾਂ ਬਾਹਰੀ ਸਤਿਕਾਰ– ਬਾਹਰੀ ਸਤਿਕਾਰ ਵਿੱਚ ਸਤਿਗੁਰੂ ਜੀ ਨੇ ਗੁਰਬਾਣੀ ਸ਼ੁੱਧ ਕਰਵਾਈ। ਜਿਹਨਾਂ ਨੇ ਵੀ ਪਾਠ ਕਰਨਾ, ਸੱਚੇ ਪਾਤਸ਼ਾਹ ਜੀ ਨੇ ਆਪ ਬੈਠ ਕੇ ਪਾਠ ਸੁਣਨਾ। ਇੱਕ ਇੱਕ ਲਗ, ਮਾਤਰਾ, ਜਿਸ ਤਰ੍ਹਾਂ ਬੀੜਾਂ ਵਿੱਚ ਲਿਖੀਆਂ ਗਈਆਂ ਸਨ, ਉਸ ਢੰਗ ਨਾਲ ਸਿਖਾਉਣੀਆਂ ਤੇ ਦੱਸਣੀਆਂ। ਪਾਠੀਆਂ ਦਾ ਪਾਠ ਐਨਾ ਸ਼ੁੱਧ ਹੋ ਗਿਆ ਕਿ ਜਿਸ ਵਿੱਚ ਕੋਈ ਵੀ ਲਗ ਮਾਤਰਾ ਗਲਤ ਨਹੀਂ ਸੀ ਹੁੰਦੀ। ਉਸ ਤੋਂ ਬਾਅਦ ਸਤਿਗੁਰੂ ਜੀ ਨੇ ਰਾਗੀਆਂ ਵੱਲ ਧਿਆਨ ਕੀਤਾ। ਤੁਸੀਂ ਬਹੁਤ ਸਾਰੇ ਉਪਦੇਸ਼ਾਂ ਵਿੱਚ ਵੀ ਸੁਣਿਆ ਹੋਣਾ ਹੈ ਕਿ ਪਹਿਲਾਂ ਰਾਗੀਆਂ ਦਾ ਪਾਠ ਐਨਾ ਸ਼ੁੱਧ ਨਹੀਂ ਸੀ। ਜਿਸ ਤਰ੍ਹਾਂ ਆਸਾ ਦੀ ਵਾਰ ਦਾ ਕੀਰਤਨ ਕਰਦੇ ਸਨ, ਬਹੁਤ ਵਾਰੀ ਜਿੱਥੇ ਦੁਲਾਵਾਂ ਸੀ, ਉੱਥੇ ਇੱਕ ਲਾਂ ਲਗਾ ਦਿੰਦੇ ਸੀ। ਸੱਚੇ ਪਾਤਸ਼ਾਹ ਜੀ ਨੇ ਰਾਗੀਆਂ ਨੂੰ ਵੀ ਪਾਠ ਸ਼ੁੱਧ ਕਰਾਇਆ। ਜਿਹੜੇ ਖਾਸ ਕਰਕੇ ਉਦੋਂ ਬੱਚੇ ਸਨ, ਹੁਣ ਨੌਜਵਾਨ ਨੇ ਅਤੇ ਗਾ ਰਹੇ ਨੇ, ਉਹਨਾਂ ਨੂੰ ਪੂਰੀ ਤਰ੍ਹਾਂ ਨਾਲ ਆਸਾ ਦੀ ਵਾਰ ਦਾ ਅਤੇ ਦੂਸਰਾ ਕੀਰਤਨ ਵੀ ਸ਼ੁੱਧ ਕਰਵਾਇਆ ਕਿ ਗੁਰਬਾਣੀ ਜਿਸ ਤਰ੍ਹਾਂ ਸਾਡੇ ਗੁਰੂ ਸਾਹਿਬਾਨ ਨੇ ਉਚਾਰੀ ਹੈ, ਜਿਸ ਤਰ੍ਹਾਂ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹੋਈ ਹੈ, ਉਹ ਪੂਰੀਆਂ ਲਗਾਂ ਮਾਤਰਾ ਨਾਲ ਪੂਰੇ ਸਤਿਕਾਰ ਨਾਲ, ਉਸ ਤਰ੍ਹਾਂ ਹੀ ਪੜ੍ਹੀ ਜਾਵੇ।



ਗੁਰਬਾਣੀ ਦੇ ਪਾਠ ਵਾਸਤੇ ਪਾਠ ਮੁਕਾਬਲੇ ਕਰਵਾਏ। ਸੰਗਤ ਨੂੰ ਇਹ ਹੁਕਮ ਕੀਤਾ ਕਿ ਹਰ ਇੱਕ ਪਰਵਾਰ ਇੱਕ ਪਾਠ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜਾਂ ਦਸਮ ਗੁਰੂ ਗ੍ਰੰਥ ਸਾਹਿਬ ਦਾ ਇੱਕ ਮਹੀਨੇ ਦਾ ਜਰੂਰ ਕਰਿਆ ਕਰੇ ਅਤੇ ਬਹੁਤ ਸਾਰੇ ਸਿੱਖ ਉਹ ਪਾਠ ਕਰਦੇ ਵੀ ਰਹੇ। ਇਹ ਹੁਕਮ ਸੱਚੇ ਪਾਤਸ਼ਾਹ ਜੀ ਨੇ ਬਾਰ ਬਾਰ ਦੁਹਰਾਏ।

ਜੇ ਮੈਂ ਸਤਿਕਾਰ ਕਰਨ ਦੀ ਗੱਲ ਕਰਾਂ, ਬਹੁਤ ਸਾਰੇ ਸਤਿਕਾਰ ਕਰਦੇ ਹਨ, ਸਿਰਫ ਜਿੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਦਾ ਪ੍ਰਕਾਸ਼ ਹੁੰਦਾ ਹੈ। ਪਰ ਸਤਿਗੁਰੂ ਜਗਜੀਤ ਸਿੰਘ ਜੀ ਦੇ ਕੋਲ ਬੈਠਿਆਂ ਜੇ ਕਿਸੇ ਨੇ ਗੁਰਬਾਣੀ ਦੀ ਕੋਈ ਤੁਕ ਪੜ੍ਹਣੀ ਜਾਂ ਬੋਲਣੀ ਜਾਂ ਪ੍ਰਮਾਣ ਦੇਣਾ ਜਾਂ ਗਾਉਣਾ, ਸੱਚੇ ਪਾਤਸ਼ਾਹ ਜੀ ਨੇ ਮੰਜੇ ਤੋਂ ਉੱਠ ਕੇ ਥੱਲੇ ਬੈਠ ਜਾਣਾ। ਉਹਦੇ ਬਰਾਬਰ ਬੈਠ ਕੇ ਜਾਂ ਉੱਚੇ ਥਾਂ ਬੈਠ ਕੇ ਅਸੀਂ ਗੁਰਬਾਣੀ ਸੁਣਦੇ ਹਾਂ ਅਤੇ ਸਾਡੇ ਤੋਂ ਨੀਵੇਂ ਥਾਂ ਬੈਠ ਕੋਈ ਪੜ੍ਹਦਾ ਹੈ ਤਾਂ, ਉਸ ਵਿੱਚ ਗੁਰਬਾਣੀ ਦੀ ਬੇਅਦਬੀ ਹੁੰਦੀ ਹੈ। ਮੈਂ ਹੋਰ ਕਿਸੇ ਨੂੰ ਇਸ ਤਰ੍ਹਾਂ ਕਰਦਿਆਂ ਨਹੀਂ ਦੇਖਿਆ। ਇਹੋ ਚੀਜ਼ ਸੱਚੇ ਪਾਤਸ਼ਾਹ ਜੀ ਨੇ ਸਾਰਿਆਂ ਨੂੰ ਸਿਖਾਈ ਕਿ ਜੇਕਰ ਕੋਈ ਗੁਰਬਾਣੀ ਪੜ੍ਹਦਾ ਹੈ ਜਾਂ ਗੁਰੂ ਸਾਹਿਬ ਦਾ ਨਾਂ ਲੈਂਦਾ ਹੈ ਤਾਂ ਤੁਸੀਂ ਉੱਚੇ ਥਾਂ ਬੈਠ ਕੇ ਨਹੀਂ ਸੁਣਨਾ। ਸਤਿਗੁਰੂ ਜੀ ਨੇ ਇਸ ਤੋਂ



ਅੱਗੇ ਵੀ ਕਿਰਪਾ ਕੀਤੀ ਕਿ ਕੋਈ ਸੰਗੀਤਕਾਰ ਥੱਲੇ ਨਾ ਬੈਠਾ ਹੋਵੇ ਅਤੇ ਸੱਚੇ ਪਾਤਸ਼ਾਹ ਜੀ ਆਪ ਥੱਲੇ ਬੈਠ ਜਾਣਾ।

ਜਿਵੇਂ ਕਿ ਆਪ ਸਭ ਨੂੰ ਪਤਾ ਹੈ ਕਿ ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਆਉਂਦੀ ਹੈ, ਉਸਦਾ ਸਤਿਕਾਰ ਕਰਦੇ ਹਾਂ, ਸਾਰੇ ਉੱਠ ਕੇ ਖਲੋ ਕੇ ਨਤਮਸਤਕ ਹੁੰਦੇ ਹਾਂ, ਉੱਪਰ ਚੰਦੋਆ ਲਗਾਉਂਦੇ ਹਾਂ। ਸਤਿਗੁਰੂ ਜੀ ਨੇ ਇਸ ਤੋਂ ਅੱਗੇ ਹੋਰ ਇੱਕ ਕਦਮ ਕੀਤਾ ਕਿ ਜਦੋਂ ਕਿਸੇ ਨੇ ਦੋ ਸੈਂਚੀਆਂ ਇਕੱਠੀਆਂ ਲੈ ਕੇ ਆਉਣੀਆਂ, ਸਤਿਗੁਰੂ ਜੀ ਨੇ ਉਹਨਾਂ ਨੂੰ ਵੀ ਉਹੀ ਸਤਿਕਾਰ ਦੇਣਾ, ਜੋ ਅਸੀਂ ਪੂਰੇ ਸਰੂਪ ਨੂੰ ਦਿੰਦੇ ਹਾਂ। ਉੱਥੇ ਵੀ ਚੰਦੋਆ ਲਗਾਉਣਾ, ਉਦੋਂ ਵੀ ਉੱਠ ਕੇ ਖਲੋਣਾ ਕਿਉਂਕਿ ਦੋਨੋਂ ਸੈਂਚੀਆਂ ਇਕੱਠੀਆਂ ਹੋ ਗਈਆਂ ਤੇ ਪੂਰਾ ਸਰੂਪ ਹੋ ਗਿਆ ਹੈ। ਇਸ ਨੂੰ ਵੀ ਪੂਰਾ ਸਤਿਕਾਰ ਦਿੱਤਾ।

ਹੁਣ ਮੈਂ ਗੱਲ ਕਰਾਂਗਾ– ਅਸਲੀ ਸਤਿਕਾਰ ਜਾਂ ਅੰਦਰੂਨੀ ਸਤਿਕਾਰ ਦੀ। ਸਤਿਗੁਰੂ ਜੀ ਦੇ ਉਪਦੇਸ਼ਾਂ ਵਿੱਚ ਅਸੀਂ ਕਈ ਵਾਰੀ ਸੁਣਿਆ ਕਿ ਜੇਕਰ ਅਸੀਂ ਕਿਸੇ ਮੀਲ ਪੱਥਰ ਕੋਲ ਖੜ੍ਹੇ ਹੋ ਜਾਈਏ, ਮੀਲ ਪੱਥਰ ਤੇ ਲਿਖਿਆ ਪੜ੍ਹ ਲਈਏ ਕਿ ਇਹ ਸੜਕ ਚੰਡੀਗੜ੍ਹ ਨੂੰ ਜਾਂਦੀ ਹੈ ਪਰ ਜੇ ਉਸ ਸੜਕ ਤੇ ਤੁਰਾਂਗੇ ਨਹੀਂ ਤੇ ਉੱਥੇ ਪਹੁੰਚਾਂਗੇ ਨਹੀਂ। ਇਸੇ ਤਰ੍ਹਾਂ ਸਤਿਗੁਰੂ ਜੀ ਨੇ ਹੁਕਮ ਕੀਤਾ ਕਿ ਜੋ ਗੁਰਬਾਣੀ ਵਿੱਚ ਸਾਡੇ ਸਤਿਗੁਰਾਂ ਨੇ ਹੁਕਮ ਕੀਤਾ ਹੈ, ਜੇ ਉਸਨੂੰ ਪੜ੍ਹਨ ਤੋਂ ਬਾਅਦ ਉਹਦੇ ਤੇ ਚਲਾਂਗੇ ਨਹੀਂ, ਉਨਾ ਚਿਰ ਸਾਨੂੰ ਪ੍ਰਾਪਤੀ ਨਹੀਂ ਹੋਵੇਗੀ।

ਮੈਂ ਸਤਿਗੁਰੂ ਜੀ ਦੇ ਚਰਨਾਂ ਵਿੱਚ ਰਹਿ ਕੇ ਇਹ ਮਹਿਸੂਸ ਕੀਤਾ ਕਿ ਉਹਨਾਂ ਨੇ ਹਰ ਚੀਜ਼ ਗੁਰਬਾਣੀ ਮੁਤਾਬਿਕ ਸੋਚੀ, ਹਰ ਚੀਜ਼ ਗੁਰਬਾਣੀ ਮੁਤਾਬਿਕ ਕਹੀ। ਜਿਸ ਤਰ੍ਹਾਂ ਪੰਜਵੇਂ ਪਾਤਸ਼ਾਹ ਹੁਕਮ ਕਰਦੇ ਹਨ– "ਆਪਸ ਕਉ ਕਰਿ ਕਛੁ ਨ ਜਨਾਵੈ॥"

ਕੋਈ ਵੀ ਬਚਨ ਜਦੋਂ ਸੱਚੇ ਪਾਤਸ਼ਾਹ ਜੀ ਨੇ ਕਰਨਾ ਕਿ ਇਹ ਕੰਮ ਹੋ ਗਿਆ, ਨਾਲ ਹੀ ਉਹਨਾਂ ਨੇ ਬਚਨ ਕਰਨਾ ਕਿ ਇਹ ਕੰਮ ਸਤਿਗੁਰੂ ਜੀ ਨੇ ਮੇਰੇ ਤੋਂ ਕਰਵਾ ਲਿਆ ਹੈ। ਇਹ ਕੰਮ ਸਤਿਗੁਰੂ ਜੀ ਦੀ ਕਿਰਪਾ ਨਾਲ ਹੋ ਗਿਆ ਹੈ। ਕਦੇ ਵੀ ਮੇਰੇ ਅੰਦਰ ਮੈਂ ਨਾ ਆਵੇ। ਸੱਚੇ ਪਾਤਸ਼ਾਹ ਕਦੇ ਵੀ ਬਚਨ ਨਹੀਂ ਕਰਦੇ ਸਨ ਕੀ ਇਹ ਕੰਮ ਮੈਂ ਕੀਤਾ, ਸਦਾ ਇਹ ਹੀ ਬਚਨ ਕੀਤਾ ਕਿ ਇਹ ਕੰਮ ਮੇਰੇ ਕੋਲੋਂ ਸਤਿਗੁਰੂ ਜੀ ਨੇ ਕਰਵਾ ਲਿਆ। ਉਹਨਾਂ ਸੱਚੀ ਮੁੱਚੀ ਮੈਂ ਖਤਮ ਕਰ ਦਿੱਤੀ। ਇਸੇ ਗੱਲ ਦਾ ਮੈਂ ਇੱਕ ਉਦਾਹਰਨ ਦਿੰਦਾ ਹਾਂ ਕਿ ਸਤਿਗੁਰੂ ਜੀ ਦੇ ਬਾਲ ਸਖਾ ਕਵੀ ਪ੍ਰੀਤਮ ਸਿੰਘ ਜੀ ਜੋ ਬੜੀ ਉੱਚੀ ਹਸਤੀ ਸਨ, ਉਹਨਾਂ ਨੇ ਸਤਿਗੁਰੂ ਜੀ ਬਾਰੇ 'ਬੀਤੇ ਦੀਆਂ ਪੈੜਾਂ', ਸੱਚੇ ਪਾਤਸ਼ਾਹ ਜੀ ਦੀ ਡਾਇਰੀ ਲਿਖੀ ਹੈ, ਉਹਦੇ ਵਿੱਚ ਕਵੀ ਜੀ ਇੱਕ ਬਚਨ ਲਿਖਦੇ ਹਨ ਕਿ ਆਮ ਤੌਰ ਤੇ ਇਸ ਤਰ੍ਹਾਂ ਹੁੰਦਾ ਸੀ ਕਿ ਜਦੋਂ ਮਾਇਆ ਆਈ, ਸੱਚੇ ਪਾਤਸ਼ਾਹ ਜੀ ਕੋਲੋਂ ਜੇਕਰ ਕੋਈ ਲੋੜਵੰਦ ਮੰਗਣ ਆ ਗਿਆ, ਗਰੀਬ ਨਿਵਾਜ਼ ਜੀ ਨੇ ਉਦੋਂ ਹੀ ਦੇ ਦੇਣੀ। ਇੱਕ ਵਾਰੀ ਕਵੀ ਜੀ ਨੇ ਇਹ ਪੁੱਛ ਲਿਆ ਕਿ ਆਪ ਜੀ ਕਿੰਨੀ ਕੁ ਮਾਇਆ ਵੰਡਦੇ ਹੋ? ਤੁਸੀਂ ਤੇ ਮਾਇਆ ਇਸ ਤਰ੍ਹਾਂ ਵੰਡਦੇ ਹੋ, ਜਿਸ ਤਰ੍ਹਾਂ ਕੋਈ ਜਿਮੀਂਦਾਰ ਤੂੜੀ ਨੂੰ ਤੰਗਲੀ ਨਾਲ ਹਿਲਾਉਂਦਾ ਹੈ। (ਤੰਗਲੀ ਜਿਮੀਂਦਾਰਾਂ ਦਾ ਇੱਕ ਜੰਤਰ ਹੈ, ਜਿਸ ਨਾਲ ਤੂੜੀ ਉਡਾਈ ਜਾਂਦੀ ਹੈ ਜਾਂ ਦਾਣੇ ਹਿਲਾਏ ਜਾਂਦੇ ਹਨ) ਸੱਚੇ ਪਾਤਸ਼ਾਹ ਜੀ ਨੇ ਬਚਨ ਕੀਤਾ, "ਕਵੀ ਜੀ, ਮੈਂ ਕਦੇ ਗਿਣਤੀ ਨਹੀਂ ਕੀਤੀ, ਜੇ ਮੈਂ ਗਿਣਤੀ ਕਰਾਂ ਤੇ ਹੰਕਾਰ ਹੋ ਜਾਂਦਾ ਹੈ, ਹੰਕਾਰ ਤੇ ਹੋਣ ਨੂੰ ਥਾਵਾਂ ਲੱਭਦਾ ਹੈ।" ਸੱਚੇ ਪਾਤਸ਼ਾਹ ਜੀ ਨੇ ਐਨੀਆਂ ਛੋਟੀਆਂ ਛੋਟੀਆਂ ਬਰੀਕੀਆਂ ਦਾ ਵੀ ਧਿਆਨ ਕੀਤਾ ਕਿ ਹੰਕਾਰ ਨਾ ਹੋ ਜਾਵੇ। ਨਾਲ ਇਹ ਬਚਨ ਕੀਤਾ, "ਨਾ ਇਹ ਮਾਇਆ ਮੇਰੀ ਹੈ, ਨਾ ਮੈਂ ਦੇਣ ਵਾਲਾ, ਮੈਂ ਤਾਂ ਸਿਰਫ ਇੱਕ ਸਾਧਨ ਹਾਂ।"

ਸੋ ਸੱਚੇ ਪਾਤਸ਼ਾਹ ਜੀ ਨੇ ਗੁਰਬਾਣੀ ਮੁਤਾਬਿਕ ਜ਼ਿੰਦਗੀ ਜੀਵੀ। ਜੋ ਸੱਚੇ ਪਾਤਸ਼ਾਹ ਜੀ ਨੇ ਹੁਕਮ ਕੀਤੇ ਨੇ, ਉਹ ਜਿਊ ਕੇ ਵਿਖਾਏ।

ਇਸ ਤਰ੍ਹਾਂ ਹੀ ਇੱਕ ਛੋਟੀ ਜਿਹੀ ਸਾਖੀ ਮੈਂ ਹੋਰ ਦੱਸਦਾ ਹਾਂ ਕਿ ਸੱਚੇ ਪਾਤਸ਼ਾਹ ਜੀ ਨੇ ਬੰਗਲੌਰ ਵਿਖੇ ਬਹੁਤ ਕਿਰਪਾ ਕੀਤੀ, ਫਾਰਮ ਆਬਾਦ ਕੀਤਾ, ਮੇਰੇ ਤੋਂ ਵੀ ਸੇਵਾ ਲਈ। ਸਾਲ 1984 ਜਾਂ 1985 ਦੀ ਗੱਲ ਹੈ। ਅਸੀਂ ਉੱਥੇ ਅੰਗੂਰ ਲਗਾਏ। ਗਰੀਬ ਨਿਵਾਜ਼ ਸਤਿਗੁਰੂ ਜੀ ਜੀਵਨ ਨਗਰ ਦੇ ਇਲਾਕੇ 'ਚੋਂ ਬਹੁਤ ਸਾਰੇ ਖਾਸ ਖਾਸ ਸਿੱਖਾਂ ਨੂੰ ਨਾਲ ਲੈ ਕੇ ਗਏ। ਸਾਡੇ ਨਾਨਕਿਆਂ 'ਚੋਂ ਬਾਜੇ ਵਾਲੇ ਬਜ਼ੁਰਗ ਬਾਬਾ ਬਸੰਤ ਸਿੰਘ ਜੀ, ਬਾਬਾ ਸੰਤ ਸਿੰਘ ਜੀ, ਬਾਬਾ ਨਿਧਾਨ ਸਿੰਘ ਜੀ, ਸ੍ਰ. ਮਹਿੰਦਰ ਸਿੰਘ ਬੱਲ, ਉਸਤਾਦ

ਨੱਥਾ ਸਿੰਘ ਜੀ ਅਤੇ ਹੋਰ ਬਹੁਤ ਸਾਰੇ ਸਰੀਰਾਂ ਨੂੰ ਸਤਿਗੁਰੂ ਜੀ ਬੰਗਲੌਰ ਬੜੀ ਖੁਸ਼ੀ ਨਾਲ, ਬੜੇ ਪਿਆਰ ਨਾਲ, ਬੜੇ ਚਾਅ ਨਾਲ ਅੰਗੂਰ ਵਿਖਾਉਣ ਵਾਸਤੇ ਲੈ ਕੇ ਗਏ। ਉੱਥੇ ਲਿਜਾ ਕੇ ਸੱਚੇ ਪਾਤਸ਼ਾਹ ਜੀ ਨੇ ਸਾਰਿਆਂ ਨੂੰ ਅੰਗੂਰ ਵੰਡੇ। ਸਾਰੇ ਬੜੇ ਖੁਸ਼ ਹੋਏ ਕਿ ਇਹ ਅੰਗੂਰ ਬੜੇ ਸੋਹਣੇ ਆਏ ਹਨ। ਸੱਚੇ ਪਾਤਸ਼ਾਹ ਜੀ ਨੇ ਉੱਥੇ ਬਚਨ ਕੀਤਾ–

ਕਬੀਰ ਨਾ ਹਮ ਕੀਆ ਨ ਕਰਹਿਗੇ ਨਾ ਕਰਿ ਸਕੈ ਸਰੀਰ।।
ਕਿਆ ਜਾਨਉ ਕਿਛੁ ਹਰਿ ਕੀਆ ਭਇਓ ਕਬੀਰੁ ਕਬੀਰੁ।।

ਸੱਚੇ ਪਾਤਸ਼ਾਹ ਜੀ ਨੇ ਇਹ ਜਣਾਇਆ ਕਿ ਇਹ ਮੈਂ ਨਹੀਂ ਕੀਤਾ, ਮੇਰੇ ਤੋਂ ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਕਰਵਾਇਆ। ਇਸੇ ਦੌਰਾਨ ਜਦੋਂ ਸਾਰੇ ਬਹੁਤ ਖੁਸ਼ ਸਨ, ਅਖੀਰ ਤੇ ਸਾਰਿਆਂ ਨੂੰ ਸੱਚੇ ਪਾਤਸ਼ਾਹ ਜੀ ਨੇ ਅੰਗੂਰ ਵਰਤਾਏ। ਮਹਾਰਾਜ ਬੀਰ ਸਿੰਘ ਜੀ ਵੀ ਉੱਥੇ ਸਨ। ਸੱਚੇ ਪਾਤਸ਼ਾਹ ਜੀ ਨੇ ਸੰਗਤ ਨੂੰ ਆਖਿਆ ਕਿ ਤੁਸੀਂ ਅੱਜ ਬੜੇ ਖੁਸ਼ ਹੋ। ਫੇਰ ਸੱਚੇ ਪਾਤਸ਼ਾਹ ਜੀ ਨੇ ਬੜੀ ਨਿਮਰਤਾ ਨਾਲ ਆਖਿਆ, "ਮੇਰਾ ਵੀ ਇੱਕ ਕੰਮ ਕਰ ਦਿਉ।" ਸਭ ਨੇ ਪੁੱਛਿਆ ਕਿ ਕੀ ਕੰਮ ਹੈ ਤਾਂ ਸੱਚੇ ਪਾਤਸ਼ਾਹ ਜੀ ਨੇ ਬਚਨ ਕੀਤਾ–

ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ।।

ਜਿਹੜੇ ਦੂਜਿਆਂ ਦੇ ਮੇਲ ਕਰਵਾਉਣ ਵਾਲੇ ਹਨ, ਉਹ ਸੰਗਤ ਕੋਲ ਨਿਰਮਾਣ ਹੋ ਕੇ ਇਹ ਅਰਜ ਕਰਦੇ ਹਨ ਕਿ ਮੇਰਾ ਮੇਲ ਕਰਾਉ। ਇਹ ਸਾਨੂੰ ਸਿਖਾਉਣ ਵਾਸਤੇ ਹੈ। ਇਹ ਗੁਰਬਾਣੀ ਮੁਤਾਬਿਕ ਜੀਊਣਾ ਹੈ ਕਿ–

ਆਪਸ ਕਉ ਕਰਿ ਕਛੁ ਨ ਜਨਾਵੈ।

ਸੱਚੇ ਪਾਤਸ਼ਾਹ ਉਪਦੇਸ਼ ਦਿੰਦੇ ਹਨ ਕਿ ਜਿੰਨਾ ਚਿਰ ਹੰਕਾਰ ਹੈ, ਉਨਾ ਚਿਰ ਪ੍ਰਾਪਤੀ ਨਹੀਂ ਹੁੰਦੀ।

ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ।।

ਸੱਚੇ ਪਾਤਸ਼ਾਹ ਜੀ ਨੇ ਨਿਰਮਾਣ ਹੋ ਕੇ ਸੰਗਤ ਨੂੰ ਇਹ ਆਖਿਆ ਕਿ ਮੈਨੂੰ ਇਹ ਅਸੀਸ ਦਿਉ ਕਿ ਪਰਮਾਤਮਾ ਨਾਲ ਮੇਰਾ ਮੇਲ ਹੋਵੇ। ਇਸ ਤਰ੍ਹਾਂ ਸੱਚੇ ਪਾਤਸ਼ਾਹ ਜੀ ਨੇ ਗੁਰਬਾਣੀ ਨੂੰ ਜੀਉਇਆ।

ਜਿਹੜੀ ਅਸੀਂ ਮਾਇਆ ਦੀ ਗੱਲ ਕੀਤੀ ਸੀ, ਸੱਚੇ ਪਾਤਸ਼ਾਹ ਜੀ ਅਕਸਰ ਇਹ ਹੁਕਮ ਕਰਦੇ ਸੀ ਕਿ ਮਾਇਆ ਨਾ ਆਉਂਦੀ ਦੀ ਖੁਸ਼ੀ ਹੋਵੇ, ਨਾ ਜਾਂਦੀ ਦਾ ਦੁਖ ਹੋਵੇ। ਉਹ ਚੀਜ਼ ਨਾ ਹੋਵੇ ਕਿ–

ਮਾਟੀ ਕਾ ਪੁਤਰਾ ਕੈਸੇ ਨਚਤੁ ਹੈ।। ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤੁ ਹੈ।।

ਮਾਇਆ ਚਲੀ ਵੀ ਜਾਵੇ ਤਾਂ ਵੀ ਦੁੱਖ ਨਾ ਹੋਵੇ, ਮਾਇਆ ਆਵੇ ਤਾਂ ਉਹਦੀ ਵੀ ਖੁਸ਼ੀ ਨਾ ਹੋਵੇ। ਸੱਚੇ ਪਾਤਸ਼ਾਹ ਦੇ ਸਾਹਮਣੇ ਮਾਇਆ ਆਈ ਵੀ, ਗਰੀਬ ਨਿਵਾਜ਼ ਨੇ ਉਹ ਵੰਡੀ ਵੀ, ਪਰ ਮਾਇਆ ਨੂੰ ਕਦੀ ਆਧਾਰ ਨਹੀਂ ਬਣਨ ਦਿੱਤਾ। ਛੋਟੀਆਂ ਛੋਟੀਆਂ ਉਦਾਹਰਨਾਂ ਨੇ। ਸੱਚੇ ਪਾਤਸ਼ਾਹ ਦਾ ਜੀਵਨ ਇਸ ਤਰ੍ਹਾਂ ਦੇ ਬਚਨਾਂ ਨਾਲ ਬਹੁਤ ਭਰਪੂਰ ਹੈ।

ਮੈਂ ਆਪਣੇ ਬਚਪਨ ਦੀ ਅਤੇ ਜਵਾਨੀ ਦੀ ਵੀ ਗੱਲ ਕਰਾਂ, ਸਾਨੂੰ ਇਹ ਸ਼ੁਰੂ ਤੋਂ ਹੀ ਸਿਖਾਇਆ ਸੀ ਕਿ ਪੰਜ ਬਾਣੀਆਂ ਦਾ ਪਾਠ ਕਰਨਾ ਹੈ ਜਿਨ੍ਹਾਂ 'ਚ ਜਪੁ ਸਾਹਿਬ, ਜਾਪ ਸਾਹਿਬ, ਦੋਹਾਂ ਦੇ ਹਜ਼ਾਰੇ, ਰਹਿਰਾਸ, ਕੀਰਤਨ ਸੋਹਿਲਾ, ਚੰਡੀ ਦੀ ਵਾਰ। ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਮੈਨੂੰ, ਸੰਤ ਜਗਤਾਰ ਸਿੰਘ ਅਤੇ ਹੋਰ ਕੁਝ ਸੱਜਣਾਂ ਨੂੰ ਸੱਦ ਖਾਸ ਹੁਕਮ ਕੀਤਾ ਕਿ ਰੋਜ਼ ਸੁਖਮਨੀ ਸਾਹਿਬ ਦੀ ਇੱਕ ਅਸ਼ਟਪਦੀ ਪੜ੍ਹਿਆ ਕਰੋ। ਉਹਨਾਂ ਦਾ ਕਹਿਣ ਦਾ ਭਾਵ ਇਹ ਸੀ ਕਿ ਦੂਜੀਆਂ ਬਾਣੀਆਂ ਤੁਸੀਂ ਐਨੀ ਜਲਦੀ ਪੜ੍ਹ ਲੈਂਦੇ ਹੋ ਕਿ ਤੁਹਾਨੂੰ ਉਹਨਾਂ ਦੀ ਸਮਝ ਨਹੀਂ ਆਉਂਦੀ। ਤੁਸੀਂ ਸਮਝ ਕੇ ਉਸ ਨੂੰ ਸਲਾਹ ਨਹੀਂ ਸਕਦੇ, ਪਰ ਜੇਕਰ ਤੁਸੀਂ ਸੁਖਮਨੀ ਸਾਹਿਬ ਦੀ ਸਿਰਫ ਇੱਕ ਅਸ਼ਟਪਦੀ ਪੜ੍ਹੋਗੇ ਤੇ ਉਹ ਤੁਹਾਡੀ ਸਮਝ ਵਿੱਚ ਆਵੇਗੀ। ਉਸਨੂੰ ਸਮਝ ਕੇ ਆਪਣੀ ਜ਼ਿੰਦਗੀ ਵਿੱਚ ਲਿਆਉਣ ਦੀ ਕੋਸ਼ਿਸ਼ ਕਰੋ ਕਿਉਂਕਿ ਇਕ ਆਮ ਆਦਮੀ ਵਾਸਤੇ ਸੁਖਮਨੀ ਸਾਹਿਬ ਦੀ ਬਾਣੀ ਸਮਝਣੀ ਬਹੁਤ ਸੌਖੀ ਹੈ। ਇਸ ਤਰ੍ਹਾਂ ਸੱਚੇ ਪਾਤਸ਼ਾਹ ਜੀ ਨੇ ਸਤਿਕਾਰ ਕੀਤਾ। ਉਹਨਾਂ ਨੇ ਪਾਠ ਵੀ ਕਰਵਾਏ, ਗੁਰਬਾਣੀ ਸ਼ੁੱਧ ਵੀ ਕਰਵਾਈ ਅਤੇ ਉਸ ਤੋਂ ਬਾਅਦ ਜਿਹੜੀ ਸਭ ਤੋਂ ਜ਼ਰੂਰੀ ਚੀਜ਼ ਹੈ, ਉਹਨਾਂ ਦੀ ਆਪਣੀ ਜ਼ਿੰਦਗੀ ਗੁਰਬਾਣੀ ਮੁਤਾਬਿਕ ਰਹੀ ਅਤੇ ਦੂਜਿਆਂ ਨੂੰ ਗੁਰਬਾਣੀ ਮੁਤਾਬਿਕ ਰਹਿਣਾ ਸਿਖਾਇਆ।

ਸਤਿਗੁਰੂ ਜੀ ਅਕਸਰ ਇਹ ਹੁਕਮ ਕਰਦੇ ਸਨ ਕਿ–"ਈਰਖਾ ਛੱਡ ਦਿਉ।" ਸੱਚੇ ਪਾਤਸ਼ਾਹ ਜੀ ਨੇ ਇਹ ਪ੍ਰਮਾਣ ਦੇਣਾ–

ਬਿਸਰ ਗਈ ਸਭ ਤਾਤਿ ਪਰਾਈ।। ਜਬ ਤੇ ਸਾਧ ਸੰਗਤਿ ਮੋਹਿ ਪਾਈ।।

ਸੱਚੇ ਪਾਤਸ਼ਾਹ ਜੀ ਨੇ ਇਹ ਹੁਕਮ ਕਰਨਾ ਕਿ, ਤੁਸੀਂ ਈਰਖਾ ਛੱਡ ਕੇ ਵੇਖੋ, ਤੁਸੀਂ ਕਿੰਨੇ ਸੌਖੇ ਹੋ ਜਾਉਗੇ। ਸਤਿਗੁਰੂ ਜੀ ਦੇ ਅਸੀਂ ਜਿੰਨੇ ਵੀ ਉਪਦੇਸ਼ ਸੁਣੀਏ, ਜਿਹੜੇ ਅਧਿਆਤਮਵਾਦ ਦੇ ਉਪਦੇਸ਼ ਹਨ, ਉਹ ਸਾਰੇ ਹੀ ਗੁਰਬਾਣੀ ਤੇ ਆਧਾਰਿਤ ਹਨ। ਸੱਚੇ ਪਾਤਸ਼ਾਹ ਨੇ ਇੱਕ ਇੱਕ ਪੰਕਤੀ ਵਿੱਚ ਗੁਰਬਾਣੀ ਦਾ ਪ੍ਰਮਾਣ ਦੇ ਦੇ ਕੇ ਸਾਨੂੰ ਸਮਝਾਇਆ। ਉਹ ਸਾਡੇ ਵਾਸਤੇ ਕਲਿਆਣਕਾਰੀ ਹਨ। ਅਸੀਂ ਉਹਨਾਂ ਦਾ ਹੁਕਮ ਮੰਨਦੇ ਹੋਏ, ਜਿਵੇਂ ਉਹਨਾਂ ਨੇ ਸਾਨੂੰ ਸਿਖਾਇਆ ਹੈ, ਗੁਰਬਾਣੀ ਤੇ ਚਲਦਿਆਂ ਹੋਇਆਂ ਆਪਣਾ ਜੀਵਨ ਸਫਲ ਕਰ ਸਕਦੇ ਹਾਂ।

# ਵਰਿਆਮ

ਨਵੰਬਰ - ੨੦੨੦

ਜਿਲਦ-੪੬

ਅੰਕ- ੧

ਬਾਨੀ ਸੰਪਾਦਕ

ਸ੍ਰ. ਜਗਦੀਸ਼ ਸਿੰਘ 'ਵਰਿਆਮ'

ਸ਼੍ਰੋਮਣੀ ਪੰਜਾਬੀ ਸਾਹਿਤਕ ਪੱਤਰਕਾਰ

ਸੰਪਾਦਕ : ਡਾ. ਰਜਵੰਤ ਕੌਰ

ਮੋਬਾਇਲ : 98786-16996, 98143-18720

| ਦਫਤਰ ਦਾ ਪਤਾ: | Office Address : |
| --- | --- |
| ਮਾਸਿਕ ਵਰਿਆਮ | Monthly WARYAM |
| ਲਾਡੋਵਾਲੀ ਰੋਡ | |
| (ਸਾਹਮਣੇ ਸੈਂਟਰਲ ਟਾਊਨ) | Ladowali Road. |
| ਜਲੰਧਰ- ੧੪੪੦੦੧ | Opp. Central Town, Jalandhar-144001 |
| ਫੋਨ-:੦੧੮੧- ੨੨੨੨੫੪੩ | Ph. :0181-2222543 (O) |


## ਵਰਿਆਮ ਦੇ ਦਰ

| | |
| --- | --- |
| ਇਹ ਅੰਕ | ੪੦-੦੦ ਰੁਪਏ |
| ਸਲਾਨਾ ਚੰਦਾ | ੪੦੦-੦੦ ਰੁਪਏ |
| ਜੀਵਨ ਮੈਂਬਰ | ੧੦੦੦੦-੦੦ ਰੁਪਏ |
| ਵਿਦੇਸ਼ ਲਈ | ੫੦ ਪੌਂਡ ਜਾਂ ੬੦ ਡਾਲਰ ਅਮਰੀਕੀ |
| ਹਵਾਈ ਡਾਕ ਰਾਹੀਂ | (ਸਾਲਾਨਾ) |

ਚੈਕ ਡਰਾਫਟ ਕੇਵਲ Waryam ਦੇ ਨਾਂਅ ਤੇ ਹੀ ਭੇਜੇ ਜਾਣ

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ




**WARYAM** Current A/C No.

607201010050208

IFSC/RTGS Code :UBIN0560723

Union Bank of India Rama Mandi Jalandhar City

E-mail : editor@waryam.com,
drrajwant@waryam.com,
jagdishsinghwariam@gmail.com
drrajwant@gmail.com

**ਸੰਪਾਦਕੀ**

# ਗੁਰ ਜਗਜੀਤ ਮੇਰਾ ਸਮਰੱਥ



ਸਭ ਤੋਂ ਪਹਿਲਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਕਾਸ਼ ਸ਼ਤਾਬਦੀ ਵਰ੍ਹੇ ਦੀਆਂ ਸਭ ਨੂੰ ਬੇਅੰਤ ਵਧਾਈਆਂ।

ਮੈਨੂੰ ਇਹ ਲਿਖਣ ਵਿੱਚ ਬੇਹਦ ਪ੍ਰਸੰਨਤਾ ਹੋ ਰਹੀ ਹੈ ਕਿ ਵਰਿਆਮ ਦਾ ਨਵੰਬਰ 2020 ਦਾ ਅੰਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪ੍ਰਕਾਸ਼ ਸ਼ਤਾਬਦੀ ਵਿਸ਼ੇਸ਼ ਅੰਕ ਦੇ ਰੂਪ ਵਿੱਚ ਪ੍ਰਕਾਸ਼ਿਤ ਹੋਣ ਜਾ ਰਿਹਾ ਹੈ। ਇਸ ਅੰਕ ਦੀ ਪ੍ਰਕਾਸ਼ਨਾ ਦੇ ਨਾਲ ਹੀ ਵਰਿਆਮ ਆਪਣੇ ਜੀਵਨ ਕਾਲ ਦੇ 46ਵੇਂ ਸਾਲ ਵਿੱਚ ਪ੍ਰਵੇਸ਼ ਕਰ ਜਾਵੇਗਾ, ਜੋ ਕਿ ਸਤਿਗੁਰੂ ਜੀ ਦੀ ਕਿਰਪਾ ਸਦਕਾ ਹੀ ਹੋ ਸਕਿਆ ਹੈ।

ਇਸ ਸਾਲ ਦੇ ਸ਼ੁਰੂ ਵਿੱਚ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੀ ਹਜੂਰੀ ਵਿੱਚ ਹੋਈਆਂ ਬੈਠਕਾਂ ਵਿੱਚ ਇਸ ਸ਼ਤਾਬਦੀ ਵਰ੍ਹੇ ਨੂੰ ਸਮਰਪਿਤ ਕਈ ਪ੍ਰੋਗਰਾਮ ਉਲੀਕੇ ਗਏ ਸਨ, ਪਰ ਕਰੋਨਾ ਮਹਾਮਾਰੀ ਦੇ ਕਾਰਨ ਇਹਨਾਂ ਸਾਰੇ ਪ੍ਰੋਗਰਾਮਾਂ ਨੂੰ ਉਹ ਅੰਜਾਮ ਨਾ ਮਿਲ ਸਕਿਆ, ਜਿਸ ਦੀ ਸਾਨੂੰ ਰੀਝ ਸੀ। ਅਸੀਂ ਸਮਝਦੇ ਹਾਂ ਕਿ ਇਸ ਵਿੱਚ ਵੀ ਸਤਿਗੁਰੂ ਜੀ ਦੀ ਹੀ ਰਜ਼ਾ ਹੈ। ਕਿਉਂਕਿ ਸਤਿਗੁਰੂ ਜੀ ਨੇ ਹਮੇਸ਼ਾ ਆਪਣੇ ਆਪ ਨੂੰ ਅਕਾਲ ਪੁਰਖ ਦਾ ਸੇਵਕ ਹੀ ਜਣਾਇਆ ਅਤੇ ਸਾਰਾ ਜੀਵਨ ਇਸੇ ਪ੍ਰਭੂ ਭਗਤੀ ਵਿੱਚ ਲੀਨ ਰਹੇ। ਉਹਨਾਂ ਨੇ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਦੇ ਫਲਸਫ਼ੇ ਤੇ ਚਲਦੇ ਹੋਏ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਿਆਂ ਨੂੰ ਜੀਵਨ ਦਾ ਅਧਾਰ ਬਣਾ ਕੇ, ਗੁਰੂ ਪਿਤਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮਾਂ ਦਾ ਪਾਲਣ ਕਰਦੇ ਹੋਏ ਸਾਰੀ ਮਨੁੱਖਤਾ ਦੇ ਕਲਿਆਣ ਵਾਸਤੇ ਆਪਣੇ ਆਪ ਨੂੰ ਸਮਰਪਿਤ ਕੀਤਾ ਹੈ। ਸਾਡੇ ਵਰਗੇ ਸਧਾਰਨ ਮਨੁੱਖਾਂ ਨੇ ਪਰਮਾਤਮਾ ਨੂੰ ਨਹੀਂ ਵੇਖਿਆ, ਅਸੀਂ ਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੀ ਦਰਸ਼ਨ ਕੀਤੇ ਹਨ, ਜਿਨ੍ਹਾਂ ਦੇ "ਦਰਸ਼ਨ ਕੀਤਿਆਂ ਜਨਮ ਮਰਨ ਦੁੱਖ ਜਾਇ।" ਸਤਿਗੁਰੂ ਜੀ ਆਪ ਆਪਣੇ ਉਪਦੇਸ਼ਾਂ ਵਿੱਚ ਗੁਰਬਾਣੀ ਦੀ ਤੁੱਕ ਦਾ ਪ੍ਰਮਾਣ ਦੇਂਦੇ ਹੋਏ ਫ਼ੁਰਮਾਉਂਦੇ ਹਨ–

ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ।

ਸੰਜੋਗ ਅਤੇ ਵਿਜੋਗ ਦੋਵੇਂ ਹੀ ਜੀਵਨ ਰੂਪੀ ਗੱਡੀ ਨੂੰ ਚਲਾਉਂਦੇ ਹਨ, ਪਰ ਸੰਤ ਪੁਰਸ਼ਾਂ ਦੀ ਮਨੋਂਵਸਥਾ ਇਹੋ ਜਿਹੀ ਹੁੰਦੀ ਹੈ ਕਿ ਉਹਨਾਂ ਨੂੰ ਸੁਖ ਅਤੇ ਦੁਖ ਇਕ ਸਮਾਨ ਮਹਿਸੂਸ ਹੁੰਦੇ ਹਨ। ਇਸ ਲਈ ਜੋ ਮਨੁੱਖ ਸਤਿਗੁਰੂ ਦੇ ਲੜ ਲਗ ਜਾਂਦੇ ਹਨ, ਸਤਿਗੁਰੂ ਆਪ ਉਹਨਾਂ ਨੂੰ ਪਰਮਾਤਮਾ ਨੂੰ ਪਾਉਣ ਦਾ ਰਸਤਾ ਦੱਸ ਦਿੰਦਾ ਹੈ। ਕਬੀਰ ਜੀ ਨੇ ਇਸ ਦੁਬਿਧਾ ਦਾ ਸਮਾਧਾਨ ਬੜੇ ਸੌਖੇ ਤਰੀਕੇ ਨਾਲ ਇਸ ਦੋਹੇ ਰਾਹੀਂ ਕੀਤਾ ਹੈ ਕਿ ਪਹਿਲਾਂ ਗੁਰੂ ਪੂਜਨੀਕ ਹੈ ਕਿ ਭਗਵਾਨ–

ਗੁਰੂ ਗੋਬਿੰਦ ਦੋਊ ਖੜੇ ਕਾ ਕੇ ਲਾਗੂੰ ਪਾਂਯ।<br>
ਬਲਿਹਾਰੀ ਗੁਰੂ ਆਪਣੇ ਗੋਬਿੰਦ ਦਿਉ ਮਿਲਾਯ।।

ਇਸੇ ਤਰ੍ਹਾਂ ਉਹ ਅੱਗੇ ਲਿਖਦੇ ਹਨ–

ਕਬੀਰਾ ਤੇ ਨਰ ਅੰਧ ਹੈ, ਗੁਰੂ ਕੋ ਕਹਿਤੇ ਔਰ।<br>
ਹਰਿ ਰੂਠੇ ਗੁਰੂ ਠੌਰ ਹੈ, ਗੁਰੂ ਰੂਠੇ ਨਹੀਂ ਠੌਰ।।

ਭਾਵ ਉਹ ਲੋਕ ਮੂਰਖ, ਅਗਿਆਨੀ ਹਨ ਜੋ ਗੁਰੂ ਦੀ ਮਹਿਮਾ ਨੂੰ ਨਹੀਂ ਸਮਝਦੇ। ਜੇਕਰ ਈਸ਼ਵਰ ਰੁੱਸ ਜਾਵੇ ਤਾਂ ਗੁਰੂ ਦਾ ਸਹਾਰਾ ਹੈ, ਪਰ ਜੇਕਰ ਗੁਰੂ ਰੁੱਸ ਜਾਵੇ ਤਾਂ ਤੁਹਾਡਾ ਕੋਈ ਸਹਾਰਾ ਨਹੀਂ ਹੈ।

ਇਸੇ ਤਰ੍ਹਾਂ ਗੁਰਬਾਣੀ ਵਿੱਚ ਵੀ ਸਤਿਗੁਰੂ ਦੀ ਮਹਿਮਾ ਦਾ ਵਰਨਣ ਕਰਦੇ ਬਹੁਤ ਸਾਰੇ ਸ਼ਲੋਕ ਅਤੇ ਸ਼ਬਦ ਹਨ, ਜਿਨ੍ਹਾਂ ਦਾ ਵਿਆਖਿਆਨ ਕਰਨ ਲਈ ਬਹੁਤ ਸਾਰੇ ਗਿਆਨ ਅਤੇ ਅਧਿਐਨ ਦੀ ਲੋੜ ਹੈ ਜੋ ਮੇਰੀ ਤੁੱਛ ਬੁੱਧੀ ਦੀ ਪਹੁੰਚ ਤੋਂ ਬਾਹਰ ਹੈ। ਸਾਨੂੰ

ਤਾਂ ਬਸ ਇਹੀ ਪਤਾ ਹੈ–

ਤੂੰ ਬੇਅੰਤ ਤੇਰੀ ਮਿਤ ਨਹੀਂ ਪਾਈਐ।

ਅਸੀਂ ਭਾਗਾਂ ਵਾਲੇ ਹਾਂ ਜੋ ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਰਤਾ ਕਾਲ ਵਿੱਚ ਪੈਦਾ ਹੋਏ। ਜਿਉਂ ਜਿਉਂ ਵੱਡੇ ਹੋਏ, ਸਤਿਗੁਰੂ ਜੀ ਦੇ ਪਿਆਰ ਅਤੇ ਅਸ਼ੀਰਵਾਦ ਦਾ ਅਨੰਦ ਮਾਣਦੇ ਰਹੇ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਜਿਹੀ ਸ਼ਖਸੀਅਤ ਸਨ, ਜਿਨ੍ਹਾਂ ਨੇ ਅਮੀਰ ਗਰੀਬ, ਜਾਤ ਬਰਾਦਰੀ, ਧਰਮ, ਊਚ ਨੀਚ ਅਤੇ ਲਿੰਗ ਭੇਦ ਤੋਂ ਉੱਪਰ ਉੱਠ ਕੇ ਸਭ ਨੂੰ ਆਪਣੀ ਕਿਰਪਾ ਬਖਸ਼ਿਸ਼ ਦਾ ਪਾਤਰ ਬਣਾਇਆ। ਉਹਨਾਂ ਕੋਲ ਜੋ ਵੀ ਗਿਆ, ਚਾਹੇ ਉਹ ਨਾਮਧਾਰੀ ਸਿੱਖ ਹੋਵੇ ਜਾਂ ਗੈਰ ਨਾਮਧਾਰੀ, ਸਭ ਦੀ ਅਰਜ ਬੇਨਤੀ ਸੁਣ ਕੇ ਉਸ ਦੀ ਸਮਸਿੱਆ ਦਾ ਸਮਾਧਾਨ ਵੀ ਕੀਤਾ ਅਤੇ ਉਸਨੂੰ ਨਾਮ ਨਾਲ ਜੋੜ ਕੇ ਉਸਦਾ ਜੀਵਨ ਵੀ ਸਫਲਾ ਕੀਤਾ।

ਸਤਿਗੁਰੂ ਜੀ ਦੇ ਜੀਵਨ ਦਾ ਮੂਲ ਮੰਤਵ – ਅਕਾਲ ਪੁਰਖ ਦੀ ਸੇਵਾ ਉਸਤਤ ਸੀ। ਉਹਨਾਂ ਨੇ ਇਸ ਉਦੇਸ਼ ਨੂੰ ਪ੍ਰਾਪਤ ਕਰਨ ਲਈ ਸਾਰੇ ਸਾਧਨ ਅਪਣਾਏ, ਜਿਵੇਂ– ਸੇਵਾ, ਸਿਮਰਨ, ਭਜਨ ਬੰਦਗੀ, ਗੁਰਬਾਣੀ ਪਾਠ, ਸੰਗੀਤ ਸਾਧਨਾ ਅਤੇ ਗੁਰਬਾਣੀ ਨੂੰ ਸ਼ੁੱਧ ਰੂਪ ਵਿੱਚ ਕੰਠ ਕਰਕੇ ਉਸਦਾ ਕੀਰਤਨ ਕਰਨਾ। ਸਾਰੇ ਦਿਨ ਦੀ ਮਸਰੂਫ਼ੀਅਤ ਵਿੱਚੋਂ ਉਹ ਕਦੇ ਵੀ ਆਸਾ ਦੀ ਵਾਰ ਦਾ ਕੀਰਤਨ ਅਤੇ ਨਾਮ ਸਿਮਰਨ ਨੂੰ ਖੁੰਝਣ ਨਹੀਂ ਦਿੰਦੇ ਸਨ। ਕਈ ਵਾਰ ਤਾਂ ਕਿਸੇ ਯਾਤਰਾ ਤੋਂ ਦੇਰ ਰਾਤ ਨੂੰ ਵਾਪਿਸ ਆਉਣ ਤੋਂ ਬਾਅਦ ਵੀ ਉਹ ਇਸ਼ਨਾਨ ਕਰਕੇ ਆਸਾ ਦੀ ਵਾਰ ਵਿੱਚ ਦਰਸ਼ਨ ਦੇਣ ਆਉਂਦੇ ਸਨ। ਕਿਉਂਕਿ ਅਧਿਆਤਮਿਕਤਾ ਦੇ ਨਾਲ ਨਾਲ ਅਨੁਸ਼ਾਸਨ ਵੀ ਉਹਨਾਂ ਦੇ ਜੀਵਨ ਦਾ ਅਭਿੰਨ ਅੰਗ ਸੀ।

ਇਸ ਅੰਕ ਵਿੱਚ ਆਉਣ ਵਾਲੇ ਲੇਖਾਂ ਵਿੱਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸਰਬ ਪੱਖੀ ਸ਼ਖਸੀਅਤ ਦੇ ਵੱਖ ਵੱਖ ਪਹਿਲੂਆਂ ਬਾਰੇ ਤੁਸੀਂ ਪੜ੍ਹੋਗੇ। ਉਹਨਾਂ ਨੇ ਆਪਣੇ ਸਿੱਖਾਂ ਜਾਂ ਜੋ ਕੋਈ ਵੀ ਉਹਨਾਂ ਦੀ ਸ਼ਰਨ ਵਿੱਚ ਆਇਆ ਤੇ ਜੋ ਉਪਕਾਰ ਕੀਤੇ, ਉਹਨਾਂ ਦੀ ਗਿਣਤੀ ਦਾ ਕੋਈ ਪਾਰਾਵਾਰ ਨਹੀਂ ਹੈ। ਉਹਨਾਂ ਦੀ ਸੰਗੀਤ ਸਾਧਨਾ ਅਤੇ ਸੰਗੀਤ ਪ੍ਰੇਮ ਨੇ ਸ਼ਾਸਤਰੀ ਸੰਗੀਤ ਅਤੇ ਗੁਰਮਤਿ ਸੰਗੀਤ ਨੂੰ ਨਵੇਂ ਆਯਾਮ ਦਿੱਤੇ। ਤੰਤੀ ਸਾਜਾਂ ਦੀ ਸਾਂਭ ਸੰਭਾਲ ਅਤੇ ਪਰੰਪਰਾਗਤ ਗੁਰਮਤਿ ਸੰਗੀਤ ਨੂੰ ਬਹਾਲ ਕਰਨ ਵਿੱਚ ਉਹਨਾਂ ਦਾ ਯੋਗਦਾਨ ਅਤੁਲਨੀਯ ਹੈ। ਉਹਨਾਂ ਦੀ ਇਸੇ ਘਾਲਣਾ ਅਤੇ ਸੰਗੀਤ ਦੇਣ ਨੂੰ ਵੇਖਦੇ ਹੋਏ ਵੱਡੇ ਵੱਡੇ ਸੰਗੀਤਕਾਰਾਂ ਨੇ ਉਹਨਾਂ ਨੂੰ 'ਸੰਗੀਤ ਦਾ ਬਾਦਸ਼ਾਹ' ਅਤੇ 'ਸੰਗੀਤ ਸੁਰੱਖਿਅਕ' ਕਹਿ ਕੇ ਪੁਕਾਰਿਆ ਹੈ। ਇਸੇ ਤਰ੍ਹਾਂ ਮਾਂ ਬੋਲੀ ਪੰਜਾਬੀ ਦਾ ਸਨਮਾਨ ਕਰਨ ਲਈ ਪ੍ਰੇਰਿਤ ਕਰਨਾ ਅਤੇ ਉਸ ਲਈ ਸਾਹਿਤ ਸੇਵਾ ਅਤੇ ਸਾਹਿਤ ਸਿਰਜਣਾ ਵੀ ਉਹਨਾਂ ਵੱਲੋਂ ਕੀਤੇ ਗਏ ਮਹੱਤਵਪੂਰਨ ਕਾਰਜਾਂ ਵਿੱਚੋਂ ਇੱਕ ਹੈ। ਸਾਹਿਤਕਾਰਾਂ ਨੂੰ ਆਪਣੇ ਨਾਲ ਜੋੜਨਾ ਅਤੇ ਫੇਰ ਸਾਰੀ ਉਮਰ ਜੋੜੀ ਰੱਖਣਾ ਉਹਨਾਂ ਦੇ ਸਾਹਿਤ ਪ੍ਰੇਮ ਨੂੰ ਦਰਸਾਉਂਦਾ ਹੈ।

ਸਤਿਗੁਰੂ ਜੀ ਸ਼ੁੱਧ ਗੁਰਬਾਣੀ ਅਤੇ ਪਾਠ ਪ੍ਰਤੀ ਬਹੁਤ ਹੀ ਗੰਭੀਰ ਸਨ। ਉਹ ਆਪਣੇ ਸਿੱਖਾਂ ਨੂੰ ਰੋਜ਼ਾਨਾ ਘੱਟੋ ਘੱਟ ਇੱਕ ਘੰਟਾ ਨਾਮ ਸਿਮਰਨ ਕਰਨ ਦੇ ਨਾਲ ਨਾਲ ਹਰ ਘਰ ਪ੍ਰਤੀ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਜਾਂ ਸ੍ਰੀ ਦਸਮ ਗ੍ਰੰਥ ਸਾਹਿਬ ਦਾ ਇੱਕ ਪਾਠ ਇੱਕ ਮਹੀਨੇ ਦਾ ਕਰਨ ਦਾ ਹੁਕਮ ਕਰਦੇ ਸਨ। ਰਾਗੀਆਂ ਨੂੰ ਰਾਗ ਵਿਦਿਆ ਦੇ ਨਾਲ ਨਾਲ ਗੁਰਬਾਣੀ ਕੰਠ ਕਰਨੀ ਅਤੇ ਸ਼ੁੱਧ ਉੱਚਾਰਨ ਤੇ ਜ਼ੋਰ ਦਿੰਦੇ ਸਨ। ਇੱਥੋਂ ਤਕ ਕਿ ਕੀਰਤਨ ਕਰਦੇ ਸਮੇਂ ਜੇਕਰ ਕਿਸੇ ਸ਼ਬਦ ਦਾ ਗਲਤ ਉਚਾਰਨ ਹੋ ਜਾਂਦਾ ਤਾਂ ਵਿੱਚੋਂ ਹੀ ਰੋਕ ਕੇ ਉਸ ਦੀ ਸੁਧਾਈ ਕਰਕੇ ਹੀ ਅੱਗੇ ਚੱਲਿਆ ਜਾਂਦਾ। ਇਸੇ ਤਰ੍ਹਾਂ ਜਪ ਪ੍ਰਯੋਗ, ਅੱਸੂ ਦੇ ਮੇਲੇ, ਹੋਲੇ ਮਹੱਲੇ, ਬਸੰਤ ਤੇ ਵਿਸਾਖੀ ਦੇ ਮੇਲੇ ਕਰਨੇ, ਸਵਾ ਲੱਖ ਪਾਠ ਕਰਵਾਉਣੇ, ਸੋਧ ਰਖਵਾਉਣੀ, ਹਵਨ ਯੱਗ, ਵਰਨੀਆਂ, ਅਖੰਡ ਵਰਨੀਆਂ ਕਰਵਾ ਕੇ ਆਪਣੇ ਸਿੱਖਾਂ ਦਾ ਭਲਾ ਕੀਤਾ। ਗਊ ਰੱਖਿਆ ਅਤੇ ਪਸ਼ੂ ਪਾਲਣ ਵੱਲ ਵੀ ਵਿਸ਼ੇਸ਼ ਧਿਆਨ ਦਿੱਤਾ। ਦਾਜ ਰਹਿਤ ਸਾਦੇ ਵਿਆਹ ਕਰਵਾ ਕੇ ਧੀਆਂ ਦੇ ਮਾਪਿਆਂ ਦੇ ਫਿਕਰ ਖਤਮ ਕੀਤੇ, ਜਿਸ ਕਰਕੇ ਨਾਮਧਾਰੀਆਂ ਵਿੱਚ ਕੰਨਿਆ ਭਰੂਣ ਹੱਤਿਆ ਦਾ ਆਂਕੜਾ ਨਾਂਹ ਦੇ ਬਰਾਬਰ ਹੈ। ਨਾਲ ਹੀ ਕੁੜੀਆਂ ਨੂੰ ਪੜ੍ਹਨ, ਸੰਗੀਤ ਸਿੱਖਣ, ਦੀਵਾਨ ਲਗਾਉਣ, ਭਾਸ਼ਣ, ਕਵਿਤਾ ਪਾਠ ਆਦਿ ਕਰਨ ਲਈ ਵੀ ਉਤਸਾਹਿਤ ਕੀਤਾ ਤਾਂ ਜੋ ਅੱਗੇ ਚੱਲ ਕੇ ਉਹ ਇਹਨਾਂ ਗੁਣਾਂ ਦਾ ਪ੍ਰਸਾਰ ਆਪਣੇ ਬੱਚਿਆਂ ਵਿੱਚ ਵੀ ਕਰ ਸਕਣ। ਦੇਸ਼ ਵਿਦੇਸ਼ ਦੀਆਂ ਯਾਤਰਾਵਾਂ ਕਰਕੇ ਆਪਣੇ ਸਿੱਖਾਂ ਦੇ ਦੁੱਖ-ਸੁਖ ਵੀ ਵੰਡਾਏ ਅਤੇ ਭਟਕੇ ਹੋਇਆਂ ਨੂੰ ਸਿੱਧੇ ਰਾਹ ਪਾ ਕੇ ਨਾਮ ਨਾਲ ਵੀ ਜੋੜਿਆ।

ਸੰਖੇਪ ਵਿੱਚ–ਖੇਡਾਂ, ਖੇਤੀਬਾੜੀ, ਬਾਗਬਾਨੀ, ਭਵਨ ਨਿਰਮਾਣ ਆਦਿ ਵੱਲ ਵਿਸ਼ੇਸ਼ ਧਿਆਨ ਦੇ ਕੇ ਇਹਨਾਂ ਨੂੰ ਬੁਲੰਦੀਆਂ ਤੇ ਪਹੁੰਚਾਇਆ। ਲੰਗਰ ਸੇਵਾ ਜਿਵੇਂ ਕਿ ਦਾਲਾਂ ਚੁਗਣੀਆਂ, ਚੱਕੀ ਪੀਹਣੀ, ਭਾਂਡੇ ਮਾਂਜਣਾ, ਆਪਣੇ ਬਸਤਰ ਕੱਟਣੇ ਅਤੇ ਸਿਉਣੇ, ਦਸਤਕਾਰੀ, ਤੈਰਾਕੀ, ਘੋੜ ਸਵਾਰੀ, ਕਾਰ ਡਰਾਈਵਿੰਗ, ਗੱਲ ਕੀ ਉਹ ਹਰ ਖੇਤਰ ਵਿੱਚ ਮਾਹਿਰ ਸਨ। ਉਹਨਾਂ ਦੁਆਰਾ ਕੀਤੇ ਕਾਰਜਾਂ ਦੀ ਸੂਚੀ ਬਹੁਤ ਲੰਮੀ ਹੈ। ਇਸੇ ਲਈ ਹੀ ਅਸੀਂ ਉਹਨਾਂ ਨੂੰ 'ਸਰਬ ਕਲਾ ਸਮਰੱਥ' ਕਹਿ ਕੇ ਸਤਿਕਾਰਦੇ ਹਾਂ।



ਇਸ ਅੰਕ ਵਿੱਚ ਵਿਦਵਾਨ ਲੇਖਕਾਂ ਦੇ ਲੇਖਾਂ ਦੇ ਨਾਲ ਨਾਲ ਆਮ ਸਿੱਖਾਂ ਦੇ ਵੀ ਲੇਖ ਤੇ ਕਵਿਤਾਵਾਂ ਸ਼ਾਮਿਲ ਕੀਤੀਆਂ ਗਈਆਂ ਹਨ। ਸਤਿਗੁਰੂ ਜੀ ਦੀਆਂ ਬਖਸ਼ਿਸ਼ਾਂ ਦਾ ਭੰਡਾਰ ਅਥਾਹ ਹੈ। ਹਰ ਸਿੱਖ ਤੇ ਉਹਨਾਂ ਨੇ ਕਿਰਪਾ ਬਖਸ਼ਿਸ਼ ਕੀਤੀ ਹੈ, ਪਰ ਹਰ ਕੋਈ ਆਪਣੀਆਂ ਭਾਵਨਾਵਾਂ ਨੂੰ ਬਿਆਨ ਨਹੀਂ ਕਰ ਸਕਦਾ। ਸਾਡਾ ਮੰਨਣਾ ਹੈ ਕਿ ਸਤਿਗੁਰੂ ਜੀ ਬਾਰੇ ਸ਼ਰਧਾ ਭਾਵ ਨਾਲ ਜੋ ਵੀ ਲਿਖਿਆ ਜਾਵੇ, ਉਹੀ ਵਧੀਆ ਤੇ ਖ਼ੂਬਸੂਰਤ ਹੈ। ਕਈ ਸੱਜਣ ਆਪਣੇ ਲੇਖ ਭੇਜਣ ਦੇ ਅਤਿ ਇੱਛੁਕ ਹੁੰਦੇ ਹੋਏ ਵੀ ਸਿਹਤ ਕਰਕੇ ਨਹੀਂ ਕਰ ਪਾਏ, ਸਾਨੂੰ ਵੀ ਇਸ ਗੱਲ ਦਾ ਅਫਸੋਸ ਹੈ।

ਕਰੋਨਾ ਮਹਾਮਾਰੀ, ਜੋ ਕਿ ਹੁਣ ਇੱਕ ਵਿਸ਼ਵ ਵਿਆਪੀ ਸੰਕਟ ਬਣ ਗਿਆ ਹੈ, ਦੇ ਚਲਦਿਆਂ ਬਹੁਤ ਸਾਰੇ ਉਲੀਕੇ ਪ੍ਰੋਗਰਾਮ ਨਹੀਂ ਹੋ ਸਕੇ, ਫੇਰ ਵੀ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੇ ਹੁਕਮ ਨਾਲ ਨੌਜਵਾਨਾਂ ਨੇ ਬੜੀ ਮਿਹਨਤ ਅਤੇ ਹਿੰਮਤ ਕਰਕੇ ਆੱਨ ਲਾਈਨ ਸਾਖੀਆਂ, ਬੱਚਿਆਂ ਦੇ ਮੁਕਾਬਲੇ, ਜ਼ੂਮ ਐਪ ਰਾਹੀਂ ਆਪਣੇ ਆਪਣੇ ਘਰ ਬੈਠੇ ਨਾਮ ਸਿਮਰਨ, ਕਥਾ ਕੀਰਤਨ, ਵਿਆਖਿਆਨ, ਸਤਿਗੁਰੂ ਜੀ ਦੇ ਉਪਦੇਸ਼ਾਂ ਨਾਲ ਸੰਗਤ ਨੂੰ ਜੋੜੀ ਰਖਿਆ ਹੈ। ਅਸੀਂ ਵੀ ਘਰ ਬੈਠ ਕੇ ਹੀ ਇਸ ਵਿਸ਼ੇਸ਼ ਅੰਕ ਦੀ ਤਿਆਰੀ ਕਰ ਰਹੇ ਹਾਂ। ਟੈਲੀਫੋਨ, ਵਟਸਐਪ ਅਤੇ ਈਮੇਲ ਦੇ ਆਦਾਨ ਪ੍ਰਦਾਨ ਨਾਲ ਹੀ ਮੈਟਰ ਇਕੱਠਾ ਹੋਇਆ ਹੈ, ਪਰੂਫ ਰੀਡਿੰਗ ਅਤੇ ਫਾਈਨਲ ਸੈਟਿੰਗ ਹੋਈ ਹੈ। ਪਰ ਫੇਰ ਵੀ ਆਪਣੀ ਰੀਝ ਅਨੁਸਾਰ ਅਸੀਂ ਪਰਚਾ ਤਿਆਰ ਕਰਨ ਦੀ ਕੋਸ਼ਿਸ਼ ਕੀਤੀ ਹੈ। ਵਰਿਆਮ ਦੇ ਬਾਨੀ ਸੰਪਾਦਕ ਸ੍ਰ. ਜਗਦੀਸ਼ ਸਿੰਘ ਵਰਿਆਮ ਹਰ ਸਾਲ ਨਵੰਬਰ ਵਿੱਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਵਿਸ਼ੇਸ਼ ਅੰਕ ਪ੍ਰਕਾਸ਼ਿਤ ਕਰਦੇ ਸਨ। ਉਹ ਇਸ ਸ਼ਤਾਬਦੀ ਵਿਸ਼ੇਸ਼ ਅੰਕ ਕੱਢਣ ਦੇ ਵੀ ਬੜੇ ਚਾਹਵਾਨ ਸਨ। ਜੇਕਰ ਉਹ ਇਹ ਅੰਕ ਤਿਆਰ ਕਰਦੇ ਤਾਂ ਯਕੀਨਨ ਹੀ ਇਸ ਦੀ ਦਿੱਖ ਅਤੇ ਰੂਪ ਰੇਖਾ ਬਿਹਤਰ ਹੁੰਦੀ। ਪਰ ਇਹ ਹੋ ਨਾ ਸਕਿਆ, ਫੇਰ ਵੀ ਅਸੀਂ ਆਸ ਕਰਦੇ ਹਾਂ ਕਿ ਪਾਠਕ ਵਰਗ ਸਾਡੀ ਇਸ ਨਿਮਾਣੀ ਕੋਸ਼ਿਸ਼ ਨੂੰ ਸਵੀਕਾਰ ਕਰਨਗੇ।

ਇਸ ਅੰਕ ਨੂੰ ਤਿਆਰ ਕਰਨ ਵਾਲੇ ਸਾਰੇ ਸੱਜਣ, ਜਿਨ੍ਹਾਂ ਵਿੱਚ ਆਪਣੇ ਲੇਖ ਭੇਜਣ ਵਾਲੇ ਲੇਖਕ, ਕਵੀ, ਆਮ ਸਿੱਖ ਸ਼ਾਮਿਲ ਹਨ, ਪਰਚੇ ਦੀ ਪ੍ਰਿੰਟਿੰਗ ਕਰਨ ਵਾਲੀ ਪ੍ਰੈਸ ਵਾਈਟ ਕਰਾੱਸ ਦੇ ਮਾਲਿਕ ਸ੍ਰ. ਰਾਜਿੰਦਰ ਸਿੰਘ ਛਾਬੜਾ, ਟਾਈਪ ਕਰਨ ਵਾਲੇ ਸ੍ਰੀ ਅਸ਼ੋਕ ਕੁਮਾਰ ਚੌਹਾਨ (ਦਿੱਲੀ), ਤਸਵੀਰਾਂ ਮੁਹੱਈਆ ਕਰਵਾਉਣ ਵਾਲੇ ਸ੍ਰ. ਸੂਰਤਪਾਲ ਸਿੰਘ (ਸ੍ਰੀ ਭੈਣੀ ਸਾਹਿਬ), ਪੇਜ ਸੈਟਿੰਗ, ਡੀਜ਼ਾਈਨਿੰਗ ਅਤੇ ਸਾਰੇ ਮੈਟਰ ਨੂੰ ਸਮੇਟ ਕੇ ਅੰਤਿਮ ਛੋਹ ਦੇਣ ਵਾਲੇ ਸ੍ਰ. ਸੁਰਿੰਦਰ ਸਿੰਘ (ਜਲੰਧਰ), ਦੋਸਤਾਂ ਅਤੇ ਪਰਵਾਰ ਦੇ ਮੈਂਬਰਾਂ ਦੇ ਯੋਗਦਾਨ ਲਈ ਅਸੀਂ ਧੰਨਵਾਦੀ ਹਾਂ। ਇਸ ਆਰਥਿਕ ਸੰਕਟ ਦੇ ਚਲਦਿਆਂ ਜਿਨ੍ਹਾਂ ਸੱਜਣਾਂ ਨੇ ਇਸ਼ਤਿਹਾਰਾਂ ਅਤੇ ਵਧਾਈਆਂ ਰਾਹੀਂ ਮਾਇਕ ਸਹਿਯੋਗ ਦਿੱਤਾ ਹੈ, ਉਹਨਾਂ ਦਾ ਬਹੁਤ ਬਹੁਤ ਧੰਨਵਾਦ ਕਰਦੇ ਹਾਂ।

ਸ੍ਰੀ ਸਤਿਗੁਰੂ ਉਦੈ ਸਿੰਘ ਜੀ ਨੇ ਇਸ ਅੰਕ ਨੂੰ ਛਾਪਣ ਦੀ ਪ੍ਰਵਾਨਗੀ ਅਤੇ ਅਸ਼ੀਰਵਾਦ ਦੇ ਕੇ ਸਾਡਾ ਹੌਂਸਲਾ ਵੀ ਬੁਲੰਦ ਕੀਤਾ ਹੈ ਅਤੇ ਕਾਰਜ ਵੀ ਸੌਖਾ ਕਰ ਦਿੱਤਾ ਹੈ। ਅਸੀਂ ਉਹਨਾਂ ਦਾ ਸ਼ਬਦਾਂ ਵਿੱਚ ਧੰਨਵਾਦ ਤਾਂ ਨਹੀਂ ਕਰ ਸਕਦੇ ਪਰ ਮਨੋਂ ਆਭਾਰ ਪ੍ਰਗਟ ਕਰਦੇ ਹਾਂ ਕਿ ਉਨ੍ਹਾਂ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤੋਂ ਬਾਅਦ ਆਪਣੇ ਸਨੇਹ ਅਤੇ ਅਸ਼ੀਰਵਾਦ ਨਾਲ ਸਾਨੂੰ ਸਤਿਗੁਰੂ ਜੀ ਦੇ ਲੜ ਲਾਈ ਰੱਖਿਆ ਅਤੇ ਉਹਨਾਂ ਦੇ ਚਰਨਾਂ ਨਾਲ ਪਾਈ ਪ੍ਰੀਤ ਦੀ ਕੰਨੀ ਨਹੀਂ ਖਿਸਕਣ ਦਿੱਤੀ।

ਅੰਤ ਵਿੱਚ ਮੈਂ ਸ੍ਰੀ ਚਰਨਾਂ ਵਿੱਚ ਇਹੀ ਅਰਦਾਸ ਕਰਦੀ ਹਾਂ ਕਿ ਉਹਨਾਂ ਦਾ ਮਿਹਰ ਭਰਿਆ ਹੱਥ ਸਾਰਿਆਂ ਤੇ ਹਮੇਸ਼ਾ ਬਣਿਆ ਰਹੇ। ਮੈਂ ਉੱਘੇ ਸਾਹਿਤਕਾਰ ਸ੍ਰ. ਤਾਰਾ ਸਿੰਘ ਅਨਜਾਣ ਜੀ ਦੀਆਂ ਇਹਨਾਂ ਪੰਕਤੀਆਂ ਨਾਲ ਸਮਾਪਤ ਕਰਦੀ ਹਾਂ–

ਮੇਰਾ ਸਤਿਗੁਰੂ ਗੁਰ ਜਗਜੀਤ। ਮੇਰੀ ਉਸ ਉੱਤੇ ਪਰਤੀਤ।<br>
ਮਾਤ ਭੁਪਿੰਦਰ ਦਾ ਉਹ ਜਾਇਆ। ਗੁਰ ਪ੍ਰਤਾਪ ਨੇ ਲਾਡ ਲਡਾਇਆ।<br>
ਪਿਤਾ ਗੁਰੂ ਤੋਂ ਮੰਗੀ ਸਿੱਖੀ। ਸਿੱਖੀ ਜੋ ਹੈ ਖੰਡਿਓਂ ਤਿੱਖੀ।<br>
ਪਿਛਲ ਰਾਤ ਬੰਦਗੀ ਕੀਤੀ। ਪ੍ਰਭੂ ਨਾਲ ਉਸ ਲਾਈ ਪ੍ਰੀਤੀ।<br>
ਸਾਨੂੰ ਬੰਦਗੀ ਉਹ ਸਿਖਾਏ। ਚੰਗੇ ਬਨਣ ਦੇ ਗੁਰ ਸਮਝਾਏ।<br>
ਦੇਵੇ ਨਾਮ ਦਾਨ ਇਸ਼ਨਾਨ। ਦਰਸ਼ਨ ਕਰ ਹੋਵੇ ਕਲਿਆਣ।<br>
ਸਦਾ ਰੱਖੇ ਮੇਰੇ ਸਿਰ ਹੱਥ। ਗੁਰ ਜਗਜੀਤ ਮੇਰਾ ਸਮਰੱਥ।

**-ਰਜਵੰਤ ਕੌਰ**

ਵਰਿਆਮ ਦੇ ਖਜ਼ਾਨੇ 'ਚੋਂ

# ਅੱਖੀਂ ਡਿੱਠੀ ਯਾਤਰਾ
# ਅਨੰਦਪੁਰ ਸਾਹਿਬ

*- ਸ੍ਰ. ਜਗਦੀਸ਼ ਸਿੰਘ ਵਰਿਆਮ*

**ਜੇਕਰ ਵਰਿਆਮ ਦੇ ਖਜ਼ਾਨੇ ਦੀ ਗੱਲ ਕਰੀਏ ਤਾਂ ਇਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ-ਬਖਸ਼ਿਸ਼, ਉਹਨਾਂ ਦੇ ਰੁਝੇਵਿਆਂ, ਅਧਿਆਤਮਕ, ਸਮਾਜਕ, ਧਾਰਮਿਕ ਸਰਗਰਮੀਆਂ, ਸੰਗੀਤ ਪ੍ਰੇਮ, ਸਾਹਿਤ ਪ੍ਰੇਮ, ਦੇਸ਼ ਪ੍ਰੇਮ, ਖੇਡਾਂ, ਬਾਗਬਾਨੀ, ਖੇਤੀਬਾੜੀ ਤੇ ਹੋਰ ਬੇਅੰਤ ਗਤੀਵਿਧੀਆਂ ਦੀਆਂ ਲਿਖਤਾਂ ਨਾਲ ਲਬਾਲਬ ਹੈ। ਨਾਮ ਬਾਣੀ, ਸੇਵਾ ਸਿਮਰਨ, ਭਜਨ ਬੰਦਗੀ ਅਤੇ ਗੁਰਬਾਣੀ ਦਾ ਸਤਿਕਾਰ ਸਤਿਗੁਰੂ ਜੀ ਦੇ ਜੀਵਨ ਦਾ ਮੂਲ ਉਦੇਸ਼ ਸੀ, ਜਿਸਨੂੰ ਉਹਨਾਂ ਨੇ ਬੜੀ ਦ੍ਰਿੜਤਾ ਨਾਲ ਨਾਮਧਾਰੀ ਸੰਗਤ ਵਿੱਚ ਪ੍ਰਚਾਰਿਆ ਅਤੇ ਪ੍ਰਸਾਰਿਆ। ਸਾਲ 1999 ਵਿੱਚ ਖਾਲਸਾ ਪੰਥ ਦੀ ਸਾਜਨਾ ਦੇ 300 ਸਾਲ ਸੰਪੂਰਨ ਹੋਣ ਦੀ ਖੁਸ਼ੀ ਵਿੱਚ ਕੀਤੇ ਗਏ ਸਮਾਗਮਾਂ ਦੀ ਲੜੀ ਵਿੱਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਗਵਾਈ ਹੇਠ ਨਾਮਧਾਰੀ ਸੰਗਤ ਨੇ ਸ੍ਰੀ ਭੈਣੀ ਸਾਹਿਬ ਤੋਂ ਅਨੰਦਪੁਰ ਸਾਹਿਬ ਦੀ ਯਾਤਰਾ ਕੀਤੀ, ਜਿਸਦਾ ਹਰ ਥਾਂ ਸਵਾਗਤ, ਸਤਿਕਾਰ ਅਤੇ ਸ਼ਲਾਘਾ ਕੀਤੀ ਗਈ। ਇਸ ਯਾਤਰਾ ਵਿੱਚ ਬਜੁਰਗਾਂ, ਬੱਚਿਆਂ ਅਤੇ ਇਸਤਰੀਆਂ ਨੂੰ ਸ਼ਾਮਿਲ ਹੋਣ ਦੀ ਇਜਾਜ਼ਤ ਨਹੀਂ ਸੀ। ਮੈਨੂੰ ਇਸ ਵਿਸ਼ੇਸ਼ ਅੰਕ ਵਿੱਚ ਇਹ ਲੇਖ ਪ੍ਰਸਤੁਤ ਕਰਨ ਦੀ ਖੁਸ਼ੀ ਹੈ ਕਿਉਂਕਿ ਵਰਿਆਮ ਜੀ ਨੇ ਇਸ ਯਾਤਰਾ ਦੀ ਜੋ ਮੂੰਹ ਬੋਲਦੀ ਤਸਵੀਰ ਖਿੱਚੀ ਹੈ ਉਸਦਾ ਅਨੰਦ ਮਾਣ ਕੇ ਅਸੀਂ ਸਾਰੇ ਆਪਣੇ ਆਪ ਨੂੰ ਇਸ ਯਾਤਰਾ ਵਿੱਚ ਵਿਚਰਦਾ ਮਹਿਸੂਸ ਕਰਾਂਗੇ। -ਸੰਪਾਦਕ**

ਮੈਂ ਮਜਬੂਰੀ-ਵੱਸ 20 ਮਾਰਚ ਰਾਤ 9 ਵਜੇ ਹੀ ਸ੍ਰੀ ਭੈਣੀ ਸਾਹਿਬ ਪੁੱਜ ਸਕਿਆ ਅਤੇ 10 ਵਜੇ ਨਾਮਧਾਰੀ ਦਰਬਾਰ ਦੀ ਪ੍ਰਬੰਧਕੀ ਜਾਇਜ਼ਿਆਂ ਬਾਰੇ ਮੀਟਿੰਗ ਵਿੱਚ ਹਾਜ਼ਰੀ ਲੁਆ ਸਕਿਆ। ਸਾਰਾ ਭੈਣੀ ਸਾਹਿਬ ਸੰਗਤਾਂ ਨਾਲ ਤਰੋ-ਤਰ ਸੀ। ਬੇਪਨਾਹ ਗੱਡੀਆਂ, ਕਾਰਾਂ, ਮੋਟਰਾਂ, ਬੱਸਾਂ, ਟਰੱਕ, ਟੈਂਕਰ ਆਦਿ ਵਲਗਣ ਦੇ ਅੰਦਰ ਅਤੇ ਬਾਹਰ ਖੜ੍ਹੇ ਸਨ। ਲਾਊਡ-ਸਪੀਕਰਾਂ ਤੋਂ ਹਦਾਇਤਾਂ ਜਾਰੀ ਸਨ– ਸਕੂਟਰ, ਕਾਰਾਂ, ਟਰੱਕ ਆਦਿ ਕਿਹੜੀ ਕਿਹੜੀ ਜਗ੍ਹਾ ਤੇ ਖੜ੍ਹੇ ਕਰੋ... ਉਹ ਰਜਿਸਟਰ ਤੇ ਨੋਟ ਕਰਵਾਓ... ਝੰਡੀਆਂ, ਬੈਜ, ਨੰਬਰ ਪ੍ਰਾਪਤ ਕਰੋ...। ਭਾਵੇਂ ਇਸ ਯਾਤਰਾ ਵਿੱਚ ਕੇਵਲ ਸਿੰਘਾਂ ਨੇ ਹੀ ਸ਼ਾਮਲ ਹੋਣਾ ਸੀ, ਪਰ ਤਾਂ ਵੀ ਭੀੜ ਏਨੀ ਸੀ ਕਿ ਕਈ ਜਾਣੂੰ ਤਾਂ ਮਿਲੇ ਹੀ ਨਾ... ਤੇ ਜੇ ਕੋਈ ਇੱਕ ਵਾਰ ਦਿਸਿਆ ਤਾਂ ਫੇਰ ਦੁਰਲੱਭ। ਇਹ ਵੀ ਐਲਾਨ ਹੋ ਰਿਹਾ ਸੀ ਕਿ ਆਸਾ ਦੀ ਵਾਰ ਦਾ ਕੀਰਤਨ ਸਵੇਰੇ ਤਿੰਨ ਤੋਂ ਪੰਜ ਤੱਕ ਹੋਵੇਗਾ। ਛੇ ਵਜੇ ਯਾਤਰਾ ਅਰੰਭ ਹੋ ਜਾਵੇਗੀ ਆਦਿ ਆਦਿ।



*ਯਾਤਰਾ ਸ਼ੁਰੂ ਹੋਣ ਤੋਂ ਪਹਿਲਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸੰਗਤ ਨੂੰ ਅਸ਼ੀਰਵਾਦ ਦੇਂਦੇ ਹੋਏ।*

ਸੁਖਦੇਵ ਸਿੰਘ ਰਾਗੀ ਨੇ ਪ੍ਰੇਮ-ਪੂਰਵਕ ਆਪਣੇ ਘਰ ਵਿੱਚ ਰਾਤ ਰਹਿਣ ਦਾ ਸੱਦਾ ਦਿੱਤਾ। ਆਰਾਮ ਸੀ, ਪਰ ਫੇਰ ਵੀ ਕਈ ਵਾਰ ਰਾਤ ਘੜੀ ਵੇਖਦਿਆਂ ਸਮਾਂ ਕੱਢ ਕੇ ਇਸ਼ਨਾਨ ਕਰਕੇ ਕੈਮਰਾਮੈਨ ਲੈ ਕੇ ਦੀਵਾਨ ਅਸਥਾਨ 'ਹਰੀ ਮੰਦਰ' ਨੂੰ ਗਏ। ਭੀੜ ਬਹੁਤ ਸੀ ਪਰ ਬਹੁਤੀ ਸੰਗਤ ਸਤਿਗੁਰੂ ਜੀ ਨੂੰ ਨਮਸ਼ਕਾਰ ਕਰਕੇ, ਲੰਗਰ ਅਤੇ ਗਰਮਾ-ਗਰਮ ਚਾਹਟਾ ਛੱਕ ਕੇ ਯਾਤਰਾ ਦੀ ਤਿਆਰੀ ਵਿੱਚ ਰੁੱਝੀ ਹੋਈ ਸੀ। ਦੀਵਾਨ ਅਸਥਾਨ ਦਾ ਦ੍ਰਿਸ਼ ਅਨੁਪਮ ਸੀ। ਵਾਰੇ ਦਾ ਕੀਰਤਨ ਬਿਲਕੁਲ ਸਤਿਗੁਰੂ ਜੀ ਦੇ ਆਸਣ ਦੇ ਨਾਲ ਹੀ ਹੋ ਰਿਹਾ ਸੀ। ਬਗੈਰ ਲਾਊਡ ਸਪੀਕਰ ਦੇ ਪਰ ਕੀਰਤਨ ਕਰਨ ਵਾਲਿਆਂ ਦੀਆਂ ਉੱਚੀਆਂ ਮਿੱਠੀਆਂ ਸੁਰਾਂ, ਦੋ ਢੋਲਕਾਂ ਨਾਲ ਸੁਰ ਲੈਅ ਬੱਧ ਛੈਣਿਆਂ ਦੀ ਸੰਗਤ ਇਹ ਸੋਚਣ ਹੀ ਨਹੀਂ ਸੀ ਦਿੰਦੀ ਕਿ ਲਾਊਡ ਸਪੀਕਰ ਸਾਹਿਬ ਗੈਰਹਾਜ਼ਰ ਹਨ। ਪੰਜ ਵਜੇ ਤੱਕ ਸੰਗਤਾਂ ਦਾ ਤਾਂਤਾ ਬੱਝਿਆ ਰਿਹਾ। ਆਸਾ ਦੀ ਵਾਰ ਦਾ ਭੋਗ ਪਿਆ। ਇੱਕ ਅਨੰਦ-ਕਾਰਜ ਵੀ ਹੋਇਆ। ਪਾਠਾਂ ਦੇ ਭੋਗ ਵੀ

ਪਾਏ ਗਏ। ਇਹ ਇਸ ਦਿਨ ਦਾ ਸ਼ੁਭ ਮਹੂਰਤ ਸੀ। ਇਸ ਭੀੜ ਭਰੇ ਸਮਾਗਮ ਵਿੱਚ ਜਿਵੇਂ ਕਿਵੇਂ ਹੋਇਆ ਮੁਸ਼ਕਲ ਨਾਲ ਕਹੋ ਜਾਂ ਹਿੰਮਤ ਨਾਲ ਕੁੱਝ ਤਸਵੀਰਾਂ ਉਪਲੱਬਧ ਕੀਤੀਆਂ। 'ਜਗਬਾਣੀ' ਦਾ ਜੈਮਨੀ ਸਟੂਡੀਓ ਦਾ ਫੋਟੋਗਰਾਫ਼ਰ ਨਾਲ ਸੀ ਪਰ ਇਸ ਨਵੇਂ ਮਾਹੌਲ ਵਿੱਚ ਨੌਜੁਆਨ ਫੋਟੋਗਰਾਫ਼ਰ ਦੀ ਥਾਂ ਥਾਂ ਤੇ ਮਦਦ ਦੀ ਲੋੜ ਸੀ। ਸਵੇਰ ਦਾ ਤਕੜਾ ਨਾਸ਼ਤਾ ਤਾਂ ਸੁਖਦੇਵ ਸਿੰਘ ਦੀ ਮਾਤਾ ਨੇ ਕਰਾ ਦਿੱਤਾ, ਇਸ ਤਰ੍ਹਾਂ ਵਕਤ ਬੱਚ ਗਿਆ। ਠੀਕ 6 ਕੁ ਵਜੇ ਸਵੇਰੇ ਹੀ ਕਾਫ਼ਲਾ ਤੁਰ ਪਿਆ। ਪਹਿਲੀਆਂ ਗੱਡੀਆਂ ਚੱਲ ਵੀ ਪਈਆਂ ਸਨ। ਲਾਊਡ ਸਪੀਕਰ ਤੋਂ ਸੰਤ ਦਲੀਪ ਸਿੰਘ, ਸੰਤ ਅਜੀਤ ਸਿੰਘ ਹੋਰਾਂ ਦੀ ਜਾਣੀ ਪਛਾਣੀ ਆਵਾਜ਼ ਆ ਰਹੀ ਸੀ। ਪਹਿਲਾਂ ਸਕੂਟਰਾਂ ਵਾਲੇ ਜਾਣ, ਹੁਣ ਖੁਲ੍ਹੀਆਂ ਜੀਪਾਂ ਵਾਲੇ, ਹੁਣ ਬੰਦ ਵਾਲੇ ਹੁਣ ਕਾਰਾਂ ਵਾਲੇ...।

ਢੂੰਡ ਢੂੰਡੇਦਿਆਂ ਜਾ ਲੱਭਾ ਵਿਸ਼ੇਸ਼ ਸਟੇਜ ਤੇ ਦਲੀਪ ਸਿੰਘ ਹੋਰਾਂ ਨੂੰ ਪਿੰਡ ਤੋਂ ਬਾਹਰ ਹਜ਼ੂਰੀ ਸੇਵਕ ਰਛਪਾਲ ਸਿੰਘ ਦੇ ਨਿਵਾਸ ਕੋਲ। ਹੁਕਮ ਸੀ ਹੁਣੇ ਨਿਕਲ ਜਾਵੋ। ਸਾਡੇ ਕੋਲ ਸੁਖ ਨੂੰ ਸੁਖਦੇਵ ਸਿੰਘ ਜਲੰਧਰ ਤਬਲਾ ਵਾਲਿਆਂ ਦੀ ਮਾਰੂਤੀ ਅਸਟੀਮ ਸੀ ਅਤੇ ਉਸ ਉੱਤੇ ਵੀ.ਆਈ.ਪੀ. ਦਾ ਸਟੀਕਰ ਵੀ ਸੀ ਜਿਸ ਅਨੁਸਾਰ ਸਾਡੀ ਕਾਰ ਜਲੂਸ ਦੇ ਅੱਗੇ ਪਿੱਛੇ ਆ ਜਾ ਸਕਦੀ ਸੀ। ਹੁਣ ਯਾਤਰਾ ਦੀ ਕਾਰਵਾਈ ਵੀ ਵੇਖ ਸਕਦੇ ਸੀ। ਤਸਵੀਰਾਂ ਲੈ ਸਕਦੇ ਸੀ ਅਤੇ ਦਰਬਾਰ ਦੀਆਂ ਗਤੀਵਿਧੀਆਂ ਵਿੱਚ ਵੀ ਸ਼ਾਮਲ ਹੋ ਸਕਦੇ ਸੀ। ਭਾਵੇਂ ਸਾਡੇ ਵਾਸਤੇ ਕਾਰ ਤੇਜ਼ ਚਲਾ ਕੇ ਦੂਸਰੀਆਂ ਕਾਰਾਂ ਦੇ ਅੱਗੇ ਜਾਣਾ ਸੌਖਾ ਨਹੀਂ ਸੀ ਪਰ ਸੁਖਦੇਵ ਸਿੰਘ ਜਿਵੇਂ ਕਾਰ ਹਵਾ ਵਿੱਚੋਂ ਹੀ ਲੈ ਗਿਆ ਕਟਾਣੀ ਵਾਲੇ ਮੋੜ ਤੇ ਚੰਡੀਗੜ੍ਹ ਜਾਂਦੀ ਜਰਨੈਲੀ ਸੜਕ ਤੇ। ਰਸਤੇ ਵਿੱਚ ਪੈਦਲ ਬੀਬੀਆਂ ਦਾ ਇੱਕ ਲੰਮਾ ਤਾਂਤਾ ਬੱਝਿਆ ਸੀ। ਬੀਬੀਆਂ ਨੂੰ ਤਾਂ ਜਾਣ ਦੀ ਆਗਿਆ ਨਹੀਂ ਸੀ ਪਰ ਇਹ ਕੀ ਕਰਨ ਜਾ ਰਹੀਆਂ ਸਨ। ਜਦ ਅਸੀਂ ਮੋੜ 'ਤੇ ਪੁੱਜੇ ਤਾਂ ਪਤਾ ਲੱਗਾ ਇਹਨਾਂ ਦੇ ਵਾਹੋਦਾਹੀ ਆਉਣ ਦਾ ਕਾਰਨ। ਇੱਕ ਉੱਚੇ ਵਿਸ਼ੇਸ਼ ਸਜਾਏ ਸਟੇਜ ਤੇ ਸਤਿਗੁਰੂ ਜੀ ਦਾ ਆਸਣ ਸੀ ਅਤੇ ਆਪ ਸਾਰੇ ਹੀ ਯਾਤਰਾ ਕਾਫ਼ਲੇ ਨੂੰ ਆਸ਼ੀਰਵਾਦ ਦੇ ਰਹੇ ਸਨ। ਅਜਿਹਾ ਦੈਵੀ ਦ੍ਰਿਸ਼ ਹੋਵੇ ਕਲਿਜੁਗ ਵਿੱਚ ਅਤੇ ਮਾਈਆਂ ਸੁੱਘ ਨਾ ਲੈਣ ਇਹ ਕਿਵੇਂ ਹੋ ਸਕਦਾ ਸੀ। ਮੈਨੂੰ ਇਹਨਾਂ 'ਤੇ ਤਰਸ ਵੀ ਆ ਰਿਹਾ ਸੀ। ਕਿੰਨੀ ਤੀਬਰ ਇੱਛਾ ਸੀ ਇਹਨਾਂ ਦੀ ਯਾਤਰਾ ਵਿੱਚ ਸ਼ਾਮਲ ਹੋਣ ਦੀ। ਉਸ ਹਸਰਤ ਨੂੰ ਇਹ ਯਾਤਰਾ ਦੇ ਦਰਸ਼ਨ ਕਰਕੇ ਹੀ ਪੂਰੀਆਂ ਕਰ ਰਹੀਆਂ ਸਨ। ਯਾਤਰਾ ਦੇ ਅੰਤਲੇ ਪੜਾਵਾਂ ਤੇ ਬੀਬੀਆਂ ਨੂੰ ਛੱਡ ਕੇ ਜਾਣ ਦੇ ਨਿਰਣੇ ਦੀ ਸਾਰਥਕਤਾ ਪਤਾ ਲੱਗੀ।

ਸਟੇਜ ਉੱਤੇ ਸਤਿਗੁਰੂ ਜੀ ਪ੍ਰਸੰਨ ਮੁਦਰਾ ਵਿੱਚ ਖੁਸ਼ੀਆਂ ਦੀ




*ਸ੍ਰੀ ਸਤਿਗੁਰੂ ਜੀ ਦਾ ਸਵਾਗਤ ਕਰਦੇ ਹੋਏ ਸ੍ਰ. ਪ੍ਰਕਾਸ਼ ਸਿੰਘ ਬਾਦਲ।*

ਖੁਸ਼ਬੋ ਬਖੇਰ ਰਹੇ ਸਨ। ਸੰਗਤਾਂ ਦੇ ਠਾਠਾਂ ਮਾਰਦੇ ਦਰਿਆ ਦੀਆਂ ਲਹਿਰਾਂ ਇੱਕ ਪਾਸੋਂ ਭੈਣੀ ਸਾਹਿਬ ਵੱਲ ਸਨ, ਦੂਜੇ ਪਾਸੇ ਸਮਰਾਲੇ ਵੱਲ ਨੂੰ ਅਤੇ ਤੀਜੇ ਪਾਸੇ ਲੁਧਿਆਣੇ ਵੱਲ ਨੂੰ। ਜਿਵੇਂ ਗੰਗਾ ਜਮਨਾ ਸਰਸਵਤੀ ਦਾ ਸੰਗਮ ਪਰਯਾਗ ਵਿੱਚ ਹੋਵੇ। ਤਿੰਨੇ ਪਾਸੇ ਦੂਰ ਦੂਰ ਤੱਕ ਕਾਰਾਂ ਦੀਆਂ ਲੰਮੀਆਂ ਕਤਾਰਾਂ ਦਿਸ ਰਹੀਆਂ ਸਨ। ਜਿਹੜੇ ਵਿਅਕਤੀ ਰਾਤ ਸ੍ਰੀ ਭੈਣੀ ਸਾਹਿਬ ਨਹੀਂ ਸਨ ਪੁੱਜੇ ਉਹ ਸਵੇਰੇ ਚੱਲ ਕੇ ਲੁਧਿਆਣੇ ਵਾਲੇ ਪਾਸਿਓਂ ਪੁੱਜ ਚੁੱਕੇ ਸਨ। ਪਰਬੰਧਕਾਂ ਵੱਲੋਂ ਇਕੱਲੀ ਇਕੱਲੀ ਗੱਡੀ ਨੂੰ ਨੰਬਰ ਲਾਉਣ ਦਾ ਕੰਮ ਤਾਂ ਬੇਪਨਾਹ ਹਜੂਮ ਕਰ ਕੇ ਪੂਰਾ ਨਹੀਂ ਸੀ ਹੋ ਸਕਣਾ। ਜਲੂਸ ਵਿੱਚ ਨਾਮਧਾਰੀ ਵਿਦਿਅਕ ਜੱਥੇ ਦੀ ਬਹੁਤ ਸਰਗਰਮੀ ਸੀ। ਇਹ ਸਕੂਟਰਾਂ, ਗੱਡੀਆਂ 'ਤੇ ਬੈਠੇ ਹੱਥਾਂ ਵਿੱਚ ਲਾਲ ਝੰਡੀਆਂ ਫੜੀਆਂ ਆਵਾਜਾਈ ਨਿਰਧਾਰਤ ਕਰ ਰਹੇ ਸਨ। ਸਟੇਜ 'ਤੇ ਵਿਦੇਸ਼ਾਂ ਤੋਂ ਆਈਆਂ ਸੰਗਤਾਂ ਦੇ ਵੀ ਦਰਸ਼ਨ ਹੋਏ। ਇੰਗਲੈਂਡ ਤੋਂ ਜੱਥਾ ਆਇਆ ਸੀ, ਅਫਰੀਕਾ ਤੋਂ ਥਾਈਲੈਂਡ ਤੋਂ ਅਤੇ ਅਰਬ ਮੁਲਕਾਂ ਤੋਂ ਵੀ। ਇਹ ਆਪਣੇ ਸੂਖਮ ਰਿਕਾਰਡਿੰਗ ਉਪਕਰਨਾਂ ਨਾਲ ਤਸਵੀਰਾਂ ਫਿਲਮਾਂ ਵੀਡੀਓ ਭਰ ਭਰ ਕੇ ਵਾਪਸ ਲੈ ਜਾਣਗੇ ਅਤੇ ਆਪਣੇ ਜੀਵਨ ਦੀ ਇੱਕ ਅਤਿ ਉੱਤਮ ਘਟਨਾ ਦੇ ਚਸ਼ਮਦੀਦ ਗਵਾਹ ਹੋਣਗੇ। ਸਟੇਜ ਤੇ ਮਾਈਕ 'ਤੇ ਅਜੀਤ ਸਿੰਘ ਬੋਲ ਰਹੇ ਸਨ ਫੇਰ ਸਤਿਗੁਰੂ ਜੀ ਦੇ ਇਸ਼ਾਰੇ ਤੇ ਦਲੀਪ ਸਿੰਘ ਹੋਰੀਂ ਮਾਈਕ ਤੇ ਆਏ। ਯਾਤਰੂਆਂ ਨੂੰ ਹਦਾਇਤਾਂ ਦਿੱਤੀਆਂ ਜਾ ਰਹੀਆਂ ਸਨ। ਬੜੀ ਪੈਨੀ ਅੱਖ ਨਾਲ ਉਹ ਸਭ ਕੁੱਝ ਵੇਖ ਰਹੇ ਸਨ ਅਤੇ ਅਨੁਸਾਸ਼ਨ ਨੂੰ ਜ਼ਰਾ ਜਿੰਨਾ ਏਧਰ ਨਹੀਂ ਹੋਣ ਦੇ ਰਹੇ ਸੀ। ਤਬਸਰਾ/ਕੁਮੈਂਟਰੀ ਤਾਂ ਅਜੀਤ ਸਿੰਘ ਵੀ ਵਧੀਆ ਅਤੇ ਗਿਆਨ ਭਰਪੂਰ ਕਰ ਰਹੇ ਸਨ ਪਰ ਜਾਪ ਰਿਹਾ ਸੀ ਕਿ ਸੰਤ ਦਲੀਪ ਸਿੰਘ ਨੂੰ ਬੋਲਣ ਦਾ ਅਵਸਰ ਉਹਨਾਂ ਦੀ ਇਸ ਕਾਰਜ ਲਈ ਸੇਵਾ ਘਾਲਣਾ ਦੀਆਂ ਖੁਸ਼ੀਆਂ ਵਜੋਂ ਦਿੱਤਾ ਜਾ ਰਿਹਾ ਸੀ।

ਅਸੀਂ ਵੀ ਆਗਿਆ ਲੈ ਕੇ ਯਾਤਰਾ ਵਿੱਚ ਠਿੱਲ ਪਏ।

ਅਸੀਂ ਲੰਮੇ ਜਲੂਸ ਦੀ ਥਾਹ ਵੀ ਪਾਉਣੀ ਚਾਹ ਰਹੇ ਸਾਂ। ਬਾਕੀ ਗੱਡੀਆਂ ਇੱਕ ਲਾਈਨ ਵਿੱਚ ਚੱਲ ਰਹੀਆਂ ਸਨ। ਹੋਰ ਸਾਰੀ ਆਵਾਜਾਈ ਸਰਕਾਰੀ ਤੌਰ ਤੇ ਰੋਕੀ ਹੋਈ ਸੀ। ਅਸੀਂ ਗੱਡੀਆਂ ਦੇ ਕਾਫ਼ਲੇ ਨੂੰ ਛੱਡਦੇ ਅੱਗੇ ਜਾ ਰਹੇ ਸਾਂ। ਗੱਡੀਆਂ ਵਾਲਿਆਂ ਨੂੰ ਲੱਗ ਰਿਹਾ ਸੀ ਅਸੀਂ ਜ਼ਿਆਦਤੀ ਕਰ ਰਹੇ ਸਾਂ। ਸਾਡੇ ਗੱਡੀ ਤੇ ਲਗੇ ਵੀ.ਆਈ.ਪੀ. ਸਟੀਕਰ ਨਾਲ ਉਨ੍ਹਾਂ ਦਾ ਕੀ ਵਾਸਤਾ। ਅਸੀਂ ਵਿੱਥ ਚੀਰਦੇ ਹੋਏ ਸਮਰਾਲਾ ਟੱਪ ਗਏ, ਅਗੇ ਖਮਾਣੋ ਲੰਘ ਗਏ। ਜਲੂਸ ਉਸ ਤੋਂ ਵੀ ਅੱਗੇ ਸੀ। ਆਖਰ ਅਸੀਂ ਪਹਿਲਾ ਸਿਰਾ ਜਾ ਫੜਿਆ। ਬਹੁਤ ਅਗੋਂ ਵਾਪਸੀ ਸਫਰ ਸ਼ੁਰੂ ਕੀਤਾ ਅਤੇ ਜਲੂਸ ਦੀਆਂ ਤਸਵੀਰਾਂ ਲੈਣੀਆਂ ਸ਼ੁਰੂ ਕੀਤੀਆਂ ਤਾਂ ਸੰਤ ਖਾਲਸੇ ਨੂੰ ਸਾਡੀ 'ਜ਼ਿਆਦਤੀ' ਦੀ ਸਾਰਥਕਤਾ ਦਾ ਪਤਾ ਲੱਗਾ। ਅੱਗੇ ਪਾਣੀ ਤਰਾਉਂਕਦਾ ਟੈਂਕਰ ਸੀ, ਸਕੂਟਰਾਂ ਦਾ ਜੱਥਾ ਸੀ, ਪਿੱਛੇ ਸਿਲਸਿਲੇਵਾਰ ਖੁਲ੍ਹੀਆਂ ਜੀਪਾਂ ਸਨ। ਸਭ ਤੋਂ ਅੱਗੇ ਸਫੈਦ ਨਿਸ਼ਾਨ ਸਾਹਿਬ ਵਾਲੇ ਸਨ, ਫਿਰ ਨਾਮਧਾਰੀ ਦਰਬਾਰ ਦੀ ਜੀਪ ਸੀ। ਇਸ ਵਿੱਚ ਦਰਬਾਰ ਦੇ ਪ੍ਰਧਾਨ ਸ. ਹਰਵਿੰਦਰ ਸਿੰਘ ਹੰਸਪਾਲ, ਮੀਤ ਪ੍ਰਧਾਨ ਸੁਰਿੰਦਰ ਸਿੰਘ ਲੁਧਿਆਣਾ, ਸਾਬਕਾ ਮੰਤਰੀ ਦਰਸ਼ਨ ਸਿੰਘ ਬਰਾੜ ਅਤੇ ਹੋਰ ਸਿੰਘ ਸਨ–ਕੁੱਝ ਸਮਾਂ ਇਸ ਜੀਪ ਯਾਤਰਾ ਦਾ ਅਨੰਦ ਅਸਾਂ ਵੀ ਮਾਣਿਆ, ਫੇਰ ਤਸਵੀਰਾਂ ਲਈਆਂ। ਵੱਖ ਵੱਖ ਜੀਪਾਂ ਤੇ ਬੋਰਡ ਲੱਗੇ ਸਨ, ਖਿਲਾੜੀ, ਇੰਜੀਨੀਅਰ, ਨਾਮਧਾਰੀ ਸੀਡਜ਼, ਜੱਥੇਦਾਰ ਸਾਹਿਬਾਨ ਆਦਿ ਆਦਿ। ਪਿੱਛੇ ਲੰਮਾ ਸਿਲਸਲਾ ਸੀ। ਲਾਊਡ ਸਪੀਕਰਾਂ ਰਾਹੀਂ ਕੀਰਤਨ ਕਰਦੇ ਜੱਥੇ, ਵੈਨਾਂ, ਫੋਰ ਵੀਲਰਾਂ, ਮਿਨੀ ਬੱਸਾਂ, ਟਰੱਕਾਂ, ਬੱਸਾਂ ਦਾ ਇੱਕ ਅਮੁਕ ਸਿਲਸਿਲਾ। ਅਸੀਂ ਚਲਦੇ ਚਲਦੇ ਵਾਪਸ ਸਮਰਾਲਾ ਪਹੁੰਚੇ ਜਿੱਥੇ ਸੰਗਤਾਂ ਭਾਰੀ ਤਾਦਾਦ ਵਿੱਚ ਇੱਕ ਸਜਾਵਟ ਭਰਿਆ ਸਟੇਜ ਬਣਾ ਕੇ ਖੜ੍ਹੀਆਂ ਸਨ। ਇਹ ਸ੍ਰੀ ਸਤਿਗੁਰੂ ਜੀ ਨੂੰ ਉਡੀਕ ਰਹੀਆਂ ਸਨ। ਇੱਥੋਂ ਦੇ ਪ੍ਰਮੁਖ ਨਾਗਰਿਕ ਸ. ਫ਼ਤਹਿ ਸਿੰਘ ਹੋਰਾਂ ਦੀ ਅਗਵਾਈ ਵਿੱਚ ਇਹ ਸਮਾਗਮ ਸੀ। ਨਾਲ ਹੀ ਸਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਅਤੇ ਅਕਾਲੀ ਦਲ ਦੇ ਸਥਾਨਕ ਪ੍ਰਧਾਨ ਜੱਥੇਦਾਰ ਕਿਰਪਾਲ ਸਿੰਘ ਖੀਰਨੀਆ, ਮੀਤ ਪ੍ਰਧਾਨ ਸ. ਅਮਰਜੀਤ ਸਿੰਘ, ਜ਼ਿਲਾ ਲੁਧਿਆਣਾ ਦੀ ਭਾਰਤੀ ਜਨਤਾ ਪਾਰਟੀ ਦੇ ਮੀਤ ਪ੍ਰਧਾਨ ਸ੍ਰੀ ਅਨਿਲ ਗੁਪਤਾ, ਸ. ਸੋਹਨ ਸਿੰਘ, ਜੱਥੇਦਾਰ ਕਰਤਾਰ ਸਿੰਘ ਮਹਿਦੂਦਾਂ ਮੈਂਬਰ ਪਲੈਨਿੰਗ ਬੋਰਡ ਲੁਧਿਆਣਾ, ਡਾ. ਬਲਵੰਤ ਸਿੰਘ ਚੈਹਲ ਪ੍ਰਧਾਨ ਸਿੱਖ ਬੁੱਧੀਜੀਵੀ ਕੌਂਸਲ ਸਮਰਾਲਾ, ਅਮਰ ਨਾਥ ਤਾਗਰਾ ਅਤੇ ਬੀਬੀ ਨਛੱਤਰ ਕੌਰ ਮਿਊਂਸਪਲ ਕਾਊਂਸਲਰ, ਭਾਰਤੀ ਕਿਸਾਨ ਯੂਨੀਅਨ ਦੇ ਜ਼ਿਲਾ ਪ੍ਰਧਾਨ ਸ. ਨੇਤਰ ਸਿੰਘ ਨਾਗਰਾ, ਵਿਸ਼ਵਕਰਮਾ ਸਕੂਲ ਦੇ ਪ੍ਰਿੰਸੀਪਲ ਗੁਰਚਰਨ ਸਿੰਘ ਦਰਦੀ ਅਤੇ ਹੋਰ ਬੇਅੰਤ ਮਾਈ ਭਾਈ। ਬਰੈਡ ਪਕੌੜਿਆਂ ਅਤੇ ਚਾਹ ਪਾਣੀ ਦਾ ਖੁਲ੍ਹਾ ਲੰਗਰ ਚੱਲ ਰਿਹਾ ਸੀ। ਸ. ਜਸਬੀਰ ਸਿੰਘ ਬਾਲੀਆ ਲਗਾਤਾਰ ਦੋ ਘੰਟੇ ਤੋਂ ਲਾਊਡ ਸਪੀਕਰ ਤੋਂ ਕੁਮੈਂਟਰੀ ਕਰ ਰਹੇ ਸਨ ਨਾਮਧਾਰੀ ਇਤਿਹਾਸ ਦੀ, ਮਲੇਰਕੋਟਲੇ ਦੇ ਖੂਨੀ ਸਾਕੇ ਦੀ, ਅੰਮ੍ਰਿਤਸਰ ਦੇ ਸ਼ਹੀਦਾਂ ਦੀ। ਗੁਰੂ ਗੋਬਿੰਦ ਸਿੰਘ ਜੀ ਵੱਲੋਂ ਖਾਲਸਾ ਸਾਜਨਾ ਦੀ, ਸਤਿਗੁਰੂ ਜਗਜੀਤ ਸਿੰਘ ਜੀ ਦੀ ਆਮਦ ਦੀ। ਅਸੀਂ ਬਹੁਤ ਦਿਲਚਸਪੀ ਨਾਲ ਸੁਣਦੇ ਰਹੇ। ਜੇ ਸਮਰਾਲੇ ਵਿੱਚ ਸੁਆਗਤ ਦੀ ਪੂਰੀ ਕਾਰਵਾਈ ਲਿਖੀ ਜਾਵੇ ਤਾਂ ਆਪਣੇ ਆਪ ਵਿੱਚ ਵੱਡਾ ਲੇਖ ਹੋਏ ਪਰ ਸਾਡੇ ਪਾਸ ਸਮਾਂ ਵੀ ਘੱਟ ਹੈ ਅਤੇ ਸਫੇ ਵੀ ਮੁਕਣ ਵਾਲੇ ਹਨ। ਯਾਤਰਾ ਦੀਆਂ ਕਾਰਾਂ ਅਤੇ ਹੋਰ ਗੱਡੀਆਂ ਲਗਾਤਾਰ ਆਈ ਜਾ ਰਹੀਆਂ ਸਨ। ਸੰਤ ਦਲੀਪ ਸਿੰਘ ਦੀ ਹੂਟਰ ਵਜਾਉਂਦੀ ਜੀਪ ਆਈ ਅਤੇ ਸਤਿਗੁਰਾਂ ਦੇ ਆਉਣ ਦੀ ਸੂਚਨਾ ਦਿੱਤੀ। ਸੰਗਤਾਂ ਦੇ ਜੋਸ਼ ਦਾ ਕੋਈ ਪਾਰਾਵਾਰ ਨਹੀਂ ਸੀ। ਆਖਰ ਤਿੰਨ ਘੰਟੇ ਤੋਂ ਖੜ੍ਹੀਆਂ ਸੰਗਤਾਂ ਨੂੰ ਹਜ਼ੂਰ ਦੀ ਕਾਰ ਆਉਂਦੀ ਦਿਸੀ। ਸਤਿਗੁਰੂ ਜੀ ਦੀ ਕਾਰ ਨੂੰ ਸੰਗਤਾਂ ਨੇ ਫੁੱਲ ਸੁੱਟ ਸੁੱਟ ਕੇ ਭਰ ਦਿੱਤਾ। ਸਤਿਗੁਰਾਂ ਦਾ ਪ੍ਰੋਗਰਾਮ ਨਾ ਠਹਿਰਣ ਦਾ ਸੀ ਨਾ ਗੱਡੀ 'ਚੋਂ ਬਾਹਰ ਆਉਣ ਦਾ ਪਰ ਪ੍ਰੇਮ ਅੱਗੇ ਨੇਮ ਨਾ ਚੱਲਿਆ। ਆਪ ਜੀ ਬਾਹਰ ਵੀ ਆਏ ਅਤੇ ਦਰਸ਼ਨ ਅਭਿਖਾਲੀਆਂ ਦੇ ਵਿੱਚ ਵੀ ਗਏ। ਇਸ ਸਮੇਂ ਮੈਂ ਦੂਰੋਂ ਸ੍ਰ. ਜਸਬੀਰ ਸਿੰਘ ਕੁਮੈਂਟੇਟਰ ਨੂੰ ਸੱਦ ਕੇ ਸਤਿਗੁਰੂ ਜੀ ਤੇ ਸ੍ਰ. ਫਤਹਿ ਸਿੰਘ ਜੀ ਨਾਲ ਫੋਟੋ ਖਿਚਵਾਈ। ਜਸਬੀਰ ਸਿੰਘ ਕਹਿਣ ਲੱਗੇ ਮੈਂ ਭੈਣੀ ਸਾਹਿਬ ਜ਼ਰੂਰ ਆਵਾਂਗਾ। ਜਿਵੇਂ ਕਿਵੇਂ ਅਸੀਂ ਤੁਰ ਪਏ। ਦਲੀਪ ਸਿੰਘ ਦੀ ਗੱਡੀ ਅੱਗੇ ਹੀ ਅੱਗੇ ਹੁੰਦੀ। ਪਿੰਡ-ਪਿੰਡ ਲੋਕਾਂ ਨੇ, ਪੰਚਾਇਤਾਂ ਨੇ ਰੋਕ ਰੋਕ ਕੇ ਸਤਿਗੁਰਾਂ ਦੇ ਦਰਸ਼ਨ ਕੀਤੇ। ਹਰ ਥਾਂ ਕਾਰ ਫੁੱਲਾਂ ਨਾਲ ਲੱਦੀ ਜਾਂਦੀ। ਅਸੀਂ ਬੜੀ ਮੁਸ਼ਕਲ ਨਾਲ ਤਸਵੀਰ ਖਿੱਚਦੇ ਤੇ ਦੌੜ ਕੇ ਆਪਣੀ ਗੱਡੀ 'ਚ ਬਹਿ ਕੇ ਕੂਚ ਕਰਦੇ। ਦੌੜ ਦੌੜ ਕੇ ਸਾਡੀਆਂ ਲੱਤਾਂ ਫੁੱਲ ਗਈਆਂ। ਸਮਰਾਲੇ



ਪ੍ਰਸੰਨ ਚਿੱਤ ਸ੍ਰੀ ਸਤਿਗੁਰੂ ਜੀ, ਸੇਵਕ ਰਛਪਾਲ ਸਿੰਘ ਅਤੇ ਸ੍ਰ. ਪ੍ਰਕਾਸ਼ ਸਿੰਘ ਬਾਦਲ।

ਮਿਲੇ ਵਕਤ ਨਾਲੋਂ ਕੁੱਝ ਹਿੱਸਾ ਵੀ ਅੱਗੇ ਮਿਲ ਜਾਂਦਾ ਤਾਂ ਅਸੀਂ ਸੁਆਗਤਾਰਥੀ ਵਿਅਕਤੀਆਂ ਦੇ ਨਾਂ ਲਿਖਦੇ, ਪਰ ਹੁਣ ਅਸੀਂ ਵਕਤ ਅੱਗੇ ਬੇਵੱਸ ਸਾਂ। ਬੱਸ ਇੱਕੋ ਗੱਲ ਇਹ ਕਿ ਕੁੱਲ ਇਲਾਕਾ ਇਸ ਜਲੂਸ ਨੂੰ ਦੇਖਣ ਵਾਸਤੇ ਉਮੜ ਪਿਆ ਸੀ। ਨਾਲ ਨਾਲ ਚੱਲ ਰਹੇ ਨਾਮਧਾਰੀ ਸੰਤ ਖਾਲਸਾ ਦੇ ਯਾਤਰੂਆਂ ਦਾ ਉਤਸ਼ਾਹ ਸਤਿਗੁਰੂ ਜੀ ਨੂੰ ਵੇਖ ਕੇ ਹੋਰ ਵੱਧ ਗਿਆ। ਹਜ਼ਾਰਾਂ ਵਾਹਨਾਂ ਗੱਡੀਆਂ ਦਾ ਇਕੱਠੇ ਹੋਣਾ ਭਾਵੇਂ ਕਿੰਨੇ ਵੀ ਅਨੁਸ਼ਾਸਨ 'ਚ ਚੱਲਣ ਪਰ ਫੇਰ ਵੀ ਕਿਤੇ ਕਿਤੇ ਜਾਮ ਲੱਗਦਾ। ਅਸੀਂ ਦਲੀਪ ਸਿੰਘ ਦੇ ਹੂਟਰ ਦੇ ਮਗਰ ਮਗਰ ਅਤੇ ਸਤਿਗੁਰੂ ਜੀ ਦੀ ਸਕਿਉਰਿਟੀ ਗੱਡੀਆਂ ਦੀ ਮਦਦ ਨਾਲ ਅੱਗੇ ਹੀ ਅੱਗੇ ਚਲੇ ਗਏ। ਖਮਾਣੋਂ ਵਿੱਚ ਸੁਆਗਤ ਲਈ ਤਕੜਾ ਹਜੂਮ ਕਈ ਥਾਂ ਖੜ੍ਹਾ ਸੀ। ਮੋਰਿੰਡਾ ਤੋਂ ਯਾਤਰਾ ਨੇ ਖੱਬੇ ਨੂੰ ਮੋੜ ਕੱਟਿਆ ਤਾਂ ਕਿ ਕੁਰਾਲੀ ਵੱਲ ਜਾਂਦਿਆਂ ਰੇਲਵੇ ਫਾਟਕਾਂ ਤੋਂ ਬੱਚਿਆ ਜਾ ਸਕੇ। ਇਸ ਕਰਕੇ ਬੇਪਨਾਹ ਰਸ਼ ਹੋ ਗਿਆ। ਹੜਬੜਾਹਟ ਵਿੱਚ ਸੁਖਦੇਵ ਸਿੰਘ ਦੀ ਗੱਡੀ ਪਹਿਲਾਂ ਖੰਭੇ ਵਿੱਚ ਵੱਜਦੀ ਬਚੀ ਅਤੇ ਫੇਰ ਸਕਿਉਰਟੀ ਵਾਲਿਆਂ ਦੀ ਗੱਡੀ ਨਾਲ। ਇਹ ਹਰਕਤ ਸਕਿਉਰਟੀ ਵਾਲਿਆਂ ਨੂੰ ਰਾਸ ਨਾ ਆਈ... ਉਹ ਕਿਹੜੇ ਮਾਫ਼ ਕਰਨ ਵਾਲੇ ਸਨ। ਅੱਗੇ ਜਾ ਕੇ ਉਹਨਾਂ ਉਲ੍ਹਾਮਾ ਦਿੱਤਾ–ਅਸੀਂ ਮਰ ਚੱਲੇ ਸਾਂ ਤੁਹਾਡੀ ਗਲਤੀ ਕਰਕੇ ! ਮੈਂ ਕਿਹਾ–ਮਰ ਤਾਂ ਅਸੀਂ ਵੀ ਚੱਲੇ ਸਾਂ। ਨੌਜਵਾਨ ਦਾ ਮੋੜਵਾਂ ਜੁਆਬ ਸੀ–ਤੁਸੀਂ ਬਜ਼ੁਰਗ ਹੋ, ਮਰ ਵੀ ਜਾਂਦੇ ਤਾਂ ਕੋਈ ਗੱਲ ਨਹੀਂ ਸੀ... ਅਸਾਂ ਅਜੇ ਕੀ ਵੇਖਿਆ ਹੈ। ਮੈਂ ਸੋਚਿਆ ਕਦਰਦਾਨੀ ਦੀ ਹਕੀਕੀ ਤਸਵੀਰ ਕਹੀ ਸੂ ! ਚਲੋ ਏਨੇ ਵਿੱਚ ਹੀ ਗੱਲ ਬਣ ਗਈ, ਨਹੀਂ ਤਾਂ ਭਰਾ ਜੀ ਸਕਿਉਰਿਟੀ ਵਾਲਿਆਂ ਦਾ ਕੀ ਭਰੋਸਾ ਕਿਹੜੀ ਭਾਸ਼ਾ ਵਰਤਦੇ। ਡਾ. ਅਜਮੇਰ ਸਿੰਘ ਜਲੰਧਰ ਦੀ ਗੱਡੀ ਉੱਤੇ 'ਡਾਕਟਰੀ ਸਹਾਇਤਾ' ਦਾ ਬੋਰਡ ਲੱਗਾ ਸੀ। ਉਹ ਰਾਤ ਤੇ ਹੀ ਦਵਾਈਆਂ ਵਰਤਾ ਰਹੇ ਸਨ। ਜਲੂਸ ਵਿੱਚ ਵੀ ਅੱਗੇ ਪਿੱਛੇ ਜਾ ਕੇ ਇਹ ਸੇਵਾ ਕਰਦੇ ਰਹੇ। ਚੰਡੀਗੜ੍ਹ ਤੋਂ ਹਰਭਜਨ ਸਿੰਘ ਸਲੂਜਾ ਗੱਡੀਆਂ ਠੀਕ ਕਰਨ ਵਾਲੇ ਬਾਵਰਦੀ ਮਕੈਨਿਕਾਂ ਦਾ ਇੱਕ ਆਜ਼ਾਦ ਗਰੁੱਪ ਵੱਖਰੀ ਗੱਡੀ ਵਿੱਚ ਸੀ। ਜਿੱਥੇ ਕਿਸੇ ਗੱਡੀ ਨੂੰ ਨੁਕਸ ਪਿਆ ਉਹ ਥੱਲੇ ਲੰਮੇ ਪੈ ਜਾਂਦੇ। ਕਰੇਨਾਂ ਵੀ ਨਾਲ ਸਨ। ਇਵੇਂ ਹੀ ਮੋਟਰ ਸਾਈਕਲ ਅਤੇ ਸਕੂਟਰਾਂ ਦੀ ਮੁਰੰਮਤ ਵੀ ਨਾਲ-ਨਾਲ ਸੀ। ਸੰਗਤਾਂ ਸਿਮਰਨ ਕਰਦੀਆਂ ਜਾ ਰਹੀਆਂ ਸਨ। ਕਿਤੇ ਕਿਤੇ ਢੋਲਕ ਛੈਣਿਆਂ ਦੇ ਦੀਵਾਨ ਵੀ ਸਜੇ ਹੋਏ ਸਨ। ਸੁਆਗਤੀ ਗੇਟਾਂ, ਬੈਨਰਾਂ, ਬੋਰਡਾਂ, ਫੁੱਲਮਾਲਾਂ ਦਾ ਇੱਕ ਲੰਮਾ ਸਿਲਸਲਾ ਸੀ ਅਤੇ ਖਾਣ-ਪੀਣ ਦਾ ਸਾਮਾਨ ਅਤੇ ਲੰਗਰ ਲਾ ਕੇ ਥਾਂ ਥਾਂ ਸੰਗਤਾਂ ਖੜ੍ਹੀਆਂ ਸਨ। ਇਸ ਮਾਰਚ ਵਾਸਤੇ ਭਾਰੀ ਉਤਸ਼ਾਹ ਸੀ। ਸਿਵਾਏ ਪ੍ਰਸ਼ੰਸਾ ਦੇ ਹੋਰ ਕੋਈ ਸ਼ਬਦ ਨਹੀਂ ਸੀ ਅਤੇ ਸਤਿਗੁਰੂ ਜੀ ਦੀ ਇੱਕ ਝਲਕ ਵੇਖਣ ਨੂੰ ਤੀਬਰਤਾ ਲੋਕਾਂ




*ਯਾਤਰਾ ਵਿੱਚ ਸ਼ਾਮਿਲ ਨਾਮਧਾਰੀ ਦਰਬਾਰ ਦੇ ਕਾਰਜਕਰਤਾ।*

ਵਿੱਚ ਦਿਖਾਈ ਦੇ ਰਹੀ ਸੀ। ਵੱਡੇ ਵੱਡੇ ਮਹਾਂਪੁਰਖ ਅਤੇ ਗੁਰਦੁਆਰਿਆਂ ਦੇ ਸੰਤ ਮਹੰਤ ਸਤਿਗੁਰੂ ਜੀ ਦੇ ਸੁਆਗਤ ਦੀ ਉਡੀਕ ਵਿੱਚ ਸਨ। ਅਤੇ ਉਹ ਲਾਊਡ-ਸਪੀਕਰ ਲਾ ਕੇ ਸਤਿਗੁਰੂ ਜਗਜੀਤ ਸਿੰਘ ਜੀ ਦਾ ਜੱਸ ਕਰ ਰਹੇ ਸਨ।

ਹੁਣ ਮਾਰਚ 'ਗੁਰੂ ਗੋਬਿੰਦ ਸਿੰਘ ਮਾਰਗ' ਤੇ ਜਾ ਰਿਹਾ ਸੀ। ਅਤੇ ਜਦੋਂ 'ਸਿੰਘ ਪਿੰਡ' ਦੇ ਬਾਹਰ ਬਣੇ ਵੱਡੇ ਦੁਆਰ ਤੋਂ ਚੰਡੀਗੜ੍ਹ-ਰੋਪੜ ਮੁੱਖ ਸੜਕ ਤੇ ਚੜ੍ਹਿਆ ਤਾਂ ਸਤਿਗੁਰੂ ਜੀ ਦੀਆਂ ਗੱਡੀਆਂ ਦਾ ਕਾਫ਼ਲਾ ਅੱਗੇ ਸੀ। ਜਿਵੇਂ ਸ਼ਮਾਂ ਨੂੰ ਵੇਖ ਕੇ ਪਰਵਾਨੇ ਨਹੀਂ ਕਿਸੇ ਨੂੰ ਪੁੱਛਦੇ, ਜਿਵੇਂ ਫ਼ੁੱਲਾਂ ਦੇ ਮਗਰ ਭੌਰੇ ਦੌੜ ਪੈਂਦੇ ਹਨ... ਤਿਵੇਂ ਸਾਰਾ ਕਾਫ਼ਲਾ ਸਤਿਗੁਰੂ ਜੀ ਦੇ ਮਗਰ ਹੋ ਪਿਆ। ਗੱਡੀਆਂ ਦੀ ਅਕਹਿਰੀ ਲਾਈਨ ਦੀ ਥਾਂ ਕਈ ਕਈ ਲਾਈਨਾਂ ਹੋ ਗਈਆਂ। ਜਿਵੇਂ ਚਿੱਟੇ ਦੁੱਧ ਦਾ ਦਰਿਆ ਸ਼ੂਕਦਾ ਠਾਠਾਂ ਮਾਰਦਾ ਜਾ ਰਿਹਾ ਹੋਵੇ– ਜਿਸਦਾ ਨਾ ਆਦਿ ਦਾ ਪਤਾ ਹੋਵੇ ਨਾ ਅੰਤ ਦਾ। ਅਸੀਂ ਪਹਿਲੀ ਵਾਰ ਗੱਡੀਆਂ ਦੇ ਜੰਗਲ ਵਿੱਚ ਬੁਰੀ ਤਰ੍ਹਾਂ ਫੱਸ ਗਏ। ਸਾਡਾ ਕਸੂਰ ਕੇਵਲ ਏਨਾ ਸੀ ਕਿ ਸਵੇਰ ਦੇ ਚੱਲੇ ਦੁਪਹਿਰ ਵੇਲੇ ਇੱਕ ਟਿਊਬਵੈਲ ਤੇ ਪਾਣੀ ਪੀਣ ਲਈ ਇੱਕ ਮਿੰਟ ਰੁੱਕ ਗਏ। ਜਾਪਦਾ ਸੀ ਹੁਣ ਅਸੀਂ ਅੱਗੇ ਕਦੇ ਵੀ ਨਹੀਂ ਪਹੁੰਚ ਸਕਾਂਗੇ। ਨਾ ਅਗਲੀ ਕਾਰਵਾਈ ਵੇਖ ਸਕਾਂਗੇ ਨਾ ਤਸਵੀਰ ਖਿੱਚ ਸਕਾਂਗੇ। ਪਰ ਸੁਖਦੇਵ ਸਿੰਘ ਦੀ ਡਰਾਈਵਿੰਗ ਦੀ ਦਾਦ ਦੇਣੀ ਬਣਦੀ ਹੈ ਅਤੇ ਵਿਦਿਅਕ ਜੱਥੇ ਦੇ ਨੌਜੁਆਨਾਂ ਦੀ ਮਦਦ ਦੀ ਕਦਰ ਕਰਨੀ ਬਣਦੀ ਹੈ, ਜਿਸ ਕਰਕੇ ਅਸੀਂ ਰੋਪੜ ਪੁੱਜ ਗਏ। ਰੋਪੜ (ਰੂਪ ਨਗਰ) ਸਤਿਗੁਰੂ ਜੀ ਨੇ ਸੂਬਾ ਮਨੀ ਸਿੰਘ ਦੇ ਗ੍ਰਹਿ ਵਿਖੇ ਵਿਸ਼ਰਾਮ ਕਰਨਾ ਸੀ। ਸਾਰਾ ਕਾਫ਼ਲਾ ਲਗਪਗ ਰੁੱਕ ਗਿਆ। ਸੂਬਾ ਜੀ ਦੇ ਪਰਵਾਰ ਵੱਲੋਂ ਦੇਸੀ ਘਿਓ ਦੀ ਸਵਾਦਿਸ਼ਟ ਬੂੰਦੀ ਦੇ ਪੈਕਟ ਇਕੱਲੇ ਇਕੱਲੇ ਨੂੰ ਵੰਡੇ ਜਾ ਰਹੇ ਸਨ। ਧੰਨ ਗੁਰੂ ਅਤੇ ਧੰਨ ਗੁਰੂ ਕੇ ਸਿੱਖ। ਸੂਬਾ ਮਨੀ ਸਿੰਘ ਪਰਵਾਰ ਅੱਜ ਅਨੰਦਪੁਰ ਸਾਹਿਬ ਗੁਰਦੁਆਰਾ ਕੇਸਗੜ੍ਹ ਸਾਹਿਬ ਦੇ ਵੱਡੇ ਲੰਗਰ ਵਿੱਚ ਸਾਰੇ ਦਿਨ ਦੇ ਲੰਗਰ ਦੀ ਸੇਵਾ



*ਸ੍ਰੀ ਸਤਿਗੁਰੂ ਜੀ ਗੁਰਦੁਆਰਾ ਕੇਸਗੜ੍ਹ ਸਾਹਿਬ ਵਿਖੇ ਮੱਥਾ ਟੇਕਦੇ ਹੋਏ।*

ਕਰ ਰਿਹਾ ਸੀ। ਇਹ ਲੰਗਰ ਨਾਮਧਾਰੀ ਸੰਗਤਾਂ ਵਾਸਤੇ ਹੀ ਨਹੀਂ ਸੀ ਸਗੋਂ ਸਮੁੱਚੀ ਸਾਧ ਸੰਗਤ ਵਾਸਤੇ ਸੀ, ਜਿਸ ਨੂੰ ਤਿਆਰ ਕਰਨ ਵਾਸਤੇ ਨਾਮਧਾਰੀ ਲਾਂਗਰੀਆਂ ਦਾ ਤਗੜਾ ਜੱਥਾ ਗਿਆ ਸੀ। ਅਤੇ ਇਸ ਲੰਗਰ ਵਿੱਚ ਮਿੱਠੇ ਚਾਵਲਾਂ ਸਮੇਤ ਸਭ ਕੁੱਝ ਹੀ ਸੀ।

ਹੁਣ ਸਾਨੂੰ ਮੌਕਾ ਮਿਲ ਗਿਆ ਕਿ ਅਸੀਂ ਅੱਗੇ ਚਲੇ ਜਾਈਏ। ਅਸਾਂ ਜਿਉ ਛੂਟ ਵੱਟੀ ਕੀਰਤਪੁਰ ਸਾਹਿਬ ਆ ਕੇ ਹੀ ਸਾਹ ਲਿਆ। ਓਥੇ ਗੱਡੀ ਛਾਵੇਂ ਖੜ੍ਹੀ ਕਰਕੇ ਯਾਤਰਾ ਦਾ ਪ੍ਰੈੱਸ ਨੋਟ ਤਿਆਰ ਕੀਤਾ, ਜੋ ਅੱਜ ਹੀ ਜਲੰਧਰ ਅਖ਼ਬਾਰਾਂ ਨੂੰ ਪੁੱਜਦਾ ਕਰਨਾ ਸੀ।

ਇਸੇ ਦੌਰਾਨ ਹੀ ਪੁਲੀਸ ਅਫ਼ਸਰ ਇਕੱਠੇ ਹੋਣੇ ਸ਼ੁਰੂ ਹੋ ਗਏ। ਦਰਅਸਲ ਪੰਜਾਬ ਦੇ ਮੁੱਖ ਮੰਤਰੀ ਤੇ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸ. ਪ੍ਰਕਾਸ਼ ਸਿੰਘ ਬਾਦਲ ਹੋਰੀਂ ਆ ਰਹੇ ਸਨ ਸੁਆਗਤ ਕਰਨ ਵਾਸਤੇ। ਓਧਰੋਂ ਫੇਰ ਓਹੀ ਠਾਠਾਂ ਮਾਰਦਾ ਦੂਧੀਆ ਦਰਿਆ ਸ਼ੂਕਦਾ ਹੋਇਆ ਆ ਗਿਆ। ਚੁਸਤ-ਫੁਰਤ ਨਾਮਧਾਰੀ ਨੌਜਵਾਨਾਂ ਦਾ ਅਗਲਾ ਜੱਥਾ ਸਕੂਟਰ-ਸਵਾਰਾਂ ਦਾ ਪੁੱਜ ਚੁੱਕਾ ਸੀ ਅਤੇ ਉਹ ਅੱਗੇ ਜਾਣ ਨੂੰ ਉਤਾਵਲਾ ਸੀ। ਪਰ ਯਾਤਰਾ ਪ੍ਰਬੰਧਕਾਂ ਨੇ ਉਹਨਾਂ ਨੂੰ ਰੋਕਿਆ ਸੀ। ਸਤਿਗੁਰੂ ਜੀ ਰੋਪੜ ਤੋਂ ਆਉਣ ਵਾਲੇ ਸਨ ਅਤੇ ਉਹਨਾਂ ਦੇ ਪਿੱਛੇ ਪਿੱਛੇ ਹੀ ਹੁਣ ਅੱਗੇ ਜਾਣਾ ਸੀ। ਮੁੱਖ ਮੰਤਰੀ ਜੀ ਨੇ ਵੀ ਅਜੇ ਜਲੰਧਰੋਂ ਪਹੁੰਚਣਾ ਸੀ। ਇਸ ਸਮੇਂ ਪੱਤਰਕਾਰ ਬਰਾਦਰੀ ਵੀ ਇਕੱਠੀ ਹੋ ਗਈ। ਜਲੰਧਰ ਤੋਂ ਸਾਡੇ ਮਿੱਤਰ 'ਅਜੀਤ' ਦੇ ਵਿਸ਼ੇਸ਼ ਨੁਮਾਇੰਦੇ ਸ. ਮੇਜਰ ਸਿੰਘ, ਫੋਟੋਗਰਾਫਰ ਐਨ.ਕੇ. ਸਿੰਘ ਨਾਲ ਉਚੇਚਿਆਂ ਪੁੱਜੇ ਸਨ। ਉਹ ਜਲੰਧਰ ਵਿੱਚ ਬਾਦਲ ਸਾਹਿਬ ਨੂੰ ਮਿਲ ਕੇ ਆਏ ਸਨ। ਰੂਪ ਨਗਰ ਦੇ ਡਿਪਟੀ ਕਮਿਸ਼ਨਰ ਸ. ਕੁਲਬੀਰ ਸਿੰਘ ਸਿੱਧੂ ਵੀ ਆ ਗਏ ਸਨ। ਨਾਮਧਾਰੀ ਦਰਬਾਰ ਦੇ ਪ੍ਰਧਾਨ ਹੰਸਪਾਲ ਜੀ, ਸੁਰਿੰਦਰ ਸਿੰਘ ਵੀ ਆ ਗਏ। ਸਾਰਿਆਂ ਇਹ ਫੈਸਲਾ ਕੀਤਾ ਕਿ ਸੁਆਗਤ ਅੱਗੇ ਜਾ ਕੇ ਨਵੇਂ ਬਣੇ ਦੁਆਰ ਅੱਗੇ ਕੀਤਾ ਜਾਵੇ। ਨਵੀਂ ਬਣੀ ਦੋਹਰੀ ਸੜਕ ਹੈ। ਆਵਾਜਾਈ ਵਿੱਚ ਵੀ ਆਸਾਨੀ ਰਹੇਗੀ। ਜਲੂਸ ਵੀ ਤੁਰਦਾ ਹੀ ਚੰਗਾ ਲੱਗਦਾ ਹੈ। ਅਸੀਂ ਗੱਡੀ ਲੈ ਕੇ ਧੁਰੋਂ ਅੱਗੇ ਚਲੇ ਗਏ। ਮੇਜਰ ਸਿੰਘ ਨੇ ਸਲਾਹ ਦਿੱਤੀ ਕਿ ਲੰਗਰ ਛੱਕ ਲਿਆ ਜਾਵੇ। ਕਾਰ-ਸੇਵਾ ਵਾਲੇ ਬਾਬਾ ਦਰਸ਼ਨ ਸਿੰਘ ਹੋਰਾਂ ਦਾ ਨਵਾਂ ਅਸਥਾਨ ਗੁਰਦੁਆਰਾ ਅਤੇ ਲੰਗਰ ਉਸਾਰੀ ਅਧੀਨ ਹੈ ਉੱਥੇ ਜਾ ਕੇ ਅਸੀਂ ਲੰਗਰ ਛੱਕਿਆ। ਬਾਹਰ ਨਿਕਲੇ ਤਾਂ ਪਤਾ ਲੱਗਾ ਕਿ ਬਾਦਲ ਸਾਹਿਬ ਦੀਆਂ ਗੱਡੀਆਂ ਤਾਂ ਲੰਘ ਕੇ ਚੱਲੀਆਂ ਵੀ ਗਈਆਂ ਹਨ। ਇੱਕ ਵਾਰ ਫੇਰ ਮੌਕਾ ਹੱਥੋਂ ਨਿਕਲ ਗਿਆ ਸੀ। ਕੀਤੀ ਕਰਾਈ ਖੂਹ 'ਚ ਪੈ ਰਹੀ ਲਗਦੀ ਸੀ। ਅਸੀਂ ਗੱਡੀਆਂ ਦੌੜਾ ਕੇ ਬਾਦਲ ਸਾਹਿਬ ਕੋਲ ਪੁੱਜੇ ਪਰ ਸਾਡੇ ਚੰਗੇ ਭਾਗਾਂ ਨੂੰ ਅਜੇ ਸਤਿਗੁਰੂ ਜੀ ਪਹੁੰਚੇ ਨਹੀਂ ਸਨ (ਇਸ ਵੇਲੇ ਇਹ ਮੁਹਾਵਰਾ ਹੋਰ ਅਰਥ ਰੱਖਦਾ ਹੈ) ਸੂਚਨਾ ਸੀ ਕਿ ਸਤਿਗੁਰੂ ਜੀ ਰੋਪੜ ਤੋਂ ਚੱਲ ਚੁੱਕੇ ਹਨ ਅਤੇ ਪੁੱਜਣ ਹੀ ਵਾਲੇ ਸਨ। ਧੁੱਪ ਵਿੱਚ ਮੁੱਖ ਮੰਤਰੀ ਖੜ੍ਹੇ ਉਡੀਕ ਕਰਦੇ ਰਹੇ। ਪੱਤਰਕਾਰ ਭਰਾਵਾਂ ਨੂੰ ਗੱਲਾਂ ਬਾਤਾਂ ਕਰਨ ਅਤੇ ਤਸਵੀਰਾਂ ਖਿੱਚਣ ਦਾ ਵਾਹਵਾ ਮੌਕਾ ਮਿਲ ਗਿਆ। ਇਸ ਸਮੇਂ ਪੰਜਾਬ ਵਿਧਾਨ ਸਭਾ ਦੇ ਸਪੀਕਰ ਸ. ਚਰਨਜੀਤ ਸਿੰਘ ਅਟਵਾਲ ਵੀ ਆ ਗਏ। ਅਨੰਦਪੁਰ ਸਾਹਿਬ ਦੇ ਐਮ.ਐਲ.ਏ. ਸ. ਤਾਰਾ ਸਿੰਘ ਲਾਡਲ, ਅਨੰਦਪੁਰ ਸਾਹਿਬ ਦੇ ਸ਼੍ਰੋਮਣੀ ਕਮੇਟੀ ਦੇ ਮੈਂਬਰ ਸ. ਜਰਨੈਲ ਸਿੰਘ ਅਤੇ ਚਮਕੌਰ ਸਾਹਿਬ ਤੋਂ ਸ਼੍ਰੋਮਣੀ ਕਮੇਟੀ ਦੇ ਮੈਂਬਰ ਜੱਥੇਦਾਰ ਪ੍ਰੀਤਮ ਸਿੰਘ ਸਾਲੋਮਾਜਰਾ ਵੀ ਆ ਗਏ। ਪ੍ਰੋ. ਤਾਰਾ ਸਿੰਘ ਅਨਜਾਣ ਵੀ ਇੱਥੇ ਹੀ ਮਿਲੇ ਅਤੇ ਹੋਰ ਸਿੰਘ ਵੀ। ਥੋੜ੍ਹੀ ਵਿੱਥ ਤੇ ਹੀ ਨਾਮਧਾਰੀ ਨੌਜਵਾਨਾਂ ਨੇ ਹੱਥ ਫੜ ਫੜ ਕੇ ਤਗੜੀ ਮਾਨਵੀ ਕੰਧ ਬਣਾ ਕੇ ਜਲੂਸ ਨੂੰ ਡੱਕਿਆ ਹੋਇਆ ਸੀ।

ਅਤੇ ਲਓ ਜੀ ਸਤਿਗੁਰੂ ਜੀ ਦਾ ਕਾਫ਼ਲਾ ਆ ਗਿਆ। ਦੂਰੋਂ ਜਗਦੀਆਂ ਫਲੈਸ਼ ਲਾਈਟਾਂ ਨੇ ਦੱਸ ਦਿੱਤਾ ਕਿ ਆ ਗਏ ਹਨ ਅਤੇ ਉਹ ਆ ਪੁੱਜੇ। ਬਾਦਲ ਸਾਹਿਬ ਅਤੇ ਸਹਿਯੋਗੀਆਂ ਨੇ ਅੱਗੇ ਵੱਧ ਕੇ ਹਾਰ ਪਾ ਕੇ ਸੁਆਗਤ ਕੀਤਾ। ਪਰ ਸਤਿਗੁਰਾਂ ਦੇ ਦਰਸ਼ਨਾਂ ਵਾਸਤੇ ਏਨੀ ਭੀੜ ਉਮੜ ਪਈ ਕਿ ਲੱਖ ਜਤਨ ਕਰਨ ਦੇ ਬਾਵਜੂਦ ਸਾਡੇ ਪੱਲੇ ਸਹੀ ਤਸਵੀਰ ਨਾ ਪਈ। ਟਿੱਕ ਕੇ ਤਸਵੀਰ ਨਾ ਲਈ ਜਾ ਸਕੀ। ਸਾਡੇ ਹੱਥੋਂ ਕੀਮਤੀ ਮੌਕਾ ਨਿਕਲ ਚੁੱਕਾ ਸੀ। ਬਾਦਲ ਸਾਹਿਬ ਸਤਿਗੁਰੂ ਜੀ ਦੀ ਕਾਰ ਵਿੱਚ ਬੈਠ ਚੁੱਕੇ ਸਨ। ਕਾਰ ਚੱਲਣ ਨੂੰ ਤਿਆਰ ਸੀ। ਮੈਂ ਫਿਰ ਕੋਸ਼ਿਸ਼ ਕੀਤੀ। ਸਤਿਗੁਰੂ ਜੀ ਵਾਲੇ ਪਾਸਿਓਂ ਸ਼ੀਸ਼ਾ ਠਕਠਕਾਇਆ। ਆਪ ਜੀ ਨੇ ਸ਼ੀਸ਼ਾ ਖੋਲ੍ਹ ਦਿੱਤਾ ਤਾਂ ਸਾਡੇ ਫੋਟੋਗਰਾਫ਼ਰ ਨੇ ਫੁਰਤੀ ਨਾਲ ਦੋ ਤਸਵੀਰਾਂ ਲੈ ਲਈਆਂ। ਉਸ ਮੌਕੇ ਦੀ ਇੱਕ ਤਸਵੀਰ ਇਸ ਅੰਕ

ਵਿੱਚ ਇਸ ਦਿਨ ਦੀ ਯਾਦ ਵਜੋਂ ਪ੍ਰਕਾਸ਼ਤ ਕਰ ਦਿੱਤੀ ਹੈ। ਹੁਣ ਕਾਫ਼ਲਾ ਵਾਹੋਦਾਹੀ ਚੱਲ ਪਿਆ। ਮੁਸ਼ਕਿਲ ਨਾਲ ਅਸੀਂ ਗੱਡੀ ਦੂਸਰੀ ਸੜਕ ਤੋਂ ਪਹਿਲੀ ਵਿੱਚ ਕੀਤੀ। ਪਰ ਸਕੂਟਰ ਸਵਾਰ ਅੱਗੇ ਨਹੀਂ ਸੀ ਨਿਕਲਣ ਦੇ ਰਹੇ। ਸਾਡੇ ਚੰਗੇ ਭਾਗਾਂ ਨੂੰ ਕਾਰਸੇਵਾ ਵਾਲੇ ਸੰਤ ਦਰਸ਼ਨ ਸਿੰਘ ਜੀ ਜੋ ਬਾਬਾ ਖੜਕ ਸਿੰਘ ਜੀ ਤੋਂ ਵਰੋਸਾਏ ਹੋਏ ਹਨ ਉਹਨਾਂ ਅਪਣੇ ਨਵੇਂ ਬਣ ਰਹੇ ਅਸਥਾਨ 'ਤੇ ਸਤਿਗੁਰੂ ਜੀ ਦੇ ਸੁਆਗਤ ਲਈ ਉਚੇਚਿਆਂ ਪ੍ਰਬੰਧ ਕੀਤਾ ਹੋਇਆ ਸੀ। ਉੱਥੇ ਸਤਿਗੁਰੂ ਜੀ ਅਤੇ ਬਾਦਲ ਸਾਹਿਬ ਕਾਰ 'ਚੋਂ ਉਤਰ ਕੇ ਸਟੇਜ 'ਤੇ ਪੁੱਜੇ ਤਾਂ ਸਾਡੇ ਫੋਟੋਗਰਾਫ਼ਰ ਨੇ ਕਮਾਲ ਦੀ ਹਿੰਮਤ ਨਾਲ ਸਕੂਟਰਾਂ ਦੇ ਵਿੱਚੋਂ ਦੀ ਲੰਘ ਲੰਘਾ ਕੇ ਫੋਟੋ ਪ੍ਰਾਪਤ ਕਰ ਲਈ। ਬਾਦਲ ਸਾਹਿਬ ਨੇ ਛੋਟੀ ਜਿਹੀ ਤਕਰੀਰ ਵਿੱਚ ਸਤਿਗੁਰੂ ਜੀ ਦਾ ਅਤੇ ਨਾਮਧਾਰੀ ਯਾਤਰੀ ਜੱਥੇ ਦਾ ਸੁਆਗਤ ਕੀਤਾ ਅਤੇ ਬਾਬਾ ਖੜਕ ਸਿੰਘ ਜੀ ਦੇ ਅਸਥਾਨ 'ਤੇ ਬਾਬਾ ਦਰਸ਼ਨ ਸਿੰਘ ਹੋਰਾਂ ਦਾ ਧੰਨਵਾਦ ਕੀਤਾ। ਬਾਬਾ ਦਰਸ਼ਨ ਸਿੰਘ ਜੀ ਨੇ ਆਪਣੇ ਸੁਆਗਤੀ ਭਾਸ਼ਨ ਵਿੱਚ ਸਤਿਗੁਰੂ ਜੀ ਬਾਰੇ ਕਿਹਾ ਕਿ ਆਪ ਏਡੀ ਉੱਚੀ ਤੇ ਸੁੱਚੀ ਸ਼ਖਸੀਅਤ ਹਨ ਕਿ ਵੱਡੇ ਤੋਂ ਵੱਡਾ ਸ਼ਬਦ ਵੀ ਆਪ ਦੀ ਸ਼ਖਸੀਅਤ ਅਤੇ ਕਰਨੀ ਨੂੰ ਬਿਆਨ ਨਹੀਂ ਕਰ ਸਕਦਾ। ਬਾਣੀ ਅਤੇ ਬਾਣੇ ਦੀ ਸੰਭਾਲ ਜੋ ਆਪ ਕਰ ਕਰਵਾ ਰਹੇ ਹਨ ਉਹਦੀ ਪ੍ਰਸੰਸਾ ਜਿੰਨੀ ਕੀਤੀ ਜਾਵੇ ਉਹ ਘੱਟ ਹੈ। ਜਲੂਸ ਹੁਣ ਮੁੜ ਤੁਰਿਆ ਅਤੇ ਤਖਤ ਕੇਸਗੜ੍ਹ ਸਾਹਮਣੇ ਸੜਕ ਤੇ ਪੁੱਜ ਗਿਆ। ਥਾਓਂ ਥਾਈਂ ਸਕੂਟਰ ਗੱਡੀਆਂ ਖਲ੍ਹਾਰ ਕੇ ਸਭ ਪੈਦਲ ਹੋ ਗਏ। ਸਾਹਮਣੇ ਮੰਜ਼ਿਲ ਸੀ ਤਖਤ ਕੇਸਗੜ੍ਹ ਸਾਹਿਬ। ਸਾਰਾ ਅਨੰਦਪੁਰ ਸ਼ਹਿਰ ਸਫੈਦੀ ਨਾਲ ਦੁੱਧ ਚਿੱਟਾ ਕੀਤਾ ਹੋਇਆ ਸੀ ਅਤੇ ਨਾਮਧਾਰੀ ਸਿੰਘਾਂ ਨੇ ਇਸ ਦੇ ਰਸਤੇ ਵੀ ਚਿੱਟੇ ਕਰ ਦਿੱਤੇ ਸਨ। ਸਿੰਘ ਸਿਮਰਨ ਕਰਦੇ ਸ਼ਬਦ ਪੜ੍ਹਦੇ ਨਿਰਾਲੀ ਸ਼ਾਨ ਨਾਲ ਪਹਾੜੀ ਚੜ੍ਹਦੇ ਦਰਸ਼ਨਾਂ ਨੂੰ ਜਾ ਰਹੇ ਸਨ। ਜਿੱਧਰ ਵੇਖੋ ਚਿੱਟਾ ਹੋਇਆ ਪਿਆ ਸੀ। ਜਦੋਂ ਸਤਿਗੁਰੂ ਜੀ ਅਤੇ ਮੁੱਖ ਮੰਤਰੀ ਬਾਕੀ ਸਿੰਘਾਂ ਨਾਲ ਤਖ਼ਤ ਸਾਹਿਬ ਮੱਥਾ ਟੇਕਣ ਗਏ ਤਾਂ ਉੱਥੇ ਗਿਆਨੀ ਤ੍ਰਲੋਚਨ ਸਿੰਘ ਹੈਡ-ਗਰੰਥੀ ਹੋਰਾਂ ਸਿਰੋਪਾ ਦੇ ਕੇ ਸਤਿਕਾਰ ਪ੍ਰਗਟ ਕੀਤਾ। ਤਖ਼ਤ ਦੇ ਜੱਥੇਦਾਰ ਮਨਜੀਤ ਸਿੰਘ ਜੀ, ਟਰੈਫ਼ਿਕ ਕਰਕੇ ਬਾਹਰੋਂ ਸ਼ਾਇਦ ਜਲੰਧਰੋਂ ਆਉਂਦੇ ਲੇਟ ਹੋ ਗਏ। ਸੰਗਤਾਂ ਨੇ ਲੰਗਰ ਛੱਕਿਆ ਅਤੇ ਘਰਾਂ ਨੂੰ ਚਾਲੇ ਪਾਏ। ਬਾਦਲ ਸਾਹਿਬ ਸਤਿਗੁਰੂ ਜੀ ਨੂੰ ਵਿਦਾ ਕਰਨ ਹੈਲੀਕਾਪਟਰ ਰਾਹੀਂ ਭੈਣੀ ਸਾਹਿਬ ਆਏ ਤੇ ਉੱਥੋਂ ਚੰਡੀਗੜ੍ਹ ਗਏ।

ਇਹ ਰਿਪੋਰਟ ਬਹੁਤ ਸਮਾਂ ਤੇ ਸਥਾਨ ਮੰਗਦੀ ਸੀ। ਅਸੀਂ ਬਹੁਤੀ ਰਿਪੋਰਟ ਤਸਵੀਰਾਂ ਰਾਹੀਂ ਪੇਸ਼ ਕੀਤੀ ਹੈ। ਕਈ ਅਹਿਮ ਸ਼ਖ਼ਸੀਅਤਾਂ ਦੀਆਂ ਤਸਵੀਰਾਂ ਵੀ ਨਹੀਂ ਜ਼ਿਕਰ ਵੀ ਨਹੀਂ, ਪਰ ਉਹਨਾਂ ਬਹੁਤ ਕੰਮ ਕੀਤਾ, ਜਿਵੇਂ ਸੂਬਾ ਹਰਭਜਨ ਸਿੰਘ



*ਠਾਠਾਂ ਮਾਰਦਾ ਸ਼ੂਕਦਾ ਦੂਧੀਆ ਦਰਿਆ।*

ਲੁਧਿਆਣਾ ਹਨ। ਦਿੱਲੀ, ਜੰਮੂ, ਹਰਿਆਣਾ, ਜੀਵਨ ਨਗਰ, ਮੰਡੀ ਹਿਮਾਚਲ ਪ੍ਰਦੇਸ਼ ਤੇ ਵਿਦੇਸ਼ਾਂ ਤੋਂ ਭਰਪੂਰ ਸੰਗਤ ਆਈ– ਸਾਰਿਆਂ ਤੋਂ ਇਸ ਗੱਲ ਦੀ ਮੁਆਫੀ ਮੰਗਦੇ ਹਾਂ ਕਿ ਜ਼ਿਕਰ ਨਹੀਂ ਆਇਆ। ਪਰ ਸਾਡੀ ਮਜ਼ਬੂਰੀ ਸਮਝਦੇ ਹੋਏ ਖਿਮਾ ਕਰ ਦੇਣਗੇ। ਸਤਿਗੁਰੂ ਗੋਬਿੰਦ ਸਿੰਘ ਜੀ ਦੀ ਮਹਾਨ ਘਾਲਣਾ ਨੂੰ ਨਮਸਕਾਰ ਕਰਦਿਆਂ ਖ਼ਾਲਸੇ ਦੀ ਤੀਜੀ ਸ਼ਤਾਬਦੀ ਦੇ ਜਸ਼ਨਾਂ ਵਿੱਚ ਕਿਸੇ ਪ੍ਰਕਾਰ ਵੀ ਸ਼ਾਮਲ ਹੋ ਕੇ ਧੰਨ ਭਾਗ ਸਮਝਦੇ ਹਾਂ। ਇਹ ਮਹਾਨ ਯਾਤਰਾ ਸਤਿਗੁਰੂ ਜਗਜੀਤ ਸਿੰਘ ਜੀ ਨੇ ਬਹੁਤ ਲੋਕਾਂ ਦੇ ਭਲੇ ਵਾਸਤੇ ਆਯੋਜਿਤ ਕੀਤੀ। ਆਪ ਜੀ ਨੇ ਅਪਾਰ ਪ੍ਰਸੰਨਤਾ ਪ੍ਰਗਟ ਕਰਦਿਆਂ ਸਮੂਹ ਆਈਆਂ ਸੰਗਤਾਂ ਨੂੰ ਖੁਸ਼ੀਆਂ ਬਖ਼ਸ਼ੀਆਂ ਹਨ, ਅਤੇ ਜਿਹੜੇ ਕਦੇ ਕਿਤੇ ਨਹੀਂ ਗਏ ਸਨ ਉਹਨਾਂ ਵੀ ਇਸ ਯਾਤਰਾ ਵਿੱਚ ਉਤਸ਼ਾਹ ਨਾਲ ਹਿੱਸਾ ਲਿਆ।

**ਸੰਤ ਸੁਰਿੰਦਰ ਸਿੰਘ ਜੀ ਹੋਰਾਂ ਦਾ ਲੁਧਿਆਣੇ ਤੋਂ ਖੁਸ਼ੀ ਨਾਲ ਲਬਾਲਬ ਉੱਭਰਵੀਂ ਆਵਾਜ਼ ਵਿੱਚ ਫ਼ੋਨ ਆਇਆ ਹੈ ਕਿ ਸਤਿਗੁਰੂ ਜੀ ਨੇ ਸਾਰੇ ਯਾਤਰੂਆਂ ਨੂੰ ਭਰਪੂਰ ਖੁਸ਼ੀਆਂ ਬਖਸ਼ੀਆਂ ਹਨ।** ਉਹਨਾਂ ਦਾ ਆਗ੍ਰਹ ਹੈ ਕਿ ਇਹ ਗੱਲ ਮੋਟੇ ਸ਼ਬਦਾਂ ਵਿੱਚ ਛਾਪੋ।

"ਗੁਰ ਸਿਖਾ ਕੀ ਘਾਲ ਥਾਇ ਪਈ" ਇਸ ਤੋਂ ਵੱਧ ਹੋਰ ਖੁਸ਼ੀ ਕੀ ਹੋ ਸਕਦੀ ਹੈ। ਜਲੰਧਰ, ਚੰਡੀਗੜ੍ਹ, ਪਟਿਆਲਾ ਦੀਆਂ ਪੰਜਾਬੀ, ਹਿੰਦੀ, ਉਰਦੂ, ਅੰਗਰੇਜ਼ੀ ਦੀਆਂ ਅਖ਼ਬਾਰਾਂ ਇਸ ਯਾਤਰਾ ਦੀਆਂ ਬਹੁਤ ਪ੍ਰਸ਼ੰਸਾਮਈ ਖ਼ਬਰਾਂ ਤਸਵੀਰਾਂ ਅਤੇ ਸੰਪਾਦਕੀ ਟਿੱਪਣੀਆਂ ਨਾਲ ਭਰੀਆਂ ਪਈਆਂ ਹਨ ਅਤੇ ਜੋ ਵੀ ਇਸ ਯਾਤਰਾ ਤੋਂ ਹੋ ਕੇ ਆਇਆ ਹੈ ਉਹ ਉਤਸ਼ਾਹ ਅਤੇ ਪ੍ਰੇਮ ਨਾਲ ਭਰਪੂਰ ਹੈ। ਇਸ ਦਾ ਆਪਣਾ ਮਹੱਤਵ ਹੈ।



**-ਜਗਦੀਸ਼ ਸਿੰਘ ਵਰਿਆਮ**

# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸਮੇਂ ਨਾਮਧਾਰੀ ਸਾਹਿਤ ਸਿਰਜਣਾ

-ਸ੍ਰ. ਤਾਰਾ ਸਿੰਘ ਅਨਜਾਣ

**ਨਾਮਵਰ ਸਿੱਖਿਆ ਸ਼ਾਸਤਰੀ ਅਤੇ ਸਾਹਿਤਕਾਰ ਸ੍ਰ. ਤਾਰਾ ਸਿੰਘ ਅਨਜਾਣ ਨੇ ਇਹ ਲੇਖ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਗੁਰ ਗੱਦੀ ਦੇ ਪੰਜਾਹ ਵਰ੍ਹੇ ਸੰਪੂਰਨ ਹੋਣ ਤੇ ਸਾਲ 2009 ਵਿੱਚ ਲਿਖਿਆ ਸੀ। ਇਸ ਲੇਖ ਵਿੱਚ ਉਹਨਾਂ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਰਤਾ ਕਾਲ ਵਿੱਚ ਜੋ ਸਾਹਿਤ ਸਿਰਜਣਾ ਹੋਈ, ਉਸ ਬਾਰੇ ਵਿਸਥਾਰ ਨਾਲ ਵਰਨਣ ਕੀਤਾ ਹੈ। -ਸੰਪਾਦਕ**

ਸਮੇਂ ਸਮੇਂ ਹੋਏ ਸਤਿਗੁਰੂ ਸਾਹਿਬਾਨ ਨੇ ਸਦਾ ਬਾਣੀ ਉਚਾਰੀ ਹੈ। ਉਸ ਵਿੱਚੋਂ ਜਿਹੜੀ ਬਾਣੀ ਲਿਖਤੀ ਰੂਪ ਵਿੱਚ ਸੰਭਾਲੀ ਗਈ, ਸਾਹਿਤ ਬਣੀ ਅਤੇ ਸਾਡੇ ਮਾਰਗ ਦਰਸ਼ਨ ਦੇ ਕੰਮ ਆਈ। ਜਿਹੜੀ ਸਾਹਿਤ ਰਚਨਾ ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਜਾਂ ਉਹਨਾਂ ਦੀ ਪ੍ਰੇਰਨਾ ਨਾਲ, ਉਹਨਾਂ ਦੇ ਸਮੇਂ ਵਿੱਚ ਜਾਂ ਉਸ ਤੋਂ ਪਹਿਲਾਂ ਲਿਖੀ ਗਈ ਉਹ ਵੀ ਸਾਹਿਤ ਸਿਰਜਣਾ ਦਾ ਹਿੱਸਾ ਬਣੀ। ਇਹ ਵੱਖਰੀ ਗੱਲ ਹੈ ਕਿ ਉਹ ਕਵਿਤਾ ਸੀ ਜਾਂ ਵਾਰਤਕ।



*ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਪ੍ਰੋ. ਤਾਰਾ ਸਿੰਘ ਅਨਜਾਣ ਨੂੰ ਅਸ਼ੀਰਵਾਦ ਦੰਦੇ ਹੋਏ।*

ਨਾਮਧਾਰੀ ਸਾਹਿਤ ਸਿਰਜਨਾ ਦਾ ਸਮਾਂ ਡੇਢ ਕੁ ਸੌ ਸਾਲ ਤੱਕ ਫੈਲਿਆ ਹੋਇਆ ਹੈ। ਪ੍ਰੋ. ਕਿਰਪਾਲ ਸਿੰਘ ਕਸੇਲ ਅਨੁਸਾਰ ਇਸ ਦੇ ਤਿੰਨ ਕਾਲ ਖੰਡ ਬਣਦੇ ਹਨ।

ੳ. 1857 ਤੋਂ ਲੈ ਕੇ 1906 ਈ. ਤੱਕ ਦਾ ਕਾਲ ਜਿਸ ਨੂੰ ਗੁਰੂ ਰਾਮ ਸਿੰਘ ਤੇ ਗੁਰੂ ਹਰੀ ਸਿੰਘ ਦਾ ਕਾਲ ਕਿਹਾ ਜਾ ਸਕਦਾ ਹੈ।

ਅ. 1906 ਤੋਂ 1959 ਤਕ–ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਕਾਲ।

ੲ. 1959 ਤੋਂ 2012 ਤੱਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਕਾਲ।

ਇਹਨਾਂ ਤਿੰਨਾਂ ਕਾਲਾਂ ਵਿੱਚ ਸਤਿਗੁਰੂ ਸਾਹਿਬਾਨ ਦੀ ਆਪਣੀ ਰਚਨਾ, ਹੁਕਮਨਾਮਿਆਂ, ਉਪਦੇਸ਼ਾਂ ਜਾਂ ਪ੍ਰਵਚਨਾਂ ਦੇ ਰੂਪ ਵਿੱਚ ਪ੍ਰਾਪਤ ਹੁੰਦੀ ਹੈ। ਇਸ ਤੋਂ ਬਿਨਾਂ ਉਹਨਾਂ ਦੀ ਸਰਪ੍ਰਸਤੀ, ਰਹਿਨੁਮਾਈ ਜਾਂ ਪ੍ਰੇਰਨਾ ਨਾਲ ਅਤੇ ਪ੍ਰਭਾਵ ਅਨੁਸਾਰ ਅਨੇਕ ਸਾਹਿਤਕਾਰਾਂ ਨੇ ਸਾਹਿਤ ਸਿਰਜਨਾ ਕੀਤੀ ਹੈ।

ਪਹਿਲੇ ਕਾਲ ਖੰਡ ਵਿੱਚ ਸਾਹਿਤ ਪੁੰਗਰਿਆ ਹੈ ਜੋ ਘੱਟ ਲੱਗਦਾ ਹੈ। ਦੂਜੇ ਕਾਲ ਖੰਡ ਵਿੱਚ ਉਹ ਉਸਰਿਆ ਹੈ, ਜੋ ਕੁੱਝ ਵੱਧ ਹੈ। ਅਤੇ ਤੀਜੇ ਕਾਲ ਖੰਡ ਵਿੱਚ ਜੋ ਉਸਰਿਆ ਹੈ ਉਹ ਗੁਣਾਤਮਕ ਤੇ ਗਿਣਤਾਮਕ ਪੱਖੋਂ ਭਰਪੂਰ ਹੈ। ਪ੍ਰੋ. ਕਿਰਪਾਲ ਸਿੰਘ ਦੇ ਸ਼ਬਦਾਂ ਵਿੱਚ– "ਨਾਮਧਾਰੀ ਸਾਹਿਤ ਦਾ ਤੀਜਾ ਕਾਲ ਵਰਤਮਾਨ ਸਤਿਗੁਰੂ (ਜਗਜੀਤ ਸਿੰਘ) ਜੀ ਦੇ ਗੁਰੂ ਪਦ ਨੂੰ ਸੰਭਾਲਣ ਨਾਲ ਸ਼ੁਰੂ ਹੁੰਦਾ ਹੈ ਅਤੇ ਇਸ ਵਿੱਚ ਨਾਮਧਾਰੀ ਸਾਹਿਤ ਅਤੇ ਪੱਤਰਕਾਰਤਾ ਦਾ ਚਹੁੰ ਮੁੱਖੀ ਵਿਕਾਸ ਹੋਇਆ ਹੈ। ਸਤਿਗੁਰੂ ਜਗਜੀਤ ਸਿੰਘ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ 1959 ਈ. ਵਿੱਚ ਜੋਤੀ ਜੋਤ ਸਮਾਉਣ ਪਿੱਛੋਂ ਗੁਰਗੱਦੀ ਤੇ ਬਿਰਾਜਮਾਨ ਹੋਏ ਅਤੇ ਪਿਛਲੇ 40 (50) ਸਾਲਾਂ ਵਿੱਚ ਉਹਨਾਂ ਨੇ ਸੰਗੀਤ, ਕਲਾ, ਸਾਹਿਤ ਦੀ ਸੰਭਾਲ ਸੁਰੱਖਿਆ ਅਤੇ

ਸਰਪਰਸਤੀ ਦੇ ਖੇਤਰ ਵਿੱਚ ਇਤਨਾ ਜੋਗ ਪਾਇਆ ਹੈ ਕਿ ਇਹ ਸਭ ਕੁੱਝ ਉਹਨਾਂ ਦੀ ਦੂਰਦਰਸ਼ਤਾ ਅਤੇ ਪਰਮਾਣ ਵਜੋਂ ਅਦੁੱਤੀ ਕੀਰਤੀਮਾਨ ਨੂੰ ਸਥਾਪਤ ਕਰਨ ਅਤੇ ਵਿਸ਼ੇਸ਼ ਕਰਕੇ ਨਾਮਧਾਰੀ ਸਤਿਗੁਰੂ ਸਾਹਿਬਾਨ ਦੇ ਰਚੇ ਗਏ ਸਾਹਿਤ ਨੂੰ ਸੰਭਾਲਣ ਤੇ ਉਹਨਾਂ ਦੇ ਸੁੰਦਰ ਨਵ ਪ੍ਰਕਾਸ਼ਨ ਨਾਲ ਸੰਬੰਧ ਰੱਖਦਾ ਹੈ।''

–ਨਾਮਧਾਰੀ ਲਹਿਰ,

ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ।

ਸਾਹਿਤ ਤੇ ਇਸ ਦੇ ਰਚਨਹਾਰਿਆਂ ਪ੍ਰਤੀ ਆਪ ਜੀ ਦੇ ਦ੍ਰਿਸ਼ਟੀਕੋਣ ਨੂੰ ਸਮਝਣ ਵਿੱਚ ਆਪ ਦਾ ਪਹਿਲਾ ਲੋਕ ਭਾਸ਼ਣ ਸਹਾਇਤਾ ਦਿੰਦਾ ਹੈ। ਇਹ ਭਾਸ਼ਣ ਆਪ ਨੇ ਤੀਸਰੀ ਸਰਬ ਹਿੰਦ ਲੇਖਕ ਕਾਨਫਰੰਸ ਵਿੱਚ 3 ਅਕਤੂਬਰ 1959 ਈ. ਨੂੰ ਦਿੱਤਾ। ਉਸ ਵਿੱਚ ਆਪ ਨੇ ਫਰਮਾਇਆ : "ਸਾਹਿਤਕਾਰਾਂ ਦੇ ਜ਼ੁੰਮੇ ਇੱਕ ਬੜਾ ਵੱਡਾ ਫਰਜ਼ ਹੈ ਉਹ ਜਨਤਾ ਨੂੰ ਵਿੱਦਿਆ ਦੇਣ, ਗਿਆਨ ਦੇਣ ਤੇ ਉੱਚਾ ਉੱਠਣ ਦੀ ਪ੍ਰੇਰਨਾ ਦੇਣ। ਉਹ ਅਜਿਹਾ ਸਾਹਿਤ ਪੈਦਾ ਕਰਨ ਜਿਸ ਰਾਹੀਂ ਜਨ ਸਧਾਰਨ ਦਾ ਆਚਰਨ ਉੱਚਾ ਉੱਠ ਸਕੇ। ਢੱਠੇ ਨਿਤਾਣੇ, ਕਮਜ਼ੋਰਾਂ ਵਿੱਚ ਹੌਂਸਲੇ ਦਾ ਸੰਚਾਰ ਹੋ ਸਕੇ ਤਾਂਕਿ ਸਾਡੇ ਦੇਸ਼ ਦਾ ਕਲਿਆਣ ਹੋਵੇ, ਇਸ ਦਾ ਦੂਜੇ ਦੇਸ਼ਾਂ ਵਿੱਚ ਸਤਿਕਾਰ ਵੱਧੇ ਫੁੱਲੇ।''

–ਪ੍ਰਵਚਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

ਇਹ ਸੇਧ ਉਹਨਾਂ ਨੇ ਨਾਮਧਾਰੀ ਸਾਹਿਤਕਾਰਾਂ ਨੂੰ ਵੀ ਦਿੱਤੀ ਤੇ ਉਤਸ਼ਾਹ ਬਖਸ਼ਿਆ। ਨਹੀਂ ਤਾਂ ਬੀਤੇ ਵਿੱਚ ਕਿੰਨੇ ਕੁ ਨਾਮਧਾਰੀ ਸਾਹਿਤ ਸਿਰਜਕ ਹੋਏ ਹਨ, ਬੱਸ ਉਂਗਲ ਤੇ ਗਿਣਨ ਜੋਗੇ ਹੀ। ਜੇ ਗਿਣਤੀ ਹੀ ਕਰਨੀ ਹੋਵੇ ਤਾਂ ਪਹਿਲਾਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ, ਫਿਰ ਸੰਤੋਖ ਸਿੰਘ ਬਾਹੋਵਾਲ ਦਾ ਸਤਿਗੁਰੂ ਬਿਲਾਸ, ਚੰਦਾ ਸਿੰਘ ਦਾ ਬਾਰਾਮਾਂਹ, ਕਾਹਲਾ ਸਿੰਘ ਦਾ ਨਾਮਧਾਰੀ ਸਿੰਘਾਂ ਦਾ ਪੰਥ ਪ੍ਰਕਾਸ਼, ਪੈਂਤੀ ਅੱਖਰੀ, ਜੰਗਨਾਮਾ, ਸ਼ਹੀਦ ਬਿਲਾਸ, ਉਸਤਤ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਆਦਿ।

ਉਹਨਾਂ ਦੇ ਲੜਕੇ ਬਿਸ਼ਨ ਸਿੰਘ ਹਿਸਟੋਰੀਅਨ ਦੇ : ਆਜ਼ਾਦੀ ਦੀ ਲਹਿਰ ਤੇ ਨਾਮਧਾਰੀ ਦੇਵੀਆਂ, ਇਨਕਲਾਬੀ ਕੂਕਾ, ਬਾਗੀ ਕੂਕਾ, ਸ਼ਹੀਦ ਬਿਲਾਸ ਰਾਏਕੋਟ, ਸ਼ਹੀਦ ਬਿਲਾਸ ਸ੍ਰੀ ਅੰਮ੍ਰਿਤਸਰ, ਕੂਕਾ ਸਿੱਖ ਤੇ ਅੰਗਰੇਜ਼ ਰਾਜ, ਭਗਤ ਨਾਮਦੇਵ ਬਾਣੀ ਦਾ ਟੀਕਾ ਤੇ ਜਨਮ ਸਾਖੀ, ਸ੍ਰੀ ਭਗਤ ਰਵਿਦਾਸ ਪ੍ਰਕਾਸ਼, ਸੰਤ ਇੰਦਰ ਸਿੰਘ ਚੱਕਰਵਰਤੀ ਦਾ ਨਾਮਧਾਰੀ ਇਤਿਹਾਸ ਹਿੱਸਾ 1, ਮਾਲਵੇਂਦਰ, ਬੀਤ ਰਾਗ ਆਦਿ। ਧਿਆਨ ਸਿੰਘ ਮਿੰਟਗੁਮਰੀ ਦਾ ਸ੍ਰੀ ਸਤਿਗੁਰੂ ਬਿਲਾਸ ਪਾਤਸ਼ਾਹੀ 12ਵੀਂ, ਭਾਈ ਹਰਨਾਮ ਸਿੰਘ ਬਗਲੀ ਵਾਲੇ ਦਾ ਸੰਤ ਖਾਲਸਾ ਤਵਾਰੀਖ ਨਾਮਧਾਰੀ, ਨਿਧਾਨ ਸਿੰਘ ਆਲਿਮ ਦਾ ਗੁਰੂ ਪਦ ਪ੍ਰਕਾਸ਼ ਤਿੰਨ ਹਿੱਸੇ, ਰੂਹਾਨੀ ਟੈਲੀਫੋਨ, ਜੁਗ ਪਲਟਾਊ ਸਤਿਗੁਰੂ, ਸਿੱਖ ਧਰਮ ਤੇ ਮਾਸ, ਨਾਮਧਾਰੀ ਸਿਧਾਂਤ ਦਰਸ਼ਨ ਅਤੇ ਨਾਹਰ ਸਿੰਘ ਐਮ.ਏ. ਦਾ ਨਾਮਧਾਰੀ ਇਤਿਹਾਸ ਆਦਿ ਦਾ ਜ਼ਿਕਰ ਕੀਤਾ ਜਾ ਸਕਦਾ ਹੈ। ਪੁਸਤਕ ਰੂਪ ਵਿੱਚ ਹੋਰ ਰਚਨਾਵਾਂ ਸ਼ਾਇਦ ਹੀ ਪ੍ਰਾਪਤ ਹੋਣ। ਹਾਂ, ਪ੍ਰਿੰਸੀਪਲ ਗੰਡਾ ਸਿੰਘ ਦੀ ਇੱਕ ਰਚਨਾ ਕੂਕਿਆਂ ਦੀ ਵਿਥਿਆ ਜ਼ਰੂਰ ਹੈ ਜਿਸਦੇ ਸ਼ਗਿਰਦ ਪ੍ਰੋ. ਕਿਰਪਾਲ ਸਿੰਘ ਕਸੇਲ ਨੇ ਇਕ ਥਾਂ ਤੇ ਬੋਲਦਿਆਂ ਇਹ ਕਿਹਾ ਸੀ ਕਿ ਡਾ. ਗੰਡਾ ਸਿੰਘ ਨੇ ਨਾਮਧਾਰੀਆਂ ਬਾਰੇ, ਘਟੀਆ ਤੋਂ ਘਟੀਆ ਲਿਖਿਆ।

ਸਤਿਜੁਗ ਸਪਤਾਹਿਕ ਵਿੱਚ ਬਹੁਤ ਸਾਰੇ ਲੇਖ, ਇਕਾਂਗੀ, ਕਹਾਣੀਆਂ, ਕਵਿਤਾਵਾਂ ਆਦਿ ਛਪਦੇ ਰਹੇ ਹਨ। ਉਹ ਵੱਡਮੁਲੇ ਅਤੇ ਪ੍ਰਭਾਵਸ਼ਾਲੀ ਹਨ। ਪਰ ਪੁਸਤਕ ਰੂਪ ਵਿੱਚ ਨਹੀਂ ਹਨ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਜਿੱਥੇ ਨਾਮਧਾਰੀ ਕਲਮਕਾਰਾਂ ਨੂੰ ਥਾਪੀ ਦਿੱਤੀ ਉੱਥੇ ਗੈਰ ਨਾਮਧਾਰੀ ਲੇਖਕਾਂ ਨੂੰ ਵੀ ਉਤਸ਼ਾਹ ਬਖ਼ਸ਼ਿਆ। ਪ੍ਰੋ. ਕਿਰਪਾਲ ਸਿੰਘ ਕਸੇਲ ਪ੍ਰਸਿੱਧ ਅਲੋਚਕ ਤੇ ਲੇਖਕ ਆਪਣੀ ਸਵੈ-ਜੀਵਨੀ 'ਪੌਣੀ ਸਦੀ ਦਾ ਸਫਰ' ਵਿੱਚ ਚੱਕਰਵਰਤੀ ਜੀ ਦੇ ਉੱਦਮ ਨਾਲ 1960 ਈ. ਵਿੱਚ ਸ੍ਰੀ ਭੈਣੀ ਸਾਹਿਬ ਹੋਏ ਪ੍ਰਸਿੱਧ ਪੰਜਾਬੀ ਲੇਖਕਾਂ ਦੇ ਵਿਸ਼ੇਸ਼ ਸੰਮੇਲਨ ਦਾ ਹਵਾਲਾ ਦਿੰਦੇ ਹੋਏ ਲਿਖਦੇ ਹਨ ਕਿ ਸ੍ਰੀ ਸਤਿਗੁਰੂ ਜੀ ਨੇ ਉਦੋਂ ਕਿਵੇਂ ਕਿਰਪਾ ਕੀਤੀ। ਉਸ ਸਮੇਂ ਪਹੁੰਚੇ ਕੁੱਝ ਲੇਖਕਾਂ–ਸ. ਗੁਰਬਖਸ਼ ਸਿੰਘ ਪ੍ਰੀਤ ਲੜੀ, ਅਵਤਾਰ ਸਿੰਘ ਆਜ਼ਾਦ, ਸਾਧੂ ਸਿੰਘ ਹਮਦਰਦ, ਸ਼ਾਦੀ ਸਿੰਘ, ਈਸ਼ਰ ਸਿੰਘ ਅਟਾਰੀ, ਪ੍ਰੋ. ਪਿਆਰਾ ਸਿੰਘ, ਡਾ. ਸ਼ੇਰ ਸਿੰਘ, ਕਰਤਾਰ ਸਿੰਘ ਕਾਲਰਾ ਆਦਿ ਸ਼੍ਰੋਮਣੀ ਸਾਹਿਤਕਾਰਾਂ ਦੀ ਹਾਜ਼ਰੀ ਬਾਰੇ ਦੱਸਦੇ ਹੋਏ ਲਿਖਦੇ ਹਨ ਕਿ ਉਸ ਸਮੇਂ ਸਤਿਗੁਰੂ ਸਾਹਿਬਾਨ ਦੇ ਅਧਿਆਤਮਿਕ, ਸਾਹਿਤਕ ਸਭਿਆਚਾਰ, ਰਾਜਨੀਤਕ ਤੇ ਲੋਕ ਸੇਵਾ ਤੇ ਭਲਾਈ, ਗੁਰਮਤ ਸੰਗੀਤ ਅਤੇ ਸੁਤੰਤਰਤਾ ਲਈ ਮਾਰਗ ਦਰਸ਼ਨ ਬਾਰੇ ਚਰਚਾ ਹੋਈ। ਕਸੇਲ ਜੀ ਅਨੁਸਾਰ :

"ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਿੱਚ ਉਹ ਸਾਰੇ ਗੁਣ ਮੌਜੂਦ ਹਨ। ਇਸ ਸੰਮੇਲਨ ਦੇ ਪਿੱਛੋਂ ਸ੍ਰੀ ਸਤਿਗੁਰੂ ਜੀ ਤੇ ਬਾਬਾ ਬੀਰ ਸਿੰਘ ਜੀ ਨੇ ਆਪਣੇ ਹੱਥੀਂ ਆਏ ਸਾਹਿਤਕਾਰਾਂ ਦੇ ਜਲਪਾਨ ਦੀ ਸੇਵਾ ਕੀਤੀ। ਪਿੱਛੋਂ ਹਰ ਸਾਹਿਤਕਾਰ ਨੂੰ ਇੱਕ ਇੱਕ ਅਠੌਂਤਰੀ ਉਨ ਦੀ ਮਾਲਾ ਬਖਸ਼ੀ। ਮੈਨੂੰ ਹੋਰਨਾਂ ਦਾ ਤਾਂ ਪਤਾ ਨਹੀਂ ਪਰ ਇਹੋ ਮਾਲਾ ਜਿਸਨੂੰ ਮੈਂ ਸੰਭਾਲ ਕੇ ਰਖਿਆ ਸੀ ਹਰ ਸੰਕਟ ਸਮੇਂ ਮੇਰੀ ਧਿਰ ਬਣੀ। ਇਸੇ ਦਾ ਸਦਕਾ ਮੈਨੂੰ ਸਤਿਗੁਰੂ ਜੀ ਦੇ ਦਰ ਤੋਂ, ਪਿਛੋਂ ਜਾ ਕੇ ਨਾਮ ਦੀ ਦਾਤ ਪ੍ਰਾਪਤ



ਹੋਈ।''

ਕਸੇਲ ਜੀ ਜਦ 1964 ਵਿੱਚ ਨੇਤਰਾਂ ਦੀ ਨਾ-ਮੁਰਾਦ ਬਿਮਾਰੀ ਕਾਰਨ ਇਸ ਸੰਸਾਰ ਨੂੰ ਵੇਖਣ ਤੋਂ ਅਸਮਰਥ ਹੋ ਗਏ ਤਾਂ ਸ੍ਰੀ ਸਤਿਗੁਰੂ ਜੀ ਨੇ ਉਹਨਾਂ ਨੂੰ ਸ੍ਰੀ ਜੀਵਨ ਨਗਰ ਰੱਖ ਕੇ ਕੁਦਰਤ ਚਕਿਤਸਾ ਨਾਲ ਜੋੜਿਆ ਅਤੇ ਮਾਨਸਿਕ ਤੌਰ ਉੱਤੇ ਚੜ੍ਹਦੀ ਕਲਾ ਵਿੱਚ ਰਖਿਆ। ਏਥੇ ਉਹਨਾਂ ਨੂੰ ਮਾਸਟਰ ਨਿਹਾਲ ਸਿੰਘ, ਤਰਨ ਸਿੰਘ ਵਹਿਮੀ ਤੇ ਪ੍ਰੀਤਮ ਸਿੰਘ ਕਵੀ ਤੇ ਹੋਰ ਨਾਮਧਾਰੀ ਸਾਹਿਤਕਾਰ ਮਿਲਦੇ ਰਹੇ। ਕਿਰਪਾਲ ਸਿੰਘ ਕਸੇਲ ਨੇ ਜਿੱਥੇ ਹੋਰ ਬਹੁਤ ਸਾਰੀਆਂ ਕਵਿਤਾਵਾਂ, ਵਾਰਤਕ, ਆਲੋਚਨਾ ਅਤੇ ਗਲਪ ਰਚਨਾਵਾਂ ਕੀਤੀਆਂ, ਉੱਥੇ–ਜੈਸਾ ਸਤਿਗੁਰੂ ਸੁਣੀਦਾ, ਚਾਲੀਸਾ–ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ, ਤਵਾਰੀਖ ਸੰਤ ਖਾਲਸਾ, ਨਾਮਧਾਰੀ ਸਤਿਗੁਰੂ ਮਹਿਮਾ ਆਦਿ ਪੁਸਤਕਾਂ ਰਾਹੀਂ ਨਾਮਧਾਰੀ ਸਾਹਿਤ ਸਿਰਜਕਾਂ ਦੀ ਪਹਿਲੀ ਕਤਾਰ ਵਿੱਚ ਆ ਖੜ੍ਹੇ ਹੋਏ।

ਪ੍ਰਸਿੱਧ ਸਾਹਿਤਕਾਰ ਤਾਰਾ ਸਿੰਘ ਕਾਮਿਲ, ਨਵਤੇਜ ਸਿੰਘ, ਸੰਤੋਖ ਸਿੰਘ ਧੀਰ, ਡਾ. ਹਰਿਭਜਨ ਸਿੰਘ, ਅਫਜ਼ਲ ਅਹਿਸਾਨ ਰੰਧਾਵਾ, ਗੁਰਨਾਮ ਸਿੰਘ ਤੀਰ, ਸੰਤ ਸਿੰਘ ਸੇਖੋਂ, ਡਾ. ਮਹੀਪ ਸਿੰਘ, ਹਰਭਜਨ ਸਿੰਘ ਰਤਨ, ਰਤਨ ਸਿੰਘ ਜੱਗੀ, ਡਾ. ਜੋਧ ਸਿੰਘ, ਸੁਰਜੀਤ ਪਾਤਰ, ਵਰਿਆਮ ਸਿੰਘ ਸੰਧੂ, ਗੁਰਭਜਨ ਗਿੱਲ ਆਦਿ ਜੱਦ ਵੀ ਆਪ ਦੇ ਦਰਸ਼ਨ ਕਰਨ ਆਏ ਪ੍ਰਭਾਵਿਤ ਹੋ ਕੇ ਗਏ।

ਇਸ ਕਾਲ ਖੰਡ ਵਿੱਚ ਲਿਖਣ ਵਾਲੇ ਪਿੱਛਲੀ ਪੀੜ੍ਹੀ ਦੇ ਹੋਰ ਸਾਹਿਤਕਾਰਾਂ ਵਿੱਚ ਇੰਦਰ ਸਿੰਘ ਚੱਕਰਵਰਤੀ ਦੀਆਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਵਿੱਚ ਪ੍ਰਕਾਸ਼ਿਤ ਪੁਸਤਕਾਂ ਹਨ : ਅੜਬੰਗੀ, ਪਹਿਲਾ ਮਰਣਿ ਕਬੂਲ, ਅਟੱਲ ਪ੍ਰਤਾਪੀ, ਖੰਡੇ ਦਾ ਅੰਮ੍ਰਿਤ ਕਿਸ ਨੇ ਬਣਾਇਆ ਆਦਿ। ਇਸ ਤੋਂ ਇਲਾਵਾ ਉਹਨਾਂ ਨੇ ਹੋਰ ਸਾਹਿਤਕ ਰਚਨਾ ਰਾਹੀਂ ਸਾਹਿਤ ਵਿੱਚ ਆਪਣੀ ਵੱਡਮੁੱਲੀ ਥਾਂ ਬਣਾਈ ਹੈ। ਉਹਨਾਂ ਦੀ ਸੰਪਾਦਨਾ ਹੇਠ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਸਤਿਜੁਗ ਆਪਣੀ ਨਿਵੇਕਲੀ ਥਾਂ ਬਣਾ ਚੁੱਕਾ ਸੀ।

ਸੰਤ ਤਰਨ ਸਿੰਘ ਵਹਿਮੀ ਇੱਕ ਹੋਰ ਮਹੱਤਵਪੂਰਨ ਸਾਹਿਤਕਾਰ ਹੈ। ਜਿਸ ਨੇ ਕਿੱਸਾ, ਵਾਰਤਕ ਅਤੇ ਖੋਜ ਦੇ ਖੇਤਰ ਵਿੱਚ ਆਪਣੀ ਵਿਸ਼ੇਸ਼ ਪਛਾਣ ਬਣਾਈ। ਉਹਨਾਂ ਦੀਆਂ ਸਾਰੀਆਂ ਰਚਨਾਵਾਂ : ਪੰਜ ਨਿਰਣੇ, ਸਾਫ ਪਾਣੀ, ਇੱਛਾ ਪੂਰਕ, ਸੋਰਠ ਬੀਜਾ, ਗੁਰ ਪ੍ਰਕਾਸ਼, ਸਚਹੁ ਓਰੈ ਸਭ ਕੋ, ਇਤਿਹਾਸਕ ਕਾਵਿ ਸੰਗ੍ਰਹਿ, ਨਦੇੜੋਂ ਬਾਅਦ ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ, ਜੱਸ ਜੀਵਨ ਛੇ ਭਾਗ, ਸੁਹੇਵਾ ਸਾਹਿਬ ਅਤੇ ਨਦੇੜ ਨਰ ਨਾਟਕੋਂ ਬਾਅਦ, ਹਨ। ਪਰ ਉਹਨਾਂ ਦੀ ਵਿਸ਼ੇਸ਼ ਪਛਾਣ ਜੱਸ-ਜੀਵਨ ਕਰਕੇ ਹੈ। ਇਸ ਸਾਹਿਤਕਾਰ ਨੂੰ ਹਰਿਆਣੇ ਨੇ ਸਨਮਾਨਣ ਲਈ ਹਰਿਆਣਾ ਪੰਜਾਬੀ ਸਾਹਿਤ ਅਕੈਡਮੀ ਵੱਲੋਂ 2008 ਵਿੱਚ 'ਸੰਤ ਤਰਨ ਸਿੰਘ ਵਹਿਮੀ ਅਵਾਰਡ' ਸ਼ੁਰੂ ਕੀਤਾ ਹੈ, ਜੋ 51000/- ਦਾ ਹੈ।

ਪ੍ਰੀਤਮ ਸਿੰਘ ਕਵੀ ਸਤਿਗੁਰੂ ਜੀ ਦਾ ਸਹਿਪਾਠੀ ਸਤਿਗੁਰੂ ਜੀ ਦੇ ਸਮੇਂ ਕਲਮ ਦੀ ਕਰਾਮਾਤ ਵਿਖਾਉਣ ਵਾਲਾ ਇੱਕ ਹੋਰ ਕਵੀ ਤੇ ਵਾਰਤਕਕਾਰ ਹੈ। ਇਸ ਨੇ 57-66 ਤੱਕ ਸਤਿਜੁਗ ਦੀ ਸੰਪਾਦਨਾ ਕੀਤੀ। ਕਵੀ ਜੀ ਨੇ ਸ੍ਰੀ ਜੀਵਨ ਨਗਰ, ਸ੍ਰੀ ਭੈਣੀ ਸਾਹਿਬ, ਸਿਮਰਨ, ਬੀਤੇ ਦੀਆਂ ਪੈੜਾਂ-13 ਭਾਗ, ਸਤਿਗੁਰੂ ਜਗਜੀਤ ਸਿੰਘ ਇੱਕ ਪਰਿਵਰਤਨ, ਸੂਬਾ ਸਾਹਿਬ ਸਿੰਘ, ਗਿਆਨੀ ਰਤਨ ਸਿੰਘ, ਇਸਤਰੀਆਂ ਦਾ ਮੁਕਤੀ ਦਾਤਾ ਆਦਿ ਪੁਸਤਕਾਂ ਪ੍ਰਕਾਸ਼ਿਤ ਕਰਵਾਈਆਂ। ਇਹਨਾਂ ਦੀਆਂ ਪੁਸਤਕਾਂ ਹਿੰਦੀ ਵਿੱਚ ਵੀ ਪ੍ਰਾਪਤ ਹੁੰਦੀਆਂ ਹਨ।

ਸੰਤ ਆਤਮਾ ਸਿੰਘ ਸਨਖਤਰਾ ਦੀ ਪਛਾਣ ਸਤਿਗੁਰੂ ਜੀ ਦੀ ਰਜ਼ਾ ਅਨੁਸਾਰ 22 ਕੁ ਵਰ੍ਹੇ ਤੱਕ ਸਤਿਜੁਗ ਦੀ ਸੰਪਾਦਨਾ ਕਰਨ ਕਰਕੇ ਹੈ। ਉਹਨਾਂ ਦੀਆਂ ਦੋ ਰਚਨਾਵਾਂ ਨਾਨਕ ਰਾਜ ਅਤੇ ਸਿੱਖ ਗੁਰੂ ਪ੍ਰੰਪਰਾ ਵਿੱਚ ਖੋਜ ਅਤੇ ਇਤਿਹਾਸ ਸਮਾਇਆ ਹੋਇਆ ਹੈ। ਤੀਜੀ ਉਸਦੀ ਸਵੈ-ਜੀਵਨੀ 'ਮੇਰੀ ਜਿੰਦਗੀ ਦਾ ਸਫਰਨਾਮਾ' ਹੈ।

ਮਾਸਟਰ ਨਿਹਾਲ ਸਿੰਘ ਦੀਆਂ ਸਾਹਿਤ ਦੀਆਂ ਰਚਨਾਵਾਂ ਸਤਿਗੁਰੂ ਦੇ ਨਾਲ ਜੋੜਦੀਆਂ ਹਨ। ਉਹਨਾਂ ਨੇ ਸਤਿਗੁਰੂ ਹਰੀ ਸਿੰਘ ਮਹਾਂਵਿਦਿਆਲੇ ਵਿੱਚ ਹੈਡਮਾਸਟਰ ਦੇ ਤੌਰ ਤੇ ਸੇਵਾ ਵੀ ਕੀਤੀ ਅਤੇ ਮੈਨੇਜਰ ਦੇ ਤੌਰ ਤੇ ਵੀ ਜ਼ੁੰਮੇਵਾਰੀ ਨਿਭਾਈ। ਆਪ ਦੀਆਂ ਪੁਸਤਕਾਂ : ਸੀਤਲਤਾ ਦਾ ਸਰੋਤ ਜਿੱਥੇ ਸਾਹਿਤ ਦੇ ਪਾਠਕ ਨੂੰ ਸੁਹਜ ਸਵਾਦ ਦਿੰਦੀਆਂ ਹਨ, ਉੱਥੇ ਸਕੂਲ ਦੇ ਵਿਦਿਆਥੀਆਂ ਲਈ ਲਿਖੀਆਂ ਪੁਸਤਕਾਂ ਉਹਨਾਂ ਦੇ ਮਨੋ ਵਿਗਿਆਨਕ ਪੱਧਰ ਤੇ ਆ ਕੇ ਗੱਲ ਕਰਦੀਆਂ ਹਨ। ਜਿਵੇਂ : ਬਾਲ ਸਿਖਿਆ, ਬਾਈਕਾਟ, ਬੇਅੰਤ ਲੀਲਾ, ਵਿਦਿਅਕ ਪੋਥੀ, ਚੋਜੀ ਪ੍ਰੀਤਮ, ਰਤਨ ਮਾਲਾ, ਦਾਨੇ ਤੇ ਮਸਤਾਨੇ, ਮਾਤਾਵਾਂ, ਸਤਿਗੁਰੂ ਰਾਮ ਸਿੰਘ, ਤੋਪਾਂ ਗਰਜਦੀਆਂ ਗਈਆਂ ਕੂਕੇ ਵੱਧਦੇ ਗਏ, ਕੂਕਿਆਂ ਦਾ ਪੰਥ ਨਿਰਾਲਾ, ਅਧੂਰੀ ਕਹਾਣੀ, Lord of Virtues, Enlighteners।

ਸੰਤ ਖਜ਼ਾਨ ਸਿੰਘ ਇਨਸਾਫ਼ ਦੀ ਰਚਨਾ – ਇਨਸਾਫ ਦੀ ਆਵਾਜ਼ ਵਿੱਚ ਉਹਨਾਂ ਦੇ ਜੀਵਨ ਤਜ਼ਰਬਿਆਂ ਦੇ ਅਧਾਰ ਤੇ ਲਿਖੀ ਰਚਨਾ ਹੈ ਇਸ ਵਿੱਚ ਬਾਰਾਂਮਾਹੇ ਵਿੱਚ ਸਤਿਗੁਰੂ ਜੀ ਦੀ ਸੋਭਾ ਪੜ੍ਹਿਆਂ ਹੀ ਬਣਦੀ ਹੈ।

ਸੰਤ ਕਰਮ ਸਿੰਘ ਪਟਵਾਰੀ ਦੀ ਇੱਕੋ ਇੱਕ ਰਚਨਾ–ਗੁਰ ਇਤਿਹਾਸ ਜਾਣਕਾਰੀ, ਖੋਜੀ ਵਿਅਕਤੀਆਂ ਨੂੰ ਗੁਰੂ ਨਾਨਕ ਤੋਂ ਲੈ ਕੇ ਸਤਿਗੁਰੂ ਜਗਜੀਤ ਸਿੰਘ ਤੱਕ ਦੇ ਇਤਿਹਾਸ ਦੀ ਝੱਲਕ ਦ੍ਰਿਸ਼ਟੀਗੋਚਰ ਕਰ ਦਿੰਦੀ ਹੈ।

ਸੁਰਜੀਤ ਸਿੰਘ ਖੁਰਾਣਾ ਦੀ ਇੱਕੋ ਇੱਕ ਰਚਨਾ–ਗੁਰੂ ਬੰਸਾਵਲੀ ਵੀ ਸਤਿਗੁਰੂ ਸਾਹਿਬਾਨ ਦਾ ਸੰਖੇਪ ਜੀਵਨ ਪੜ੍ਹਨ ਵਿੱਚ ਬਹੁਤ ਸਹਾਈ ਹੁੰਦੀ ਹੈ।

ਏਸੇ ਤਰ੍ਹਾਂ ਮਿਹਰ ਸਿੰਘ ਕਾਨਪੁਰ ਦੀ 'ਪੁਰਖ ਗੁਰੂ' ਬਹੁਤ ਸਲਾਹੀ ਗਈ ਅਤੇ ਹਰਭਜਨ ਸਿੰਘ ਰਤਨ ਦੀ 'ਗੁਰਗੀਤ ਰਤਨ ਮਾਲਾ' ਦੀ ਵੀ ਪ੍ਰਸੰਸਾ ਹੋਈ।

ਸੰਤ ਮਹਿੰਦਰ ਸਿੰਘ ਪਨਿਹਾਰੀ, ਵੇਦਾਂਤ ਦਾ ਗਿਆਤਾ ਸੀ। ਉਹ ਭਾਰਤੀ ਅਧਿਆਤਮਕ ਪਰੰਪਰਾ ਨੂੰ ਪੂਰੀ ਤਰ੍ਹਾਂ ਸਮਝਦਾ ਸੀ। ਇਹ ਪਰੰਪਰਾ ਉਸ ਦੀਆਂ ਪੁਸਤਕਾਂ–ਗੁਰੂ ਚੇਤਨ, ਹੇਤੂ ਮੁਕਤ ਕੋ ਗਿਆਨ, ਭਗਤੀ ਗਿਆਨ ਸਹਿਜ ਯੋਗ ਆਦਿ ਰਾਹੀਂ ਪ੍ਰਗਟ ਹੁੰਦਾ ਹੈ।

ਮਾਸਟਰ ਅਮਰੀਕ ਸਿੰਘ ਇੱਕ ਬਹੁਤ ਵਧੀਆ ਕਵੀ, ਗੀਤਕਾਰ ਤੇ ਗਜ਼ਲਗੋ ਹੈ। ਉਸਨੇ ਜੇ ਮਿੱਠੀਆਂ ਮਿਰਚਾਂ ਦੀ ਗੱਲ ਵੀ ਕਰਨੀ ਹੈ ਤਾਂ ਕਵਿਤਾ ਰਾਹੀਂ ਹੀ ਕਰਨੀ ਹੈ ਅਤੇ ਜੇ ਮਿੱਠੀਆਂ ਮੁਸਕਾਨਾਂ ਵੀ ਦੇਣੀਆਂ ਹਨ ਤਾਂ ਕਵਿਤਾ ਰਾਹੀਂ। ਸਤਿਗੁਰੂ ਜਗਜੀਤ ਸਿੰਘ ਬਾਰੇ–ਸੱਚੀ ਤੇਰੀ ਸਿਫਤ ਅਤੇ ਗੁਰ ਗੀਤਾਂਜਲੀ ਉਸਦੇ ਕਾਵਿ/ਗੀਤ ਸੰਗ੍ਰਹਿ ਹਨ। ਉਸਨੇ ਸ੍ਰੀ ਗੁਰੂ



ਹਰੀ ਸਿੰਘ ਮਹਾਂ ਵਿਦਿਆਲਾ ਜੀਵਨ ਨਗਰ ਵਿੱਚ ਅਧਿਆਪਕ ਵਜੋਂ ਕੰਮ ਕੀਤਾ ਅਤੇ ਫਿਰ ਹੋਰ ਵਿੱਦਿਅਕ ਸੰਸਥਾਵਾਂ ਨਾਲ ਹੈਡਮਾਸਟਰ, ਮੈਨੇਜਰ, ਸਰਪ੍ਰਸਤ ਵਜੋਂ ਜੁੜੇ। ਉਹਨਾਂ ਦੀਆਂ ਸਾਹਿਤਕ ਰਚਨਾਵਾਂ ਹਨ–ਪਹਿਲਾ ਉਭਾਰ, ਪੰਖੜੀਆਂ, ਗਮ ਦੀ ਮਹਿਕ, ਦਰਦ ਦਾ ਅਹਿਸਾਸ, ਜਿਨ ਮਾਰਗ ਦੀਆ ਬਤਾਏ (ਮਹਾਂ ਕਾਵਿ), ਸ਼ੇਅਰਾਂ ਦਾ ਸ਼ਿਰਾਜਾ, ਬਹਾਰੇ ਗਜ਼ਲ, ਦੋਹੋਂ ਕੇ ਜਾਮ ਨੇਤਾਓਂ ਕੇ ਨਾਮ (ਹਿੰਦੀ) ਅਤੇ ਉਹਨਾਂ ਦੀ ਨਵੀਂ ਛਪੀ ਵਾਰਤਕ ਰਚਨਾ 'ਦੋ ਵਾਰ ਵਾਹਘਿਓਂ ਪਾਰ' ਪਾਠਕ ਨੂੰ ਸਹਿਜੇ ਹੀ ਆਪਣੇ ਅਤੇ ਨਾਮਧਾਰੀਪੁਣੇ ਨਾਲ ਲੈ ਕੇ ਤੁਰਦੀ ਹੈ। ਮਾ. ਅਮਰੀਕ ਸਿੰਘ ਨੂੰ ਹਰਿਆਣਾ ਪੰਜਾਬੀ ਸਾਹਿਤ ਅਕਾਦਮੀ ਵੱਲੋਂ 'ਤਰਨ ਸਿੰਘ ਵਹਿਮੀ ਸਨਮਾਨ' ਮਿਲਿਆ।

ਡਾਕਟਰ ਕਰਮ ਸਿੰਘ ਕਪੂਰ ਦੀ ਰਚਨਾ 'ਸਤਿਗੁਰੂ ਪ੍ਰਤਾਪ ਸਿੰਘ ਇੱਕ ਮਹਾਨ ਸਤਿਗੁਰੂ' ਇੱਕ ਗੰਭੀਰ ਰਚਨਾ ਹੈ ਅਤੇ ਭਾਪਾ ਪ੍ਰੀਤਮ ਸਿੰਘ ਦੀ ਸੰਪਾਦਿਤ 'ਮਹਾਂਨੂਰ' ਵੀ ਇੱਕ ਵੱਡਅਕਾਰੀ ਸਾਰਥਕ ਰਚਨਾ ਹੈ।

ਸੰਤ ਮੰਗਲ ਸਿੰਘ ਲਾਇਲਪੁਰੀ ਨੇ ਬਹੁਤਾ ਕਾਰਜ ਪੱਤਰਕਾਰੀ ਦੇ ਖੇਤਰ ਵਿੱਚ ਕੀਤਾ ਹੈ। ਉਹਨਾਂ ਨੇ ਸਤਿਜੁਗ

ਦੀ ਸੰਪਾਦਨਾ ਸਮੇਂ ਬਹੁਤ ਸਾਰੇ ਨਵੇਂ ਲੇਖਕਾਂ ਨੂੰ ਉਤਸ਼ਾਹ ਦਿੱਤਾ ਹੈ ਅਤੇ ਨਵਾਂ ਹਿੰਦੁਸਤਾਨ ਰੋਜ਼ਾਨਾ ਦੀ ਸੰਪਾਦਨਾ ਨਾਲ ਪਾਠਕਾਂ ਦਾ ਘੇਰਾ ਵਧਾਇਆ ਹੈ। ਉਹਨਾਂ ਦੀ ਕਹਾਣੀਆਂ ਦੀ ਪੁਸਤਕ 'ਨਾਮਧਾਰੀ ਕਿਰਨਾਂ' ਬੜੀ ਰੋਚਕ ਰਚਨਾ ਹੈ।

ਉਹਨਾਂ ਦੇ ਹੀ ਛੋਟੇ ਵੀਰ ਅਮਰ ਭਾਰਤੀ ਨੇ ਆਪਣੀ ਪਛਾਣ ਬੰਗਲਾ ਤੋਂ ਪੰਜਾਬੀ ਵਿੱਚ ਅਨੁਵਾਦ ਕਾਰਜ ਕਰਨ ਨਾਲ ਬਣਾਈ। ਉਹਨਾਂ ਟੈਗੋਰ ਦੀਆਂ ਬਹੁਤ ਸਾਰੀਆਂ ਸਾਹਿਤਕ ਰਚਨਾਵਾਂ ਦਾ ਪੰਜਾਬੀ ਅਨੁਵਾਦ ਕੀਤਾ ਅਤੇ ਸਾਹਿਤ ਅਕੈਡਮੀ ਵੱਲੋਂ ਅਨੁਵਾਦਕ ਦਾ ਪੁਰਸਕਾਰ ਵੀ ਪ੍ਰਾਪਤ ਕੀਤਾ। ਨਾਮਧਾਰੀ ਪਾਠਕਾਂ ਲਈ ਅਨੰਦ ਸ਼ਤਾਬਦੀ, ਸਿੱਖ ਇਤਿਹਾਸ ਤੇ ਕੂਕੇ, ਸ੍ਰੀ ਦਸਮੇਸ਼ ਨੰਦੇੜ ਪਿੱਛੋਂ, ਸਤਿਗੁਰੂ ਤਿਸ ਕਾ ਨਾਉ, ਦਸਮ ਗ੍ਰੰਥ ਵਿੱਚ ਕੁੰਡਲਿਨੀ ਤੱਤ ਆਦਿ ਮਹੱਤਵਪੂਰਨ ਰਚਨਾਵਾਂ ਹਨ ਜੋ ਗੰਭੀਰ ਅਧਿਅਨ ਅਤੇ ਖੋਜ ਪ੍ਰਕਿਰਿਆ ਵਿੱਚੋਂ ਲੰਘੀਆਂ ਹਨ। ਅਲਹੁ ਵਸਰਉ ਮੇਹੁ, ਮੈਂ ਅਜੇ ਵਾਪਿਸ ਨਹੀਂ ਆਇਆ ਅਤੇ ਸ਼ਾਂਤੀ ਨਿਕੇਤਨ ਬਾਰੇ ਵੀ ਉਹਨਾਂ ਦੀਆਂ ਪੜ੍ਹਨ ਯੋਗ ਰਚਨਾਵਾਂ ਹਨ।

ਲਾਇਲਪੁਰੀ ਜੀ ਦੇ ਲੜਕੇ ਸ. ਸ. ਮਨਧੀਰ ਤੇ ਸਰਬ ਸ਼ਕਤੀ ਮਾਨ ਸਿੰਘ ਪੱਤਰਕਾਰੀ ਦੇ ਖੇਤਰ ਵਿੱਚ ਹਨ। ਸਰਬ ਸ਼ਕਤੀ ਮਾਨ ਵਰਤਮਾਨ ਹਿੰਦੁਸਤਾਨ ਦਾ ਸੰਪਾਦਕ ਹੈ।

ਗਿਆਨੀ ਤੇਜਾ ਸਿੰਘ ਪੂਰਬੀ ਅਫਰੀਕਾ ਤੋਂ ਇੰਗਲੈਂਡ ਆਏ। ਇਹਨਾਂ ਨੇ ਛੋਟੇ ਛੋਟੇ ਕਿਤਾਬਚਿਆਂ ਅਤੇ ਪੈਂਫਲਿਟਾਂ ਰਾਹੀਂ ਨਾਮਧਾਰੀ ਪੰਥ ਦੀ ਵਿਚਾਰਧਾਰਾ ਨੂੰ ਲੋਕਾਂ ਵਿੱਚ ਪਹੁੰਚਾਉਣ ਦਾ ਉੱਦਮ ਕੀਤਾ। ਸਤਿਗੁਰੂ ਰਾਮ ਸਿੰਘ ਜੀ ਦਾ ਇਸਤਰੀ ਜਾਤੀ ਪੁਰ ਉਪਕਾਰ-ਦੋ ਭਾਗ, ਖਾਕੀ ਨਹੀਂ ਇਹ ਨੂਰੀ ਹੈ, ਸਾਂਤਗੀ ਭੋਜਨ, ਇਸ਼ਟ ਗੁਰੂ ਮੰਤ੍ਰ ਵੀਚਾਰ ਬੜੀਆਂ ਪਿਆਰੀਆਂ ਰਚਨਾਵਾਂ ਹਨ।

ਸੰਤ ਫੁੰਮਣ ਸਿੰਘ ਕੰਵਲ ਨੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਵਿੱਚ ਗੁਰਬਾਣੀ ਅਤੇ ਭਗਤ ਬਾਣੀ ਦੇ ਸੂਖਸ਼ਮ ਭੇਦ, ਮਾਂ ਬਾਪ ਘਰ ਬੇਟੀ ਦੇ ਅਧਿਕਾਰ, ਅਨੰਤ ਸਿਮ੍ਰਤੀ, ਭਾਰਤ ਬੰਦੀ ਛੋੜ, ਅਨੰਦ ਮਰਯਾਦਾ ਆਦਿ ਰਚਨਾਵਾਂ ਦਿਤੀਆਂ ਹਨ।

ਪ੍ਰਿੰਸੀਪਲ ਬੇਅੰਤ ਕੌਰ ਨੇ ਆਪਣੀ ਕਲਮ ਰਾਹੀਂ ਇੱਕ ਪਾਸੇ ਇਤਿਹਾਸ, ਸਾਹਿਤ, ਦਸਮ ਗ੍ਰੰਥ ਨੂੰ ਪਾਠਕਾਂ ਦੇ ਨਜ਼ਦੀਕ ਲਿਆਂਦਾ ਹੈ, ਦੂਜੇ ਪਾਸੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼ਾਂ ਨੂੰ ਲਾਲ ਏਹਿ ਰਤਨ ਪੰਜ ਭਾਗਾਂ ਵਿੱਚ ਦੇ ਕੇ ਵੱਡਮੁੱਲੀ ਸੁਗਾਤ ਦਿੱਤੀ ਹੈ। ਉਸ ਦੀਆਂ ਹੋਰ ਰਚਨਾਵਾਂ ਹਨ-ਸੂਬਾ ਗੰਡਾ ਸਿੰਘ, ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਹੋਲੇ ਮਹੱਲੇ, ਦਰਸਨ ਦੇਹੁ ਦਇਆ ਪਤੁ ਦਾਤੇ, ਏਹ ਸੁੰਦਰ ਸਿਆਮ ਕੀ ਮਾਨ ਤਮੈ, ਬਚਿੱਤਰ ਨਾਟਕ ਇੱਕ ਅਪੂਰਵ ਕ੍ਰਿਤੀ, The Namdhari Sikhs, ਸੁੰਦਰ ਸਿਆਮ (ਹਿੰਦੀ), ਦਰਸ ਪਿਆਸੀ, ਨਮੋ ਨਾਥ ਪੂਰੇ, ਬਚਿਤ੍ਰ ਨਾਟਕ ਇੱਕ ਅਦੁੱਤੀ ਰਚਨਾ (ਹਿੰਦੀ), ਧਰਮ ਹੇਤ ਸਾਕਾ ਜਿਨ ਕੀਆ।

ਸਤਿਗੁਰੂ ਜੀ ਦੇ ਸਹਿਪਾਠੀ ਪ੍ਰੀਤਮ ਸਿੰਘ ਪੰਛੀ ਦੀ ਹਿੰਦੀ ਰਚਨਾ-ਦਮਨ ਚੱਕਰ ਕੇ ਪਚਾਸ ਵਰਸ਼ ਹਿੰਦੀ ਦੇ ਪਾਠਕਾਂ ਨੂੰ ਵੱਡਮੁਲੀ ਦੇਣ ਹੈ। ਉਸਨੇ ਸਤਿਜੁਗ ਦੀ ਸੰਪਾਦਨਾ ਵੀ ਕੀਤੀ ਹੈ ਅਤੇ ਪੰਜਾਬੀ ਸਾਹਿਤ ਨੂੰ ਕਈ ਗਲਪ ਰਚਨਾਵਾਂ ਦੇ ਕੇ ਅਮੀਰ ਬਣਾਇਆ ਹੈ।

ਰਜਿੰਦਰ ਸਿੰਘ ਗੁਰੂਸਰ ਦੀ ਇੱਕੋ ਇੱਕ ਰਚਨਾ 'ਬਾਬਾਣੀਆਂ ਕਹਾਣੀਆਂ' ਤਾਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਜੀਵਨ ਦੀਆਂ ਝਲਕੀਆਂ ਅਤੇ ਉਹਨਾਂ ਦੇ ਨਾਨਕਿਆਂ ਦੇ ਪਿਛੋਕੜ ਨੂੰ ਬੜੇ ਰੋਚਕ ਢੰਗ ਨਾਲ ਬਿਆਨ ਕਰਦੀ ਵਾਰਤਕ ਰਚਨਾ ਹੈ।

ਗੁਰਬਖਸ਼ ਸਿੰਘ ਸ਼ੌਕ ਨੇ 'ਸ਼ੌਕ ਤਰਾਨੇ' ਰਾਹੀਂ ਸਤਿਗੁਰੂ ਜੀ ਦੀਆਂ ਖੁਸ਼ੀਆਂ ਲਈਆਂ ਹਨ।

ਸੁਰਜੀਤ ਖੁਰਸ਼ੀਦੀ ਨੇ ਆਪਣੀ ਇੱਕ ਪੁਸਤਕ ਦਾ ਨਾਂ ਹੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਾਂ ਤੇ 'ਜਗਜੀਤ ਕੋਸ਼' ਰੱਖਿਆ ਹੈ ਅਤੇ ਦੂਜੀ ਪੁਸਤਕ ਦਾ ਨਾਂ ਸ਼ਬਦ ਲੀਲ੍ਹਾ ਹੈ। ਉਹ ਭਾਸ਼ਾ ਵਿਗਿਆਨ ਨੂੰ ਪੂਰੀ ਤਰ੍ਹਾਂ ਸਮਝਣ ਵਾਲਾ ਸਾਹਿਤਕਾਰ ਹੈ।

ਸੰਤ ਤੇਜਾ ਸਿੰਘ ਕੰਵਲ ਦੀ ਇੱਕ ਇੱਕ ਕਾਵਿ ਰਚਨਾ 'ਚੰਨ ਤਾਰੇ', ਕੁਲਜੀਤ ਸਿੰਘ ਜੀ ਦੀ 'ਆਜ਼ਾਦੀ ਦੇ ਮੋਤੀ', ਨਿਰੰਜਨ ਸਿੰਘ ਜਯੋਤੀ ਦੀਆਂ 'ਕਰੂੰਬਲਾਂ' ਅਤੇ 'ਫੁੱਲ ਪੱਤੀਆਂ', ਡਾ. ਬਲਵੰਤ ਸਿੰਘ ਦੀ 'ਧਰਤੀ ਨੂਰੋ ਨੂਰ', ਸੇਵਾ ਸਿੰਘ ਨਾਮਧਾਰੀ ਦੀ ਪਰਸੰਗ ਪਰਤੱਖ ਸਤਿਗੁਰੂ ਭਾਗ ਪਹਿਲਾ ਆਦਿ ਕਾਵਿ ਰਚਨਾਵਾਂ ਦੀ ਆਪਣੀ ਪਛਾਣ ਹੈ।

ਕਰਤਾਰ ਸਿੰਘ ਪੰਛੀ ਨੇ 'ਸਤਿਗੁਰੂ ਲੀਲ੍ਹਾ' ਵਿੱਚ ਨਾਮਧਾਰੀ ਸਤਿਗੁਰੂ ਸਾਹਿਬਾਨ ਦਾ ਮਹਾਂਕਾਵਿਕ ਚਿਤਰਨ ਪੇਸ਼ ਕੀਤਾ ਹੈ। 'ਚਰਨ ਭੇਟ' ਉਸਦੀ ਇੱਕ ਹੋਰ ਕਾਵਿ ਰਚਨਾ ਹੈ। ਉਂਜ ਉਹ ਹੈ ਹੀ ਮੂਲ ਰੂਪ ਵਿੱਚ ਕਵੀ ਅਤੇ ਗਜ਼ਲਗੋ। ਉਸ ਦੀਆਂ ਰਚਨਾਵਾਂ ਹਨ-ਸਰਦਲ, ਸਿਦਕ ਕਥੂਰੀ, ਮੁੜ੍ਹਕੇ ਦੀ ਕੁੱਖ, ਫੁੱਲਾਂ ਦੀ ਮੁਸਕਾਨ, ਨੂਰ ਇਲਾਹੀ, ਸਮੇਂ ਨੂੰ ਕੀ ਆਖਾਂ, ਲੋਚਾਂ ਦਰਸ ਦਿਦਾਰ ਦੀ, ਦਿਲਾਸੇ, ਨਾਂ ਬੁਰਾ ਮਨਾਇਓ ਜੀ। ਇਹਨਾਂ ਵਿੱਚ ਪੁਖਤਾ ਗਜ਼ਲਾਂ ਅਤੇ ਕਾਵਿ ਰਚਨਾਵਾਂ ਹਨ।

ਦਲਬੀਰ ਸਿੰਘ ਤਰਸ ਤਾਂ 21ਵੀਂ ਸਦੀ ਦਾ ਰਹੱਸਵਾਦੀ



ਕਵਿਤਾ ਦਾ ਸ਼ਾਹਸਵਾਰ ਸਮਝਿਆ ਜਾਂਦਾ ਹੈ। ਉਸ ਦੀਆਂ ਕਾਵਿ ਰਚਨਾਵਾਂ ਵੀ ਇਸੇ ਤਰ੍ਹਾਂ ਦੇ ਵਿਚਾਰਾਂ ਦੀ ਹਾਮੀ ਭਰਦੀਆਂ ਹਨ–ਲਹਿਰਾਂ, ਪ੍ਰਦੇਸ਼ਣ, ਸੁਹਲੜੇ, ਸਫ਼ਰ, ਹੇ ਵਣਜਾਰੇ, ਸੁਹਾਗਣ ਉਸ ਦੀਆਂ ਰਹੱਸਵਾਦੀ ਪੁਸਤਕਾਂ ਹਨ। ਮਠੱਡੇ ਕੂਕਿਆਂ ਦੇ ਤੇ ਸਾਹਿਤਕ ਸੰਮੇਲਨ ਉਸਦੀ ਵਾਰਤਕ ਰਚਨਾ ਹੈ।

ਬੀਬੀ ਜਸਬੀਰ ਕੌਰ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਜੀਵਨ ਨਾਲ ਸੰਬੰਧਿਤ ਸਾਖੀਆਂ ਨੂੰ ਘੱਟ ਘੱਟ ਵਾਸੀ ਵਿੱਚ ਪੇਸ਼ ਕੀਤਾ ਹੈ। ਇਹੋ ਜਿਹੀਆਂ ਸਾਖੀਆਂ ਹਰੀਸ਼ ਅਰੋੜਾ ਦੀਆਂ ਪੁਸਤਕਾਂ–ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਿਰਾਟ ਸਵਰੂਪ (ਹਿੰਦੀ) ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਸੰਬੰਧੀ ਸਾਖੀਆਂ ਰਾਹੀਂ ਵੀ ਪਾਠਕਾਂ ਪ੍ਰਤੀ ਦ੍ਰਿਸ਼ਟੀ ਗੋਚਰ ਹੁੰਦਾ ਹੈ।

ਨਾਮਧਾਰੀ ਇਤਿਹਾਸ ਸੰਬੰਧੀ ਅੰਗਰੇਜ਼ੀ ਦੀਆਂ ਦੋ ਪੁਸਤਕਾਂ ਬਹੁਤ ਹੀ ਮਹੱਤਵਪੂਰਨ ਹਨ–Kukas–M.M. Ahluwalia, ਅਤੇ Kuka Movement–Dr. Fauja Singh ਅਤੇ ਇਹਨਾਂ ਤੋਂ ਵੀ ਜ਼ਿਆਦਾ ਤੇ ਖੋਜੀਆਂ ਲਈ ਲਾਹੇਵੰਦ ਪੁਸਤਕਾਂ ਹਨ–Goroo Ram Singh and Kuka Sikhs–By Nahar Singh–Rebels Against the British Rule by Bhai Nahar Singh and Bhai Kirpal Singh ਇਸੇ ਤਰ੍ਹਾਂ ਜਸਵਿੰਦਰ ਸਿੰਘ ਐਮ.ਏ. ਦੀ ਦੁਰਲਭ ਸਮਗਰੀ Kuka Movement, Kukas of Notes in the Punjab. ਵਿੱਚ ਸੰਕਲਿਤ ਹੈ। ਐਚ.ਐਸ. ਹੰਸਪਾਲ ਦੀ ਸੰਪਾਦਿਤ ਅਰਥ ਪੂਰਨ ਰਚਨਾ ਹੈ–Namdhari Sikhs The Pioneer Freedom Fighters. ਉਹਨਾਂ ਦੀ ਸੰਗ੍ਰਹਿ ਕੀਤੀ ਰਚਨਾ 'ਪ੍ਰਵਚਨ–ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ' ਤਾਂ ਸਿੱਖਾਂ ਲਈ ਬਾਣੀ ਦਾ ਦਰਜਾ ਰੱਖਦੀ ਹੈ।

ਸੰਤ ਦਲੀਪ ਸਿੰਘ ਨਾਮਧਾਰੀ ਜਿੱਥੇ ਸਤਿਗੁਰੂ ਜੀ ਦੀ ਰਜ਼ਾ ਅਨੁਸਾਰ ਸੇਵਾ ਅਤੇ ਸਿਮਰਨ ਨੂੰ ਸਮਰਪਿਤ ਰਹੇ ਹਨ ਉੱਥੇ ਸਾਹਿਤ ਸਿਰਜਨਾ ਦੇ ਖੇਤਰ ਵਿੱਚ ਵੀ ਉਹਨਾਂ ਨੇ ਆਪਣੀ ਪਛਾਣ ਬਣਾਈ ਹੈ। ਉਹਨਾਂ ਦੀ ਰਚਨਾ ਅੰਮ੍ਰਿਤ ਨਾਮ, ਕੂਕਾ ਲਹਿਰ, ਗਾਥਾ ਸੁਤੰਤਰਤਾ ਸੰਗਰਾਮ ਦੀ ਆਦਿ ਰਚਨਾਵਾਂ ਪਾਠਕਾਂ ਨੂੰ ਆਪਣੇ ਨਾਲ ਲੈ ਕੇ ਤੁਰਦੀਆਂ ਹਨ। ਉਹ ਨਿਰੀਖਿਅਕ ਦੇ ਸੰਪਾਦਕ ਵੀ ਰਹੇ ਹਨ।

ਇਹਨਾਂ ਤੋਂ ਕਿਸੇ ਤਰ੍ਹਾਂ ਵੀ ਘੱਟ ਸਾਹਿਤ ਸੁਆਦ ਨਹੀਂ ਦਿੰਦੀ 'ਖਿਲਰੇ ਪੱਤਰੇ' ਜਗਦੀਸ਼ ਸਿੰਘ ਵਰਿਆਮ ਦੀ ਰਚਨਾ। ਵਰਿਆਮ ਜੀ ਇੱਕ ਸੁਲਝੇ ਹੋਏ ਸੰਪਾਦਕ ਹਨ–ਵਰਿਆਮ ਮਾਸਿਕ ਦੇ। ਇਸ ਪਰਚੇ ਰਾਹੀਂ ਉਹ ਆਮ ਪਾਠਕਾਂ, ਬੁੱਧੀਜੀਵੀਆਂ ਅਤੇ ਲੇਖਕਾਂ ਵਿੱਚ ਨਾਮਧਾਰੀ ਇਤਿਹਾਸ ਅਤੇ ਜੀਵਨ ਜਾਚ ਦਾ ਪ੍ਰਚਾਰ ਕਰਦੇ ਹਨ, ਉਹ ਨਾਮਧਾਰੀ ਦਰਬਾਰ ਦੇ ਜਨਰਲ ਸਕੱਤਰ ਹਨ ਜੇ ਵਰਿਆਮ ਦੇ 40 ਸਾਲਾਂ ਦੇ ਸੰਪਾਦਕੀਆਂ ਵਿੱਚੋਂ ਛਾਂਟ ਕੇ ਵੀ ਕੁੱਝ ਪੁਸਤਕਾਂ ਤਿਆਰ ਕੀਤੀਆਂ ਜਾਣ ਤਾਂ ਬਹੁਤ ਸਾਰੇ ਹੋਰ ਖਿਲਰੇ ਪੱਤਰੇ ਇਕੱਠੇ ਹੋ ਸਕਦੇ ਹਨ।

ਤਾਰਾ ਸਿੰਘ ਅਨਜਾਣ, ਸਤਿਗੁਰੂ ਜੀ ਦੀ ਕਿਰਪਾ ਨਾਲ ਸਾਹਿਤ ਅਤੇ ਵਿੱਦਿਆ ਦੇ ਖੇਤਰ ਵਿੱਚ ਆਪਣੀ ਕਲਮ ਚਲਾਉਣ ਵਾਲਾ ਇੱਕ ਹੋਰ ਨਾਮਧਾਰੀ ਲੇਖਕ ਹੈ। ਇਸਨੇ ਜੀਵਨੀਆਂ, ਇਤਿਹਾਸ, ਆਲੋਚਨਾ ਅਤੇ ਨਿਬੰਧ ਰਚਨਾਵਾਂ ਰਾਹੀਂ ਪਾਠਕਾਂ ਨਾਲ ਸਾਂਝ ਪੈਦਾ ਕੀਤੀ ਹੈ। ਇਸ ਦੀਆਂ ਸੰਪਾਦਿਤ ਰਚਨਾਵਾਂ ਅਤੇ ਪਾਠ ਪੁਸਤਕਾਂ ਨੇ ਇਸ ਦੀ ਸਾਂਝ ਦਾ ਘੇਰਾ ਹੋਰ ਚੌੜਾ ਕੀਤਾ ਹੈ। ਇਸ ਦੀਆਂ ਕੁੱਝ ਰਚਨਾਵਾਂ ਹਨ–ਸਭਹਨ ਕੇ ਸਿਰਮੌਰ, ਸਾਹਿਬ ਗੁਣੀ ਗਹੇਰਾ, ਸ਼ਹੀਦ ਬਾਬਾ ਲਹਿਣਾ ਸਿੰਘ (ਪੰਜਾਬੀ-ਹਿੰਦੀ), ਸੇਵਕ ਸੱਚੇ ਸਾਹ ਕੇ, ਆਪਣੇ ਰੂ-ਬਰੂ, ਅਸਾਂ ਕੀ ਖੱਟਿਆ, ਅੰਧੇਰੈ ਦੀਪਕ ਬਾਲੀਐ, ਵਾਰ ਸ੍ਰੀ ਭਗਉਤੀ ਜੀ ਦੀ ਇੱਕ ਅਧਿਐਨ, ਨਾਮਧਾਰੀ ਇਤਿਹਾਸ ਸੰਖੇਪ, ਚੁਤਰ ਸਿਆਣਾ ਸੁਘੜ ਸੋਇ, ਜਿਨਿ ਟੁੱਟੀ ਲਈ ਮਿਲਾਏ, ਸਤਿਗੁਰੂ ਰਾਮ ਸਿੰਘ ਤੇ ਕੂਕਾ ਲਹਿਰ, ਰਾਮ ਵਿਯੋਗੀਆਂ ਦੇ ਬਾਰਾਮਾਂਹ, Namdhari Sikhs A Brief History। ਵਡ ਪ੍ਰਤਾਪ ਸੁਨਿਓ ਪ੍ਰਭ ਤੁਮਰੋ, ਬਡ ਪ੍ਰਤਾਪ ਅਚਰਜ ਰੂਪ, ਪ੍ਰਤਾਪ ਸਦਾ ਗੁਰ ਕਾ ਘਟਿ ਘਟਿ ਆਦਿ ਇਸ ਦੀਆਂ ਸਹਿ ਸੰਪਾਦਿਤ ਰਚਨਾਵਾਂ ਹਨ।

ਇਹਨਾਂ ਦੀਆਂ ਪਾਠ-ਪੁਸਤਕਾਂ ਪ੍ਰਾਇਮਰੀ ਤੋਂ ਸੀਨੀਅਰ ਸਕੈਂਡਰੀ ਲੈਵਲ ਤੱਕ ਪੜ੍ਹਾਈਆਂ ਜਾਂਦੀਆਂ ਹਨ। ਇਹਨਾਂ ਨੂੰ

ਕਈ ਸਨਮਾਨ ਪ੍ਰਾਪਤ ਹੋਏ ਹਨ।

ਸ. ਜਸਵਿੰਦਰ ਸਿੰਘ ਸ੍ਰੀ ਸਤਿਗੁਰੂ ਜੀ ਵੱਲੋਂ ਥਾਪਿਆ ਨਾਮਧਾਰੀ ਸਾਹਿਤ ਤੇ ਇਤਿਹਾਸ ਦਾ ਖੋਜੀ ਵਿਦਵਾਨ ਹੈ। ਉਸਨੇ ਜਿੱਥੇ ਨਾਮਧਾਰੀ ਲਹਿਰ ਸਤਿਗੁਰੂ ਪ੍ਰਤਾਪ ਸਿੰਘ ਸੰਬੰਧੀ ਬਡ ਪ੍ਰਤਾਪ ਸੁਨਿਓ ਪ੍ਰਭੁ ਤੁਮਰੋ, ਪ੍ਰਤਾਪ ਸਦਾ ਗੁਰ ਦਾ ਘਟ ਘਟ, ਬਡ ਪ੍ਰਤਾਪ ਅਚਰਜ ਰੂਪ ਦੇ ਸਹਿ ਸੰਪਾਦਨਾ ਨੂੰ ਪ੍ਰਵਾਨ ਚੜ੍ਹਾਇਆ ਹੈ, ਉੱਥੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ ਅਤੇ ਸਤਿਗੁਰੂ ਬਿਲਾਸ ਸੰਤ ਸੰਤੋਖ ਸਿੰਘ ਬਾਹੋਵਾਲ, ਰਚਨਾਵਾਂ ਸੰਕਲਿਤ ਅਤੇ ਸੰਪਾਦਿਤ ਕਰਕੇ ਨਾਮਧਾਰੀ ਸਾਹਿਤ ਤੇ ਖੋਜੀਆਂ ਦੇ ਪਾਠਕਾਂ ਨੂੰ ਦੁਰਲਭ ਸਮਗਰੀ ਦਿੱਤੀ ਹੈ। ਇਹੀ ਪੁਸਤਕਾਂ ਉਸਦੀ ਵਿਸ਼ੇਸ਼ ਪਛਾਣ ਹਨ।

ਸੂਬਾ ਸੁਰਿੰਦਰ ਕੌਰ ਖਰਲ ਇੱਕ ਖੋਜੀ ਲੇਖਿਕਾ ਹੈ। ਉਹ ਬੜੇ ਸਿਰੜ ਤੇ ਸਿਦਕ ਨਾਲ ਕੰਮ ਕਰ ਰਹੀ ਹੈ। ਉਸਨੇ ਗਲਪ, ਜੀਵਨੀਆਂ, ਯਾਤਰਾ, ਸਾਹਿਤ, ਕਵਿਤਾ ਅਤੇ ਖੋਜ ਦੇ ਖੇਤਰ ਵਿੱਚ ਕੰਮ ਕੀਤਾ ਹੈ, ਉਸ ਦੀਆਂ ਰਚਨਾਵਾਂ ਹਨ–ਤ੍ਰਿਸ਼ਨਾ, ਰੂਹ ਪੰਜਾਬ ਦੀ, ਮਹਾਂਬਲੀ ਰਣਜੀਤ ਸਿੰਘ, ਵਡ ਪ੍ਰਤਾਪੀ ਸਤਿਗੁਰੂ, ਬਰਮਾ ਦੀ ਯਾਤਰਾ, ਅਫਰੀਕਾ ਦੀ ਯਾਤਰਾ, ਬਖਸ਼ਿਸ਼, ਪ੍ਰਕਾਸ਼ ਪੁੰਜ ਭਾਗ 1, ਤੂੰ ਹੀ ਤੂੰ, ਬੰਸਾਵਲੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਅਤੇ ਕੂਕਾ ਅੰਦੋਲਨ ਦੇ ਮਹਾਨ ਸੁਤੰਤਰਤਾ ਸੰਗਰਾਮੀ–ਨਾਮਧਾਰੀ ਸ਼ਹੀਦ। ਉਹ ਇਸਤਰੀ ਨਾਮਧਾਰੀ ਵਿਦਿਅਕ ਜੱਥੇ ਦੀ ਪ੍ਰਧਾਨ ਵੀ ਰਹੀ ਹੈ।

ਦਵਿੰਦਰ ਸਿੰਘ ਗਿੱਲ ਦੀਆਂ ਰਚਨਾਵਾਂ–ਰਾਮ ਵਿਯੋਗੀ–ਸੰਤ ਵਰਿਆਮ ਸਿੰਘ ਮੁਸੱਵਰ, ਨੰਦੇੜੋਂ ਬਾਅਦ ਦਸਮ ਗੁਰੂ, ਸੰਤ ਨਿਧਾਨ ਸਿੰਘ ਆਲਿਮ, ਕਲਮ ਦੇ ਧਨੀ ਸੰਤ ਇੰਦਰ ਸਿੰਘ ਚਕਰਵਰਤੀ ਆਦਿ ਵਧੀਆ ਪੁਸਤਕਾਂ ਹਨ।

ਯੋਗਿੰਦਰਾ ਬਾਲੀ ਅਤੇ ਕਾਲਿਕਾ ਬਾਲੀ ਦੀ ਰਚਨਾ The Warriors in White ਇਤਿਹਾਸਕ ਰਚਨਾ ਹੈ। ਸਵਰਨ ਸਿੰਘ ਸਨੇਹੀ ਦੀ 'ਰਤੇ ਵਹਿਣ' ਅਤੇ 'ਪ੍ਰਾਣ ਪੂਜਾ' ਨਾਮਧਾਰੀ ਵਿਚਾਰਧਾਰਾ ਦੇ ਅਤਿ ਨੇੜੇ ਹੈ।

ਬਲਬੀਰ ਸਿੰਘ ਢਿੱਲੋਂ ਦੀਆਂ ਸੰਦਲੀ ਪੈੜਾਂ, ਅਣਖੀ ਸਫਰ, ਜਾਗਤ ਜੋਤ, ਅਲੌਕਿਕ ਨੂਰ। ਰਜਿੰਦਰ ਸਿੰਘ ਕੰਵਲ ਦੀਆਂ ਪੁਸ਼ਪਾਵਲੀ ਬਹਾਰ, ਪ੍ਰਵਾਸੀ ਦਾ ਪਰਵਾਜ ਤੇ ਬਿਅੰਤ ਰਿਸ਼ਮਾ। ਪ੍ਰਿੰਸੀਪਲ ਅਜੀਤ ਸਿੰਘ ਚੀਮਾ ਦੀ ਜੋਤ ਕਾ ਜਾਮਾ, ਬਿਰਹਾ ਤੇ ਰੁਬਾਈਆਂ ਦੀ ਪਟਾਰੀ। ਹਰਪਾਲ ਸਿੰਘ ਸੇਵਕ ਦੀ ਸਰਬ ਕਲਾ ਸਮਰਥ। ਪੂਰਨ ਸਿੰਘ ਨਿਰਾਲਾ ਦੀ ਜਿਨ ਚਰਨੀਂ ਰਖਿਆ ਲਾਏ। ਸੰਤ ਸਿੰਘ ਦੀ ਸੰਤ ਗੁਰਦੇਵ ਸਿੰਘ ਜੀ ਮਾਂਗਟ। ਹਰਭਜਨ ਕੌਰ ਦੀ ਅਨੋਖੀ ਖੁਸ਼ਬੂ। ਸਾਧੂ ਸਿੰਘ ਕਿਸਾਨ ਦੀ ਸਿੱਖ ਇਤਿਹਾਸ ਦੀ ਝਲਕ। ਸੰਤੋਖ ਸਿੰਘ ਸਾਜਨ ਦੀ ਸੁਨਹਿਰੇ ਬੋਲ ਤੇ ਤੋਪ ਦਾ ਹਾਣੀ। ਨਿਰੰਜਨ ਸਿੰਘ ਮ੍ਰਿਗੇਸ਼ ਦੀ ਸਾਕਾ ਮਲੇਰਕੋਟਲਾ–ਸੰਪਾਦਨ ਸਵਰਨ ਸਿੰਘ ਸਨੇਹੀ। ਗੁਰਦੇਵ ਸਿੰਘ ਰਾਏ ਦੀ ਅਦੁੱਤੀ ਰਹਿਬਰ। ਦਰਸ਼ਨ ਸਿੰਘ ਮਠਾੜੂ ਦੀ ਪਲੇਠਾ ਕਾਵਿ ਸੰਗ੍ਰਹਿ। ਜਗੀਰ ਸਿੰਘ ਨਾਮਧਾਰੀ ਦੀ ਸਾਧ ਕੀ ਮਹਿਮਾ ਬੇਦ ਨਾ ਜਾਨਹਿ। ਰਣਜੀਤ ਕੌਰ ਜੀਤ ਦੀ ਤੜਫ ਤੇਰੇ ਦੀਦ ਦੀ। ਨਰ ਸਿੰਘ ਦਾਸ ਅਚਿੰਤ ਦੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕੁੰਡਲੀ। ਰਾਮ ਸ਼ਰਨ ਵਿਦਿਆਰਥੀ ਦੀ ਰਾਮ ਸਿੰਘ ਔਰ ਕੂਕਾ ਵਿਦਰੋਹ (ਹਿੰਦੀ)। ਡਾ. ਰੇਣੂ ਦਿਵੇਦੀ ਦੀ ਭਾਰਤੀ ਸੰਤ ਪਰੰਪਰਾ ਮੇਂ ਸਤਿਗੁਰੂ ਰਾਮ ਸਿੰਘ ਜੀ ਕਾ ਸਵਰੂਪ ਔਰ ਜੀਵਨ ਦਰਸ਼ਨ (ਹਿੰਦੀ)। ਸੁਰਜੀਤ ਸਿੰਘ ਜੋਬਨ ਦੀ ਰਾਮਗੜ੍ਹੀਆ ਸ਼੍ਰੋਮਣੀ (ਹਿੰਦੀ)। ਹਰਬੰਸ ਸਿੰਘ ਚਾਨਾ ਦੀ ਗੁਰੂ ਗੋਬਿੰਦ ਸਿੰਘ ਜੀ ਅਨੰਦਪੁਰ ਤੋਂ ਦਖਣ ਨਦੇੜ ਤਕ। ਰਜਵੰਤ ਸੈਲਾਨੀ ਦੀ ਸਬਰ। ਗੁਰਮੁਖ ਸਿੰਘ ਰਤਨ ਦੀ ਬਖਸ਼ਿਸ਼। ਡਾ. ਇਕਬਾਲ ਸਿੰਘ ਨਾਮਧਾਰੀ ਦੀ ਸ਼ਹਿਦ ਦੇ ਗੁਣ ਆਦਿ ਪੁਸਤਕਾਂ ਵੀ ਇਸੇ ਕਾਲ ਖੰਡ ਵਿੱਚ ਸ੍ਰੀ ਸਤਿਗੁਰੂ ਜੀ ਦੀ ਕਿਰਪਾ ਨਾਲ ਪਾਠਕਾਂ ਤੱਕ ਪੁਜੀਆਂ।

ਜਸਪਾਲ ਕੌਰ ਪਾਠ ਪੁਸਤਕ ਲੇਖਿਕਾ ਨੇ ਨਿਧਾਨ ਸਿੰਘ ਆਲਿਮ ਦੀਆਂ ਪੁਸਤਕਾਂ ਦਾ ਸਿੱਖ ਧਰਮ ਏਵੰ ਮਾਸ ਤੇ ਸਿੱਖ ਸਿਧਾਂਤ ਪਰੀਚੈ ਦੇ ਰੂਪ ਵਿੱਚ ਹਿੰਦੀ ਅਨੁਵਾਦ ਕੀਤਾ ਤੇ ਤਾਰਾ ਸਿੰਘ ਅਨਜਾਣ ਦੀ ਪੁਸਤਕ ਸ਼ਹੀਦ ਬਾਬਾ ਲਹਿਣਾ ਸਿੰਘ ਦਾ ਵੀ। ਇਹਨਾਂ ਤੋਂ ਇਲਾਵਾ ਪੱਤਰਕਾਰੀ ਦੇ ਖੇਤਰ ਵਿੱਚ ਬਰਮਿੰਘਮ ਯੂ.ਕੇ. ਤੋਂ ਕੂਕ, ਬੈਂਕਾਕ (ਥਾਈਲੈਂਡ) ਤੋਂ Serenity, ਮੰਡੀ (ਹਿਮਾਚਲ ਪ੍ਰਦੇਸ) ਤੋਂ ਯੁਗ ਮਰਯਾਦਾ (ਹਿੰਦੀ), ਨਾਮਧਾਰੀ ਦਰਪਣ, ਗੁਰਸਿੱਖੀ ਵਿਚਾਰਧਾਰਾ, ਸੁਨੇਹੜੇ ਤੇ ਸ਼ਤਾਬਦੀ ਨਿਊਜ਼ ਆਦਿ ਪਰਚੇ ਨਿਕਲਣੇ ਸ਼ੁਰੂ ਹੋਏ। ਨਾਮਧਾਰੀ ਸਾਹਿਤ ਸਭਾ ਸ੍ਰੀ ਜੀਵਨ ਨਗਰ ਦੇ ਕਵੀਆਂ ਨੇ ਆਪਣੀ ਵਿਸ਼ੇਸ਼ ਥਾਂ ਬਣਾਈ। ਸੁਰਜੀਤ ਸਿੰਘ ਜੀਤ ਨੇ ਖੋਜ ਦੇ ਖੇਤਰ ਵਿੱਚ ਵਿਸ਼ੇਸ਼ ਹਿੱਸਾ ਪਾਇਆ।

ਡਾ. ਜਸਵੰਤ ਸਿੰਘ ਜੱਸ–ਬਾਬਾ ਰਾਮ ਸਿੰਘ ਨਾਮਧਾਰੀ, ਸੁਖਦੇਵ ਮਾਦਪੁਰੀ, ਜਸਵੰਤ ਰਾਏ ਦੀਆਂ ਰਚਨਾਵਾਂ ਵੀ ਪਛਾਣਯੋਗ ਹਨ।



ਇਸ ਤਰ੍ਹਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਸਾਹਿਤ ਸਿਰਜਣਾ ਨੂੰ ਜੋ ਹੁਲਾਰਾ ਮਿਲਿਆ ਹੈ ਉਸ ਲਈ ਆਪ ਜੀ ਦੀ ਬਖਸ਼ਿਸ਼ ਦਾ ਪ੍ਰਭਾਵ ਕਬੂਲਿਆ ਜਾਂਦਾ ਹੈ।

**-ਤਾਰਾ ਸਿੰਘ ਅਨਜਾਣ**



ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

***Having spent 53 years in Satchepatsha Sri Satguru Jagjit Singh ji's Pavan Pavitar Charans, we feel privileged to be wishing the whole Namdhari Sadh Sangat a Very happy***
***100th Gurupurab.***

ਸਰਬ ਕਲਾ ਸਮਰੱਥ
ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ
ਸ਼ਤਾਬਦੀ ਪ੍ਰਕਾਸ਼ ਪੁਰਬ ਦੀਆਂ ਸਮੂਹ ਸਿੱਖ,
ਨਾਮਧਾਰੀ ਅਤੇ ਗੁਰੂ ਨਾਨਕ ਨਾਮ ਲੇਵਾ ਸੰਗਤਾਂ ਨੂੰ
**ਲੱਖ ਲੱਖ ਵਧਾਈਆਂ**



**KULDIP,**
**GURDARSHAN**
**& FAMILY**

Address : 17 Manor Road, Donington-We-Heath
Coalville Le67 2FU Tel : + 441530452981, +447702611134



ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

# ਗਰੀਬ ਨਿਵਾਜ
# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸ਼ਤਾਬਦੀ ਪ੍ਰਕਾਸ਼ ਪੁਰਬ ਦੀਆਂ ਸਮੂਹ ਸਿੱਖ, ਨਾਮਧਾਰੀ ਅਤੇ ਗੁਰੂ ਨਾਨਕ ਨਾਮ ਲੇਵਾ ਸੰਗਤਾਂ ਨੂੰ
# ਲੱਖ ਲੱਖ ਵਧਾਈਆਂ



ਸ੍ਰੀ ਸਤਿਗੁਰੂ ਉਦੈ ਸਿੰਘ ਜੀ ਤੋਂ ਅਸ਼ੀਰਵਾਦ ਪ੍ਰਾਪਤ ਕਰਦੇ ਹੋਏ
ਅੰਮ੍ਰਿਤਪਾਲ ਸਿੰਘ ਫਲੋਰਾ ਅਤੇ ਪਰਵਾਰ





ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਸਰਬ ਕਲਾ ਸਮਰੱਥ
ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸ਼ਤਾਬਦੀ ਪ੍ਰਕਾਸ਼ ਪੁਰਬ
ਦੀਆਂ ਸਮੂਹ ਸਿੱਖ,
ਨਾਮਧਾਰੀ ਅਤੇ ਗੁਰੂ ਨਾਨਕ ਨਾਮ ਲੇਵਾ ਸੰਗਤਾਂ ਨੂੰ

## ਲੱਖ ਲੱਖ ਵਧਾਈਆਂ

















# ਨਾਮਧਾਰੀ ਸਿੱਖ ਸੰਗਤ ਸਾਊਥਾਲ, ਯੂ .ਕੇ .



੧ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਗਰੀਬ ਨਿਵਾਜ
ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ
ਸ਼ਤਾਬਦੀ ਪ੍ਰਕਾਸ਼ ਪੁਰਬ ਦੀਆਂ ਸਮੂਹ ਸਿੱਖ,
ਨਾਮਧਾਰੀ ਅਤੇ ਗੁਰੂ ਨਾਨਕ ਨਾਮ ਲੇਵਾ ਸੰਗਤਾਂ ਨੂੰ

**ਲੱਖ ਲੱਖ ਵਧਾਈਆਂ**











# ਨਾਮਧਾਰੀ ਸਿੱਖ ਸੰਗਤ ਯੂ.ਕੇ

# NAMDHARI SIKH SANGAT U.K.

# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

**ਦੀ ਪ੍ਰਕਾਸ਼ ਸਤਾਬਦੀ ਤੇ ਸਮੂਹ ਜਗਤ ਨੂੰ ਲਖ ਲਖ ਵਧਾਈ ਹੋਵੇ।**









## ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਈ-ਲਾਇਬ੍ਰੇਰੀ

www.archive.org/details/namdhari

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਈ-ਲਾਇਬ੍ਰੇਰੀ, ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੀ ਪਰਵਾਨਗੀ ਅਤੇ ਬਖਸ਼ਿਸ਼ ਦੁਆਰਾ ਤਿਆਰ ਕੀਤੀ ਗਈ ਹੈ। ਇਸ ਈ-ਲਾਇਬ੍ਰੇਰੀ ਵਿਚ ਆਪ ਉਹ ਵਡਮੁੱਲੇ ਖਜ਼ਾਨੇ ਨੂੰ ਬਹੁਤ ਅਸਾਨ ਤਰੀਕੇ ਨਾਲ ਦੇਖ ਸਕਦੇ ਹੋ, ਜੋ ਅਜੇ ਤਕ ਸਿਰਫ ਕੁਝ ਇਤਿਹਾਸਕਾਰਾਂ ਅਤੇ ਵਿਦਵਾਨਾਂ ਤਕ ਹੀ ਸੀਮਤ ਸੀ।

ਇਸ ਈ-ਲਾਇਬ੍ਰੇਰੀ ਨਾਲ ਬੱਚੇ, ਵਿਦਿਆਰਥੀ, ਖੋਜਕਾਰ ਅਤੇ ਆਪ ਕਿਸੇ ਵਕਤ ਅਤੇ ਕਿਸੇ ਸਥਾਨ ਵੀ ਅਸਲੀ ਪੁਸਤਕਾਂ ਨੂੰ ਵੇਖ ਸਕਦੇ ਹੋ।

ਇਸ ਈ-ਲਾਇਬ੍ਰੇਰੀ ਨਾਲ ਨਾ ਸਿਰਫ ਆਪ ਉਨ੍ਹਾਂ ਇਤਿਹਾਸਕ ਅਤੇ ਨਾਜ਼ਕ ਪੁਸਤਕਾਂ ਦੀ ਖੋਜ ਕਰ ਸਕਦੇ ਹੋ, ਪਰ ਇਸ ਨਾਲ ਪੁਰਾਤਨ ਪੁਸਤਕਾਂ ਦੀ ਸਾਂਭ ਸੰਭਾਲ ਵੀ ਹੋ ਰਹੀ ਹੈ।

ਇਹ ਈ-ਲਾਇਬ੍ਰੇਰੀ ਆਪ ਜੀ ਵਾਸਤੇ ਬਿਲਕੁਲ ਮੁਫਤ ਹੈ । ਇਸ ਵਿਚ ਆਪ ਗੁਰਬਾਣੀ, ਪੁਰਾਤਨ, ਸਿੱਖੀ, ਨਾਮਧਾਰੀ, ਨੌਜਵਾਨਾਂ, ਬੱਚਿਆਂ ਅਤੇ ਕਈ ਹੋਰ ਵਿਸ਼ਿਆਂ ਤੇ ਪੁਸਤਕਾਂ ਦੇਖ ਸਕਦੇ ਹੋ।

ਜੇਕਰ ਆਪ ਜੀ ਪਾਸ ਕੁਝ ਐਸੀਆਂ ਪੁਸਤਕਾਂ, ਤਸਵੀਰਾਂ ਜਾਂ ਹੋਰ ਕੋਈ ਵਸਤੂ ਹਨ ਤਾਂ ਆਪ ਵੀ ਇਸ ਕਾਰਜ ਵਿਚ ਹਿਸਾ ਪਾ ਸਕਦੇ ਹੋ। ਆਪ ਸ੍ਰੀ ਭੈਣੀ ਸਾਹਿਬ ਵਿਖੇ ਪ੍ਰਬੰਧਕਾਂ ਨਾਲ ਸੰਪਰਕ ਕਰੋ ਜਾਂ ਹੇਠ ਲਿਖੇ ਈ-ਮੇਲ ਨਾਲ ਸੰਪਰਕ ਕਰੋ ਜੀ

NamdhariElibrary@gmail.com

ਆਪ Google ਤੇ Namdhari Elibrary ਦੀ ਖੋਜ ਕਰੋ ਤਾਂ ਆਪ ਈ-ਲਾਇਬ੍ਰੇਰੀ ਉਤੇ ਵੀ ਜਾ ਸਕਦੇ ਹੋ।

ਆਪ ਈ-ਲਾਇਬ੍ਰੇਰੀ ਦਾ ਤਤਕਰਾ ਹੇਠ ਲਿਖੇ ਲਿੰਕ ਨਾਲ ਦੇਖੋ ਜੀ

www.archive.org/details/IndexSJSELibrary

ਆਪ ਵਰਿਆਮ ਦਾ ਪਿਛਲੇ ਅੰਕ ਹੇਠ ਲਿਖੇ ਲਿੰਕ ਨਾਲ ਦੇਖੋ ਜੀ

https://archive.org/details/waryam

# ਤੂੰ ਹੀ ਤੂੰ

ਪ੍ਰਸਿੱਧ ਸਾਹਿਤਕਾਰ ਸੰਤ ਤਰਨ ਸਿੰਘ ਵਹਿਮੀ ਜੀ ਦੇ ਸਾਹਿਤਕ ਵਾਰਿਸ ਅਤੇ ਵਰਿਆਮ ਦੇ ਪਰਮ ਸਨੇਹੀ ਸ੍ਰ. ਸਾਧੂ ਸਿੰਘ ਕਿਸਾਨ ਇਸੇ ਸਾਲ ਅਪਰੈਲ ਵਿੱਚ ਸਦੀਵੀ ਵਿਛੋੜਾ ਦੇ ਕੇ ਸਤਿਗੁਰੂ ਜੀ ਦੇ ਚਰਨਾਂ ਵਿੱਚ ਜਾ ਬਿਰਾਜੇ ਹਨ। ਉਹਨਾਂ ਨੇ ਬਚਪਨ ਤੋਂ ਬੁਢਾਪੇ ਤਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰੇਮ ਦਾ ਨਿੱਘ ਮਾਣਿਆ ਹੈ। ਇਸ ਕਾਵਿ ਰਚਨਾ ਵਿੱਚ ਵੀ ਇਸੇ ਪ੍ਰੇਮ ਦੀ ਝਲਕ ਦਿਖਾਈ ਦਿੰਦੀ ਹੈ, ਜਿਸ ਵਿੱਚ ਉਹਨਾਂ ਨੇ ਅਣਗਿਣਤ ਉਪਮਾਵਾਂ ਦੇ ਕੇ ਸਤਿਗੁਰੂ ਜੀ ਪ੍ਰਤੀ ਸ਼ਰਧਾ ਪ੍ਰਗਟ ਕੀਤੀ ਹੈ। -ਸੰਪਾਦਕ



ਮੈਂ ਆਪਣੇ ਜਾਣ ਬੁੱਝ ਕੇ ਚੁੱਪ ਦਿਲਦਾਰ ਨੂੰ ਆਹਨਾ ਆਂ<br>
ਮੇਰਾ ਯਾਰ ਵੀ ਤੂੰ ਮੇਰਾ ਪਿਆਰ ਵੀ ਤੂੰ ਮੇਰਾ ਦੀਨ ਵੀ ਤੂੰ ਈਮਾਨ ਵੀ ਤੂੰ।<br>
ਮੇਰਾ ਜਿਸਮ ਵੀ ਤੂੰ ਮੇਰਾ ਇਸਮ ਵੀ ਤੂੰ ਮੇਰਾ ਕਲਬੂਤ ਵੀ ਤੂੰ ਜਿੰਦ ਜਾਨ ਵੀ ਤੂੰ<br>
ਮੇਰਾ ਕਾਅਬਾ ਕਿਬਲਾ ਮਸਜਿਦ ਮੰਦਰ ਅੰਜੀਲ ਵੀ ਤੂੰ ਕੁਰਆਨ ਵੀ ਤੂੰ।<br>
ਮੈਂਡੇ ਫ਼ਰਜ਼ ਫ਼ਰੀਜ਼ੇ ਹੱਜ ਜ਼ਕਵਾਤਾਂ ਮੇਰੇ ਮੋਮ ਸਲਾਤ ਅਜ਼ਾਨ ਵੀ ਤੂੰ।<br>
ਮੈਂਡਾ ਜ਼ਿਕਰ ਵੀ ਤੂੰ ਮੈਂਡਾ ਫਿਕਰ ਵੀ ਤੂੰ ਮੈਂਡਾ ਜ਼ੌਕ ਵੀ ਤੂੰ ਵਰਦਾਨ ਵੀ ਤੂੰ।<br>
ਮੇਰੇ ਸਾਂਵਲੇ ਤੂੰ ਮੇਰੇ ਮਿੱਠੜੇ ਤੂੰ ਮੇਰੇ ਮਨ ਮੋਹਨ ਜਾਨਾਨ ਵੀ ਤੂੰ।<br>
ਮੈਂਡਾ ਮੁਰਸ਼ਦ ਹਾਜੀ ਪੀਰ ਤਰੀਕਤ ਮੇਰਾ ਸੇਖ਼ ਹਕਾਇਕ ਖ਼ਾਨ ਵੀ ਤੂੰ।

ਮੇਰੀ ਆਸ ਉਮੀਦ ਦੇ ਖਟਿਆ ਵਟਿਆ ਮੇਰਾ ਤਕੀਆ ਮਾਣ ਤੇ ਤਾਣ ਵੀ ਤੂੰ।<br>
ਮੇਰਾ ਦੁੱਖ ਸੁਖ ਹੱਸਣ ਖੇਲਣ ਤੂੰ ਮੇਰਾ ਦਰਦ ਵੀ ਤੂੰ ਦਿਰਮਾਨ ਵੀ ਤੂੰ।<br>
ਮੇਰੀ ਸ਼ਰਮ ਵੀ ਤੂੰ ਮੇਰਾ ਧਰਮ ਵੀ ਤੂੰ ਮੇਰਾ ਭਰਮ ਵੀ ਤੂੰ ਮੇਰਾ ਗਿਆਨ ਵੀ ਤੂੰ।<br>
ਮੇਰੀ ਖੁਸ਼ੀਆਂ ਦਾ ਅਸਬਾਬ ਵੀ ਤੂੰ ਮੇਰੇ ਵਸਲਾਂ ਦਾ ਸਾਮਾਨ ਵੀ ਤੂੰ।<br>
ਮੇਰਾ ਹੁਸਨ ਤੇ ਭਾਗ ਸੁਹਾਗ ਵੀ ਤੂੰ ਮੇਰਾ ਬਖ਼ਤ ਵੀ ਨਾਮੋ ਨਿਸ਼ਾਨ ਵੀ ਤੂੰ।<br>
ਮੇਰਾ ਵੇਖਣ ਭਾਲਣ ਜਾਚਣ ਸੋਚਣ ਸਮਝਣ ਜਾਣ ਸੰਜਾਣ ਵੀ ਤੂੰ।<br>
ਮੇਰੇ ਠੰਢੜੇ ਸਾਹ ਤੇ ਮੂੰਹ ਮੁਲਾਹਜ਼ਾ ਮੇਰਾ ਹੰਝੂਆਂ ਦਾ ਤੂਫਾਨ ਵੀ ਤੂੰ।<br>
ਮੇਰੇ ਤਿਲਕ ਤਲੂਲੇ ਤੇ ਸੀਧਾਂ ਮਾਂਗਾਂ ਮੇਰਾ ਨਾਜ਼ ਨਹੋਰੇ ਤੇ ਤਾਨ ਵੀ ਤੂੰ।<br>
ਮੈਂਡੀ ਮਹਿੰਦੀ ਕੱਜਲ ਮੁਸ਼ਾਗ ਵੀ ਤੂੰ ਮੈਂਡੀ ਸੁਰਖੀ ਬੀੜਾ ਪਾਨ ਵੀ ਤੂੰ।<br>
ਮੇਰੀ ਵਹਿਸਤ ਜੋਸ਼ ਜਨੂੰਨ ਵੀ ਤੂੰ ਮੇਰੀ ਗਿਰੀਆਂ ਆਹੋ ਫਗਾਨ ਵੀ ਤੂੰ।<br>
ਮੇਰਾ ਅੰਦਰ ਬਾਹਰ ਅਵਲ ਆਖ਼ਰ ਜ਼ਾਹਰ ਵੀ ਤੂੰ ਪਿਨਹਾਨ ਵੀ ਤੂੰ।<br>
ਮੇਰਾ ਬਾਦਲ ਬਰਖਾ ਕਣੀਆਂ ਗਾਜਾਂ ਬਾਰਸ਼ ਤੂੰ ਬਾਗ਼ਾਨ ਵੀ ਤੂੰ।

ਮੇਰੀ ਜ਼ਿੰਦਗੀ ਤੂੰ ਮੇਰੀ ਬੰਦਗੀ ਤੂੰ ਮੇਰਾ ਦੀਨ ਵੀ ਧਰਮ ਈਮਾਨ ਵੀ ਤੂੰ।<br>
ਮੇਰੀ ਮਸਜਿਦ ਤੂੰ ਮੇਰਾ ਮੰਦਰ ਤੂੰ ਮੇਰੀ ਗੀਤਾ ਗ੍ਰੰਥ ਕੁਰਾਨ ਵੀ ਤੂੰ।<br>
ਮੇਰੀ ਸੁਬਹ ਤੂੰ ਮੇਰੀ ਸ਼ਾਮ ਵੀ ਤੂੰ ਮੇਰਾ ਸਿਖਰ ਦੁਪਹਿਰਾ ਹਾਣ ਵੀ ਤੂੰ।<br>
ਮੇਰੀ ਲੱਗਦੀ ਤੂੰ ਮੇਰੀ ਪੁੱਗਦੀ ਤੂੰ ਮੇਰੀ ਲੱਗੀਆਂ ਤੋੜ ਨਿਭਾਣ ਵੀ ਤੂੰ।<br>
ਮੇਰੀ ਇਜ਼ਤ ਤੂੰ ਮੇਰੀ ਲੱਜ਼ਤ ਤੂੰ ਮੇਰੀ ਵਹਿਸ਼ਤ ਦਾ ਸਾਮਾਨ ਵੀ ਤੂੰ।<br>
ਮੇਰਾ ਤਨ ਵੀ ਤੂੰ ਮੇਰਾ ਧਨ ਵੀ ਤੂੰ ਮੇਰਾ ਮਨ ਕੀਤੋ ਪਰਵਾਨ ਵੀ ਤੂੰ।<br>
ਮੇਰਾ ਦਿਲ ਵੀ ਤੂੰ ਦਿਲਦਾਰ ਵੀ ਤੂੰ ਮੇਰੇ ਦਰਦਾਂ ਦਾ ਦਿਰਮਾਨ ਵੀ ਤੂੰ।<br>
ਮੇਰਾ ਅੱਵਲ ਤੂੰ ਮੇਰਾ ਆਖ਼ਰ ਤੂੰ ਮੇਰੀ ਉਮਰਾਂ ਦਾ ਅਰਮਾਨ ਵੀ ਤੂੰ।<br>
ਮੇਰਾ ਜੋਸ਼ ਵੀ ਤੂੰ ਮੇਰਾ ਹੋਸ਼ ਵੀ ਤੂੰ ਮੇਰੀ ਮਸਤੀ ਦਾ ਸੁਲਤਾਨ ਵੀ ਤੂੰ।<br>
ਮੇਰਾ ਜੀਵਨ ਤੂੰ ਮੇਰਾ ਮਰਨ ਵੀ ਤੂੰ ਮੇਰੀ ਮੌਤ ਦਾ ਹਰ ਇਮਕਾਨ ਵੀ ਤੂੰ।<br>
ਮੇਰੀ ਕਲਮ ਵੀ ਤੂੰ ਮੇਰਾ ਇਲਮ ਵੀ ਤੂੰ ਡੁਬ ਹਿਜਰੀਂ ਕਲਮ ਚਲਾਨ ਵੀ ਤੂੰ।<br>
ਮੇਰੀ ਪ੍ਰੀਤ ਵੀ ਤੂੰ ਮੇਰਾ ਪ੍ਰੀਤਮ ਤੂੰ ਮੇਰਾ ਕਮਲਾ ਕੈਸ ਕਿਸਾਨ ਵੀ ਤੂੰ।



-ਸਾਧੂ ਸਿੰਘ ਕਿਸਾਨ

# ਗੁਰੂ ਜਗਜੀਤ ਮੀਤ ਸਾਰੇ ਸੰਸਾਰ ਦਾ

**ਇਸ ਕਵਿਤਾ ਰਾਹੀਂ ਮਾਸਟਰ ਅਮਰੀਕ ਸਿੰਘ ਜੀ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਰਗੱਦੀ ਦੇ ਪੰਜਾਹ ਵਰ੍ਹੇ ਸੰਪੂਰਨ ਹੋਣ ਤੇ ਆਪਣੀ ਅਕੀਦਤ ਭੇਟ ਕੀਤੀ ਹੈ।**



ਗੁਰੂ ਪ੍ਰਤਾਪ ਆਪ ਥਾਪ ਦਿੱਤਾ ਇਹਨਾਂ ਤਾਈਂ,
ਮੁੱਕਾ ਸੰਤਾਪ ਸਾਡਾ ਬਿਰਹਾ ਬੁਖ਼ਾਰ ਦਾ।
ਸੀਨੇ ਵਿਚ ਲੱਗਾ ਫੱਟ ਘੱਟ ਕੀਤਾ ਝੱਟ ਪੱਟ,
ਚਿਹਰੇ ਲੱਟ ਲੱਟ ਤੱਕ ਚਿਹਰਾ ਦਿਲਦਾਰ ਦਾ।
ਦੂਰ ਦੂਰ ਤੀਕ੍ ਜਾਂ ਹਜ਼ੂਰ ਦਾ ਜ਼ਹੂਰ ਹੋਇਆ,
ਨੂਰੋ ਨੂਰ ਹੋਇਆ ਤੱਕ ਭਾਣਾ ਕਰਤਾਰ ਦਾ।
ਮੁੱਢ ਦੀ ਏ ਗੀਤ ਪ੍ਰੀਤ ਨਾਲ ਠੰਢਾ ਸੀਤ ਕਰੇ,
ਗੁਰੂ ਜਗਜੀਤ ਮੀਤ ਸਾਰੇ ਸੰਸਾਰ ਦਾ।

ਰਿੱਧ ਸਿੱਧ ਸੰਗ ਸੁਮਰਿਧ ਕੀਤਾ ਇਸ ਬਿਧ,
ਬਖਸ਼ ਗਿਆਨ ਮੈਲ ਮਨਾਂ ਦੀ ਉਤਾਰਦਾ।
ਉਸਰੇ ਜਾਂ ਮਹਿਲ ਚਹਿਲ ਪਹਿਲ ਹੋਈ ਗੈਲ ਗੈਲ,
ਸਹਿਲ ਸਹਿਲ ਵੇਖੋ ਰੂਪ ਜਗ ਦਾ ਨਿਖਾਰਦਾ।
ਕੰਦਰਾਂ ਜਹੇ ਅੰਦਰਾਂ ਨੂੰ ਮੰਦਰਾਂ ਦਾ ਰੂਪ ਦਿੱਤਾ,
ਉਸਰਿਆਂ ਢਾ ਢਾ ਫੇਰ ਨਵੇਂ ਹੈ ਉਸਾਰਦਾ।
ਏਥੇ ਓਥੇ, ਜਿੱਥੇ ਕਿੱਥੇ ਵਿੱਥੇ ਖੂੰਜੇ ਲਭ ਲਭ,
ਡਿੱਗੇ ਢੱਠੇ ਤੇਜ਼ ਮੱਠੇ ਸਭ ਨੂੰ ਨਿਖਾਰਦਾ।
ਉਹਦੇ ਅਹਿਸਾਨਾਂ ਵਾਲਾ ਦਈਏ ਇਵਜ਼ਾਨਾ ਕਿਵੇਂ,
ਗੁਰੂ ਜਗਜੀਤ ਮੀਤ ਸਾਰੇ ਸੰਸਾਰ ਦਾ।

ਕੋਝਿਆਂ ਕਸੂਤਿਆਂ ਤੇ ਵਿੰਗਿਆਂ ਤਰੇਢਿਆਂ ਨੂੰ,
ਡਿੱਗਿਆਂ ਤੇ ਢੱਠਿਆਂ ਨੂੰ ਪਕੜ ਉਭਾਰਦਾ।
ਦਾਦੇ ਪੜਦਾਦੇ ਲਗੜ ਦਾਦੇ ਰਾਗ ਜਾਣਦੇ ਨਾ,
ਉਹਨਾਂ ਤਾਨ ਸੈਣ ਦੇ ਬਰਾਬਰ ਖਲਾਰਦਾ।
ਐਰੇ ਗ਼ੈਰੇ ਨੱਥੂ ਖ਼ੈਰੇ ਖੇਤਾਂ ਤੇ ਜਾਂ ਲਾਏ ਪਹਿਰੇ,
ਠਹਿਰੇ ਨ ਅਗੇਰੇ ਦਮ ਕੋਈ ਵੀ ਨ ਮਾਰਦਾ।
ਛੇੜੇ ਜਾਂ ਸੰਗੀਤ ਸ਼ੀਤ ਖੁਲ੍ਹਦੀ ਪ੍ਰੀਤ ਵਾਲੀ,
ਗੁਰੂ ਜਗਜੀਤ ਮੀਤ ਸਾਰੇ ਸੰਸਾਰ ਦਾ।

ਕਿਹੜੀ ਕਿਹੜੀ ਸਿਫ਼ਤ ਕਰਾਂ, ਕਿਹੜੇ ਕਿਹੜੇ ਗੁਣ ਗਿਣਾਂ,
ਆਉਂਦਾ ਨਹੀਂ ਅੰਤ ਓਸ ਗੁਣਾਂ ਦੇ ਭੰਡਾਰ ਦਾ।
ਸਾਡੇ ਸੁਖਾਂ ਲਈ ਹੁਣ ਆਪ ਦੁੱਖ ਝੱਲ ਰਿਹੈ,
ਚੁੱਪ ਚੁੱਪ ਰਹਿੰਦੇ ਮੁਖੋਂ ਕੁਝ ਨਹੀਂ ਉਚਾਰਦਾ।
ਆਪਣੀ ਰਜ਼ਾ ਦੇ ਵਿਚ ਰਾਜ਼ੀ ਰਹੇ ਜਮ ਜਮ,
ਮਿਲੇ ਸ਼ਰਫ਼ ਸਦਾ ਸਾਨੂੰ ਉਸ ਦੇ ਦੀਦਾਰ ਦਾ,
ਦੱਸ ਅਮਰੀਕ ਠੀਕ ਠੀਕ ਨਹੀਂ ਗੱਲ ਮੇਰੀ,
ਗੁਰੂ ਜਗਜੀਤ ਮੀਤ ਸਾਰੇ ਸੰਸਾਰ ਦਾ।

ਬੀਤੇ ਨੇ ਪੰਜਾਹ ਵਰ੍ਹੇ ਕੰਮ ਕੀਤੇ ਬੜੇ ਬੜੇ,
ਰੀਤੇ ਭਾਂਡੇ ਭਰੇ ਭਰੇ ਸਭ ਨੂੰ ਪਿਆਰ ਦਾ।
ਕੰਗਲਿਆਂ ਰੰਗਲਿਆਂ ਬੰਗਲੀਂ ਹੈ ਵਾਸ ਕੀਤਾ,
ਜੰਗਲੀਂ ਵਸੰਦਿਆਂ ਨੂੰ ਮਹਿਲਾਂ 'ਚ ਖਲਾਰਦਾ।
ਦੂਈ ਤੇ ਦਵੈਤ ਦੀ ਹਮੈਤ ਤੋਂ ਕੁਰਹਿਤ ਕੀਤੀ,
ਹੋਈ ਏ ਇਨੈਤ ਸਾਡੀ ਵਿਗੜੀ ਸਵਾਰਦਾ।
ਪਤਿਤ ਪੁਨੀਤ ਕਰੇ ਦੋਖੀਆਂ ਤੇ ਜੀਤ ਕਰੇ,
ਗੁਰੂ ਜਗਜੀਤ ਮੀਤ ਸਾਰੇ ਸੰਸਾਰ ਦਾ।



-ਅਮਰੀਕ ਸਿੰਘ
ਸੰਪਰਕ: 8307290412

## ਸਤਿਗੁਰੂ ਜਗਜੀਤ ਸਿੰਘ ਜੀ ਦੀ ਪ੍ਰਕਾਸ਼ ਸ਼ਤਾਬਦੀ ਤੇ

# ਨਿਰਮਲ ਨੀਰ



ਉਹ ਸੀ ਇੱਕ ਦਰਿਆ
ਨਿਰਮਲ ਨੀਰ ਸਦੀ ਭਰ ਵਗਿਆ,
ਕੰਢਿਆਂ ਤੱਕ ਭਰਿਆ।

ਦੋਧੇ ਚਿੱਟੇ ਵਸਤਰਧਾਰਾ ।
ਸੁਰ ਤੇ ਸ਼ਬਦ ਸੰਵਾਰਨਹਾਰਾ।
ਤਪੀ ਤਪੀਸ਼ਰ ਅਪਰਮਪਾਰਾ,
ਰੂਹ ਦੇ ਕਸ਼ਟ ਨਿਵਾਰਨਹਾਰਾ।
ਜਿਸ ਦੀ ਕਰਮ ਦ੍ਰਿਸ਼ਟੀ ਸਦਕਾ,
ਕਣ ਕਣ ਸੁਰ ਭਰਿਆ।
ਉਹ ਸੀ ਇੱਕ ਦਰਿਆ ।

ਮੋਰ ਮਟਕਦੇ ਆਉਂਦੇ ਕੋਲ ।
ਤਲੀਉਂ ਚੋਗਾ ਚੁਗਣ ਅਬੋਲ।
ਰੂਹ ਅੰਦਰ ਵਿਸਮਾਦ ਅਤੋਲ।
ਸੁਣਦੇ ਬਹਿ ਕੇ ਬਚਨ ਅਮੋਲ।
ਪੈਲਾਂ ਪਾਉਣ ਵਜਦ ਵਿੱਚ ਆ ਕੇ,
ਨੈਣੀਂ ਜਲ ਭਰਿਆ।
ਉਹ ਸੀ ਇੱਕ ਦਰਿਆ।

ਖੇਡ ਮੈਦਾਨੇ ਦੇ ਦਿਲਬਰੀਆਂ।
ਮਿਹਰਵੰਤ ਨੇ ਮਿਹਰਾਂ ਕਰੀਆਂ।
ਨਾਲ ਮੈਡਲਾਂ ਝੋਲੀਆਂ ਭਰੀਆਂ।
ਖ਼ੁਸ਼ਕ ਉਮੀਦਾਂ ਹੋਈਆਂ ਹਰੀਆਂ ।
ਸ਼ੁਭਕਰਮਨ ਦਾ ਪੰਥ ਦਿਸੇਰਾ,
ਕਦੇ ਵੀ ਨਾ ਟਰਿਆ।
ਉਹ ਸੀ ਇੱਕ ਦਰਿਆ ।

ਗਊਸ਼ਾਲਾ ਵਿੱਚ ਆਪ ਗੋਪਾਲਾ ।
ਨਾਮ ਪੁਕਾਰ ਧੀਆਂ ਪੁੱਤ ਵਾਲਾ।
ਕੰਡ ਤੇ ਥਾਪੜਾ ਬਾਬਲ ਵਾਲਾ।
ਵੰਡਿਆ ਸਭ ਨੂੰ ਪਿਆਰ ਪਿਆਲਾ।
ਕਥਨੀ ਤੋਂ ਵੀ ਬਹੁਤ ਅਗੇਰੇ,
ਵਾਹ ਓ ਸਰਵਰਿਆ।
ਉਹ ਸੀ ਇੱਕ ਦਰਿਆ।

ਸ਼ਬਦ ਸਾਧਕਾਂ ਦਾ ਦੁੱਖਹੰਤਾ।
ਸੁਰ ਦਾ ਭੇਤੀ, ਖ਼ੁਦ ਸੁਰਵੰਤਾ।
ਸਿਮਰਨ ਸੇਵਾ ਜਾਪ ਜਪੰਤਾ।
ਰਸਨਾ ਤੋਂ ਰੱਜ ਕੇ ਰਸਵੰਤਾ।
ਰਾਮ , ਹਰੀ, ਪਰਤਾਪੀ ਸੂਰਜ,
ਉਦੈ ਹੋਣ ਤੋਂ ਅਸਤਣ ਤੀਕਰ,
ਚਾਨਣ ਹੀ ਝਰਿਆ ।
ਉਹ ਸੀ ਇੱਕ ਦਰਿਆ।

ਹਿੰਮਤ ਨਾਲ ਹਨ੍ਹੇਰੇ ਪੂੰਝੇ।
ਰਾਗ ਨਾਦ ਸੰਗ ਦੁਰਮਤਿ ਹੂੰਝੇ।
ਸਾਜ਼ ਆਵਾਜ਼ ਜਦੋਂ ਵੀ ਗੂੰਜੇ।
ਅਨਹਦ ਨਾਦ ਸੁਣੇ ਹਰ ਖੂੰਜੇ।
ਕਲਾ ਦ੍ਰਿਸ਼ਟੀਵੇਤਾ ਰਾਹਬਰ,
ਜਿਸ ਥਾਂ ਹੱਥ ਧਰਿਆ।
ਉਹ ਸੀ ਇੱਕ ਦਰਿਆ।

ਭੁੱਲਦੀ ਨਾ ਮੈਨੂੰ ਛੋਹ ਵਿਸਮਾਦੀ ।
ਪਿਆਰ ਪਿਆਲਾ ਆਦਿ ਜੁਗਾਦੀ।
ਪੀਤਾ ਰੱਜ ਰੱਜ ਨੂਰ ਸਵਾਦੀ।
ਦਰਸ ਪਿਆਸੇ ਹੋ ਗਏ ਆਦੀ।
ਸ਼ਬਦਾਂ ਦੀ ਅੰਜੁਲੀ ਹੈ ਭੇਟਾ,
ਮੈਥੋਂ ਜੋ ਸਰਿਆ।
ਉਹ ਸੀ ਇੱਕ ਦਰਿਆ।
ਨਿਰਮਲ ਨੀਰ ਸਦੀ ਭਰ ਵਗਿਆ,
ਕੰਢਿਆਂ ਤੱਕ ਭਰਿਆ।



ਸੰਪਰਕ–98726–31199
—ਗੁਰਭਜਨ ਗਿੱਲ



# ਅਰਦਾਸ ਦਾ ਚਮਤਕਾਰ

*-ਹਰਵਿੰਦਰ ਸਿੰਘ ਹੰਸਪਾਲ,*

ਸਤਿਗੁਰੂ ਜਗਜੀਤ ਸਿੰਘ ਸੱਚੇ ਪਾਤਸ਼ਾਹ ਜੀ ਦੇ ਬਚਨਾਂ/ਹੁਕਮਾਂ ਦਾ ਭੰਡਾਰ ਹਰ ਨਾਮਧਾਰੀ ਸਿੱਖ ਪਾਸ ਭਰਿਆ ਹੋਇਆ ਹੈ। ਆਪ ਜੋ ਹੁਕਮ ਫੁਰਮਾਉਂਦੇ ਸਨ, ਉਹ ਅੱਟਲ ਸੱਚਾਈ ਹੋ ਨਿਬੜਦੇ ਸਨ। ਜਦੋਂ ਵੀ ਮੈਂ ਕੱਝ ਲਿਖਣ ਬੈਠਦਾ ਹਾਂ ਤਾਂ ਤੁਰਿਆ ਨਹੀਂ ਜਾਂਦਾ ਏਨਾ ਕੁੱਝ ਸਾਮਣੇ ਆ ਜਾਂਦਾ ਹੈ, ਪਤਾ ਨਹੀਂ ਲੱਗਦਾ ਕਿਥੋਂ ਸ਼ੁਰੂ ਕਰਾਂ ਤੇ ਕਿੱਧਰ ਨੂੰ ਮੁਕਾਵਾਂ। ਅੱਜ ਮੈਂ ਕੋਸ਼ਸ਼ ਕਰ ਰਿਹਾ ਹਾਂ, ਪੜਚੋਲ ਕਰਾਂ ਕਿਵੇਂ ਮੈਂ ਦੂਸਰੀ ਵਾਰ 1986 ਵਿੱਚ ਰਾਜਸਭਾ ਦਾ ਮੈਂਬਰ ਬਣਿਆ। ਸ੍ਰੀ ਸਤਿਗੁਰੂ ਜੀ ਨੇ ਕਿਰਪਾ ਕਰਕੇ 1963/64 ਤੋਂ ਆਪਣੀ ਨੇੜਤਾ ਪ੍ਰਦਾਨ ਕਰਨੀ ਸ਼ੁਰੂ ਕਰ ਦਿੱਤੀ ਸੀ। ਮੈਨੂੰ ਐਸਾ ਅਹਿਸਾਸ ਹੋਣ ਲਗਪਿਆ ਸੀ। ਹੋ ਸਕਦਾ ਹੈ ਇਸ ਤੋਂ ਪਹਿਲੋਂ ਹੀ ਕਿਰਪਾ ਕਰ ਰਹੇ ਹੋਣ। ਅਤਿ ਦਾ ਪਿਆਰ ਦੇਂਦੇ ਸਨ। ਕਈ ਹੁਕਮਾਂ ਦੀ ਸਮਝ ਨਹੀਂ ਸੀ ਆਉਂਦੀ। ਦਿੱਲੀ ਦੌਰਿਆਂ ਬਾਦ ਫਿਰ ਮੈਂ ਆਪਣੇ ਪਿਤਾ ਜੀ ਸ੍ਰ. ਗਿਆਨ ਸਿੰਘ ਹੰਸਪਾਲ, ਚੀਫ ਐਨਜਿਨੀਅਰ ਹੁਰਾਂ ਨਾਲ ਬੈਠ ਸਾਰਾ ਕੁੱਝ ਨੂੰ ਚਰਚਾ ਦਾ ਵਿਸ਼ਾ ਬਨਾਉਣਾ ਤੇ ਸਮਝਨ ਦੀ ਕੋਸ਼ਸ਼ ਕਰਨੀ। ਪਿਤਾ ਜੀ ਇਸ ਗੱਲ ਵਿੱਚ ਬੜੇ ਸਹਾਈ ਹੁੰਦੇ ਤੇ ਹਰ ਹੁਕਮ ਮੰਨਣ ਵਾਸਤੇ ਉਤਸ਼ਾਹਿਤ ਕਰਦੇ। ਕੁੱਝ ਰਿਸ਼ਤੇਦਾਰਾਂ, ਦੋਸਤਾਂ-ਮਿਤਰਾਂ ਨੂੰ ਇਹ ਸਭ ਚੰਗਾ-ਚੰਗਾ ਨਹੀਂ ਸੀ ਲੱਗਦਾ।ਪਰ ਪਿਤਾ ਜੀ ਦਾ ਇਤਨਾਂ ਸਹਿਯੋਗ ਸੀ, ਕਿ ਮੈਨੂੰ ਹਰ ਗੱਲ ਗਰੀਬ ਨਿਵਾਜ਼ ਜੀ ਦੀ ਸੁਆਦ-ਸੁਆਦ ਲੱਗਦੀ ਸੀ।

ਬਹੁਤ ਹੁਕਮ ਹੁੰਦੇ ਸਨ, ਇੱਕ ਦਿਨ ਮੈਨੂੰ ਬੜੇ ਪ੍ਰੇਮ ਨਾਲ ਇਕਲਿਆਂਪਾਸ ਬਿਠਾ ਸ੍ਰੀ ਸਤਿਗੁਰੂ ਜੀ ਹੁਕਮ ਕੀਤਾ, 'ਮੇਰੀ ਗੱਲ ਧਿਆਨ ਨਾਲ ਸੁਣ, ਜਦੋਂ ਵੀ ਕੋਈ ਕੰਮ ਕਰਨਾ ਹੈ, ਕੋਈ ਗੱਲ ਸ਼ੁਰੂ ਕਰਨੀ ਹੈ, ਕਿੱਤੇ ਜਾਣਾ ਹੈ, ਕਿਤਨੀ ਭੀ ਭੀੜ ਬਣੀ ਹੋਵੇ, ਕਿਤਨੀ ਭੀ ਜਲਦੀ ਹੋਵੇ ਅਰਦਾਸ ਕਰਕੇ ਜਾਣਾ ਹੈ, ਸਤਿਗੁਰੂ ਸਫਲਤਾ ਬਖ਼ਸ਼ਨ ਗੇ। ਮੇਰੀ ਗੱਲ ਧਿਆਨ ਨਾਲ ਸੁਣ ਲੈ, ਮੈਂ ਤੇਨੂੰ ਕਿਤੇ ਵੀ ਅਸਫਲ ਨਹੀਂ ਵੇਖਣਾ ਚਾਹੁੰਦਾ। ਫੇਰ ਕੀਸੀ ਖ਼ੁਸ਼ੀਆਂ ਦਾ ਢੇਰ ਲੱਗਨਾ ਸ਼ੁਰੂ ਹੋ ਗਿਆ।

1968 ਤੋਂ 10/12 ਸਾਲ ਭਰਤਪੁਰ ਫੈਕਟਰੀ ਤੋਂ ਐਕਸਪੋਰਟ ਦਾ ਭਰਪੂਰ ਕੰਮ ਕੀਤਾ। 8/10 ਸਾਲ ਬਝਸਟ ਝਨਪੋਰਟਝਰ ਦਾ ਓਾਓਰਦ ਲਗਾਤਾਰ ਮਿਲਦਾ ਰਿਹਾ। ਅਤਿਅੰਤ ਖ਼ੁਸ਼ੀਆਂ, ਬਖ਼ਸ਼ਸ਼ਾਂ ਭਰਪੂਰ ਮਾਇਆ ਦਾ ਸੁਖ ਪ੍ਰਾਪਤ ਹੋਇਆ। ਸਾਰਾ ਮਾਲ ਅਮਰੀਕਾ ਜਾਂਦਾ ਸੀ। 1980 ਵਿੱਚ ਐਸੀ ਕਿਰਪਾ ਕੀਤੀ ਗਰੀਬ ਨਿਵਾਜ ਨੇ, ਇੰਦਰਾ ਗਾਂਧੀ / ਸੰਜੇ ਗਾਂਧੀ ਨੇ ਬੁਲਾ ਕੇ ਆਖਿਆ, "ਗੁਰੂ ਜੀ ਨੇ ਆਪ ਕਾ ਨਾਮ ਰਾਜਸਭਾ ਕੇ ਲੀਏ ਭੇਜਾ ਹੈ, ਆਪ ਜਾ ਕਰ ਰਾਜ ਸਭਾ ਕਾ ਨੌਮੀਨੇਸ਼ਨ ਭਰੀਏ"। ਇਤਨਾਂ ਕੁ ਕਹਿ ਸੰਜੇ ਗਾਂਧੀ ਆਪਣੀ ਮਾਤਾ ਸ੍ਰੀਮਤੀ ਗਾਂਧੀ ਦਾਸੰਦੇਸ਼ ਦੇ ਆਪਨੇ ਕਮਰੇ ਵਿੱਚ ਚੱਲੇ ਗਏ। ਬਾਕੀ ਵੇਰਵਾਂ ਕਿਤੇ ਫਿਰ ਲਿਖਾਂਗਾ। ਮੈਂ ਗਰੀਬ ਨਿਵਾਜ ਜੀ ਦੀ ਬਖ਼ਸ਼ਸ਼ ਨਾਲ ਰਾਜਸਭਾ ਦਾ ਮੈਂਬਰ ਬਣ ਗਿਆ।

1984 ਵਿੱਚ ਸ੍ਰੀਮਤੀ ਇੰਦਰਾ ਗਾਂਧੀ ਦਾ ਓਸਸਓਸਸਨਿਓਟੌਨਿ ਹੋ ਗਿਆ। ਦੰਗੇ ਹੋਏ ਬੜਾ ਅਫਸੋਸ ਹਜ਼ਾਰਾਂ ਸਿੱਖਾਂ ਦੀ ਅਨਆਈ ਸ਼ਹਾਦਤ ਹੋਈ। ਬੜਾ ਦੁਖਦਾਈ ਸਮਾਂ ਸੀ ਮੈਂ ਭੀ ਤੀਨ ਮੂਰਤੀ ਨੇੜੇ 20/22 ਨਾਮਧਾਰੀ ਸਿੰਘਾਂ ਨਾਲ ਫੱਸ ਗਿਆ। ਕਰੀਬ 11/12 ਘੰਟੇ ਬਾਦ ਬਮੁਸ਼ਕਲ ਲੁੱਕ ਛਿਪ ਇੱਕ ਬਸ ਵਿੱਚ ਘਰੀਂ ਪਹੁੰਚੇ।

1986 ਵਿੱਚ ਮੇਰੀ ਰਾਜਸਭਾ ਦੀ ਟਝਰਮ ਮੁੱਕ ਰਹੀ ਸੀ। ਸ੍ਰੀ ਰਾਜੀਵ ਗਾਂਧੀ ਪ੍ਰਧਾਨ ਮੰਤਰੀ ਸਨ। ਮੈਨੂੰ ਬਹੁਤ ਹੀ ਪਿਆਰ ਕਰਦੇ ਸਨ। ਸ੍ਰੀ ਸਤਿਗੁਰੂ ਜੀ ਪ੍ਰਤੀ ਉਹਨਾਂ ਦੀ ਪੂਰੀ ਸ਼ਰਧਾ ਸੀ। ਇੱਕ ਦਿਨ ਮੈਂ ਉਹਨਾਂ ਨਾਲ ਕੁੱਝ ਜ਼ਰੂਰੀ ਸਿਆਸੀ ਗੱਲਾਂ ਕਰ ਰਿਹਾ ਸੀ, ਕਹਿਣ ਲੱਗੇ "ਛੋੜੋ ਸਭ ਬਾਤੇਂ "ਮੁਝੇ ਬਤਾਓ ਤੁਮ ਰਾਜਸਭਾ ਮੇਂ ਵਾਪਸ ਕੈਸੇ ਆਉਗੇ, ਮੁਝੇ ਇਸ ਬਾਤ ਕੀ ਚਿੰਤਾ ਹੈ"। ਮੈਂ ਆਖਿਆ "ਯੇ ਤੋਂ ਆਪ ਨੇ ਬਤਾਨਾ ਹੈ"।"ਅੱਛਾ ਮੁਝੇ ਸੋਚਨੇ ਦੋ" ਆਖ ਚੱਲੇ ਗਏ।

ਰਾਜਸਭਾ ਦੇ ਝਲਝਚਟੌਨਿ ਵਿੱਚ ਸਟੇਟ ਦੇ ਸਾਰੇ ਐਮ. ਐਲ.ਏ ਵੋਟ ਪਾਉਂਦੇ ਹਨ। ਪੰਜਾਬ ਵਿਧਾਨ ਸਭਾ ਵਿੱਚ 117 ਐਮ. ਐਲ. ਏ ਹਨ ਰਾਜਸਭਾ ਦੀਆਂ ਸੀਟਾਂ ਵਾਸਤੇ ਵੋਟਾਂ ਪੈਨੀਆਂ ਸਨ। ਮੈਂ 1986 ਦੀ ਗੱਲ ਕਰ ਰਿਹਾ ਹਾਂ। ਮੇਰੀ ਤੇ ਜਥੇਦਾਰ ਜਗਦੇਵ ਸਿੰਘ ਤਲਵੰਡੀ ਦੀਆਂ ਦੋ ਸੀਟਾਂ ਜੁਲਾਈ ਵਿੱਚ ਖਾਲੀ ਹੋਈਆਂ ਸਨ।

ਸ੍ਰੀ ਰਾਜੀਵ ਗਾਂਧੀ ਨੇ ਮੈਨੂੰ ਕੁੱਝ ਐਸਾ ਸੰਕੇਤ ਦਿੱਤਾ ਹੋਇਆ ਸੀ ਕਿ ਉਹ ਮੈਨੂੰ ਰਾਜਸਭਾ ਵਿੱਚ ਉੜੀਸਾ ਤੋਂ ਲੈ ਕੇ ਆਉਣਗੇ। ਅਚਾਨਕ ਇੱਕ ਰਾਤ ਦਸ ਵਜੇ ਫੋਨ ਆਇਆ ਪ੍ਰਧਾਨ ਮੰਤਰੀ ਨਿਵਾਸ ਤੋਂ, "ਪ੍ਰਧਾਨ ਮੰਤਰੀ ਬਾਤ ਕਰੇਂਗੇ"। ਰਾਜੀਵ ਜੀ ਬੋਲ ਰਹੇ ਸਨ, ਕਹਿਨ ਲੱਗੇ "ਕੱਲ ਪੰਜਾਬ ਮੇਂ ਰਾਜਸਭਾ ਕੀ ਨੌਮੀਨੇਸ਼ਨ ਕੀ ਆਖਰੀ ਤਾਰੀਖ ਹੈ, ਆਪ ਜਾ ਕਰ ਵਹਾਂ ਸੇ ਕਾਗਜ਼ ਭਰੋ"। ਮੈਂ ਕੁੱਝ ਕਹਿਣ ਲੱਗਾ ਤੇ ਬੋਲੇ, "ਅਭੀ 1, ਸਫ਼ਦਰ ਜੰਗ ਰੋਡ ਪਰ ਆ ਜਾਓ"। ਹੈਰਾਨੀ, ਖ਼ੁਸ਼ੀ, ਚਿੰਤਾ ਦਾ ਸੁਮੇਲ ਸਭ ਕਠੀਆਂ ਪ੍ਰੇਸ਼ਾਨ ਕਰਨ ਲੱਗ ਪਈਆਂ। ਅਰਦਾਸ ਕਰ ਪ੍ਰਧਾਨ ਮੰਤਰੀ ਨਿਵਾਸ ਤੇ ਪਹੁੰਚ ਗਿਆ। ਸਾਰੀ ਗੱਲ ਸਮਝ ਕੇ ਅੱਗਲੇ ਦਿਨ ਚੰਡੀਗੜ੍ਹ ਜਾ ਕਾਗਜ਼ਾਂ ਦੇ ਸੈਟ ਕਰ ਰਾਜਸਭਾ ਦੀ ਚੋਨ ਵਾਸਤੇ ਕਾਗਜ਼ ਭਰ ਦਿੱਤੇ।

ਅਕਾਲੀਆਂ ਵੱਲੋਂ ਇੱਕ ਨੰਬਰ ਤੇ ਜਨਰਲ ਜਗਜੀਤ ਸਿੰਘ ਅਰੋੜਾ ਤੇ ਦੂਸਰਾ ਕੈਨਡੀਡੇਟ ਸ. ਸਿਮਰਨਜੀਤ ਸਿੰਘ ਮਾਨ ਸਨ। ਮਾਨ ਸਹਿਬ ਦਾ ਉਹਨੀ ਦਿਨੀਂ ਬੜਾ ਵੱਡਾ ਰੁਤਬਾ ਸੀ, ਉਹਨਾਂ ਦੇ ਨਾਂ ਤੋਂ ਲੋਗ ਸਹਮਦੇ ਸਨ। ਕਾਂਗਰਸ ਪਾਸ 32 ਵੋਟਾਂ ਸਨ। ਚਾਹੀਦੀਆਂ 38 ਤੋਂ ਵੱਧ ਸਨ। ਰਾਜੀਵ ਜੀ ਨੇ ਨਵੇਂ-ਨਵੇਂ ਬਨੇ ਹੋਮ ਮਨਿਸਟਰ ਸ੍. ਬੂਟਾ ਸਿੰਘ, ਡਾ. ਗੁਰਦਿਆਲ ਸਿੰਘ ਢਿਲੋਂ ਤੇ ਰਘੁਨੰਦਨ ਲਾਲ ਭਾਟੀਆ ਐਮ. ਪੀ. ਨੂੰ ਉਚੇਚੇ ਦਿਲੀਉਂ ਭੇਜਿਆ ਕਿ "ਹੰਸਪਾਲ ਜੀ ਕੋ ਜਿਤਾ ਕਰ ਲਾਓ।" ਸ੍. ਬੇਅੰਤ ਸਿੰਘ ਪੰਜਾਬ ਪ੍ਰਦੇਸ਼ ਕਾਂਗਰਸ ਕਮੇਟੀ ਦੇ ਪ੍ਰਧਾਨ ਸਨ। ਸਭ ਸਿਰ ਜੋੜ ਆਪਨੇ ਆਪਨੇ ਤਰੀਕੇ ਨਾਲ 32 ਤੋਂ 38 ਵੋਟਾਂ ਕਰਨ ਵਾਸਤੇ ਦਿਨ ਰਾਤ ਇੱਕ ਕਰ ਰਹੇ ਸਨ। ਤਿਨ ਆਜ਼ਾਦ ਵੋਟਾਂ ਇੱਕ ਸੀ.ਪੀ.ਐਮ. ਤੇ ਇੱਕ ਹੋਰ ਦੀ ਹਾਂ ਪੱਕੀ ਹੋ ਗਈ। ਇੱਕ ਵੋਟ ਅਜੇ ਵੀ ਘੱਟ ਸੀ।

ਰਾਜਸਭਾ ਵਾਸਤੇ ਦੂਸਰੀ ਪ੍ਰੈਫਰੈਂਸ ਦੀਆਂ ਵੋਟਾਂ ਵੀ ਪੈਂਦੀਆਂ ਹਨ। ਸ੍ਰੀ ਸਤਿਗੁਰੂ ਜੀ ਦੀ ਆਗਿਆ ਨਾਲ, ਰਾਜੀਵ ਜੀ ਨੂੰ ਦੱਸ ਕੇ ਮੈਂ ਸ੍ਰੀ ਅੱਟਲ ਬਿਹਾਰੀ ਬਾਜਪਈ ਜੀ ਅਤੇ ਸ੍ਰੀ ਲਾਲ ਕ੍ਰਿਸ਼ਨ ਅਡਵਾਨੀ ਜੀ ਨੂੰ ਮਿਲਿਆ। ਉਹਨਾਂ ਦੂਸਰੀ ਪ੍ਰੈਫਰੈਂਸ ਵੋਟਾਂ ਵਾਸਤੇ ਆਪਨੇ ਵਿਧਾਇਕਾਂ ਨੂੰ ਆਖ ਦਿੱਤਾ। ਉਹ ਨਹੀਂ ਸਨ ਚਾਹੁੰਦੇ ਕਿ ਕਿਸੇ ਕੀਮਤ ਤੇ ਵੀ ਸ. ਸਿਮਰਨਜੀਤ ਸਿੰਘ ਮਾਨ ਜਿੱਤੇ।

ਵੋਟਾਂ ਪਾਉਣ ਦਾ ਦਿਨ ਆ ਗਿਆ। ਜਿੱਤਨਾ ਨਾਮੁਮਕਿਨ ਜਿਹਾ ਲੱਗ ਰਿਹਾ ਸੀ। ਗਿਣਤੀ ਮਿਣਤੀ ਦੀਆਂ ਵੋਟਾਂ ਪੈਨੀਆਂ ਸਨ। ਅਰਦਾਸ ਕਰ ਸਵੇਰੇ ਤੁਰੇ। ਭਾਵੇਂ ਚਓਲਚੁਲਓਟੌਨਿਸ ਸਾਡੇ ਪੂਰੀ ਤਰ੍ਹਾਂ ਵਿਰੁੱਧ ਸੀ, ਪਰ ਕਾਂਗਰਸ ਦੇ ਕੈਂਪ ਵਿੱਚ ਪੂਰਾ ਹੌਂਸਲਾ ਸੀ।

ਅਰਦਾਸ ਵਾਸਤੇ ਡਾ. ਜਸਵੰਤ ਸਿੰਘ ਨੇਕੀ ਲਿਖਦੇ ਹਨ,




"ਸਿਖ ਨੂੰ ਕੋਈ ਭੀੜਾ ਬਨੇ, ਕੋਈ ਤਕਲੀਫ ਆਵੇ, ਅਕਾਲਪੁਰਖ ਦਾ ਆਸਰਾ ਲੈਣ ਦਾ ਆਦੇਸ਼ ਹੈ। ਦੁਖ ਦਰਦ ਵੇਲੇ, ਲੋੜ ਥੁੜ ਵੇਲੇ, ਤਾਂ ਅਰਦਾਸ ਹਰ ਕੋਈ ਕਰ ਲੈਂਦਾ ਹੈ, ਪਰ ਸਿੱਖ ਨੂੰ ਇਸ ਤੋਂ ਵੀ ਅੱਗੇ ਜ਼ਿੰਦਗੀ ਦੇ ਹਰ ਮਰਹਲੇ ਤੇ ਅਰਦਾਸ ਆਸਰਾ ਭਾਲਣ ਦਾ ਆਦੇਸ਼ ਹੈ।"

ਜੇਕਰ ਘੋੜੇ ਤੇ ਚੜ੍ਹਨ ਲੱਗਿਆ, ਰਕਾਬ ਤੇ ਪੈਰ ਰੱਖਦਿਆ, ਕੋਈ ਸੂਰਬੀਰ ਇਤਨਾ ਆਖ ਲੈਂਦਾ ਹੈ, "ਹੇ ਗੁਰੂ ਗੋਬਿੰਦ ਸਿੰਘ ਸੱਚਿਆ ਪਾਤਸ਼ਾਹ, ਆਪਣੇ ਦਾਸ ਦੀ ਰੱਖਿਆ ਕਰੀ" ਤਾਂ ਇਹ ਆਪਨੇ ਆਪ ਵਿੱਚ ਮੁਕੰਮਲ ਅਰਦਾਸ ਹੈ। ਅਰਦਾਸ ਮਨ ਚਿਤ ਲਾ ਕੇ ਕਰਨ ਦਾ ਆਦੇਸ਼ ਹੈ।

ਵੋਟਾਂ ਦੋ ਵਜੇ ਤੱਕ ਪੈ ਗਈਆਂ। ਦੂਸਰੇ ਪਾਸੇ ਸ੍. ਪ੍ਰਕਾਸ਼ ਸਿੰਘ ਬਾਦਲ, ਸ੍. ਸੁਰਜੀਤ ਸਿੰਘ ਬਰਨਾਲਾ, ਜਥੇਦਾਰ ਗੁਰਚਰਨ ਸਿੰਘ ਟੌਹੜਾ, ਸ੍. ਬਲਵੰਤ ਸਿੰਘ ਵਰਗੇ ਲਾਈਨ ਲੱਗਾ ਦਿੱਗਜ ਵੋਟਾਂ ਪਾ ਰਹੇ ਸਨ।

ਤਿਨ ਵਜੇ ਗਿਣਤੀ ਸ਼ੁਰੂ ਹੋਣੀ ਸੀ, ਮੈਂ ਸੋਚਦਾ ਸੀ ਹਾਰ ਤੇ ਤੇ ਹੈ ਮੈਂ ਗਿਣਤੀ ਵਾਸਤੇ ਆਪਨਾ ਨੁਮਾਇੰਦਾ ਭੇਜ ਦੇਂਦਾ ਹਾਂ। ਪਰ ਬਹੁਤ ਜ਼ੋਰ ਨਾਲ ਬੀਬੀ ਗੁਰਬਿੰਦਰ ਕੌਰ ਬਰਾਰ ਜੋਂ ਕਾਂਗਰਸ ਲੈਜਿਸਲੇਟਿਵ ਪਾਰਟੀ ਦੇ ਚੇਅਰਮੈਨ ਸਨ, ਉਹਨਾਂ ਕਿਹਾ ਆਪ ਜਾ। ਮਹਾਰਾਜ ਬੀਰ ਸਿੰਘ ਜੀ ਵੀ ਸਾਰੀ ਪ੍ਰੀਕਿਰਿਆ ਵਿੱਚ ਚੰਡੀਗੜ੍ਹ ਹੀ ਸਨ। ਆਪਨੇ ਸੰਗਤ ਨੂੰ ਇੱਕਠਿਆਂ ਕਰ 19 ਸੈਕਟਰ ਵਿੱਚ ਸੰਤ ਮੰਗਲ ਸਿੰਘ ਜੀ ਦੇ ਘਰ ਇੱਕ ਘੰਟਾ ਨਾਮ-ਸਿਮਰਨ ਕਰ ਸਫ਼ਲਤਾ ਵਾਸਤੇ ਅਰਦਾਸ ਕੀਤੀ।

ਜਦੋਂ ਗਿਣਤੀ ਸ਼ੁਰੂ ਹੋਈ ਵਖਰੀਆਂ-ਵਖਰੀਆਂ ਕੈਂਡੀਡੇਟਾਂ ਦੀਆਂ ਪਰਚੀਆਂ ਦੀਆਂ ਢੇਰੀਆਂ ਲਗਨੀਆਂ ਸ਼ੁਰੂ ਹੋ ਗਈਆਂ। ਸ੍ਰੀ ਸਤਿਗੁਰੂ ਜੀ ਦੀ ਬਖ਼ਸ਼ਸ਼ ਨਾਲ ਮਨ ਦੀ ਇਤਨੀ ਇਕਾਗਰਤਾ ਹੋਈ ਜਿਸ ਦਾ ਮੈਂ ਸ਼ਬਦਾਂ ਵਿੱਚ ਸ਼ਾਇਦ ਕਦੀ ਵੀ ਬਿਆਨ ਨਾ ਕਰ ਸੱਕਾਂ। ਗਿਣਤੀ ਵਾਲੇ ਵੱਖ-ਵੱਖ ਕੈਂਡੀਡੇਟਾਂ ਦੀਆਂ ਪਰਚੀਆਂ ਅਲੱਗ-ਅਲੱਗ ਢੇਰੀਆਂ ਬਨ੍ਹਾ ਰਹੇ ਸਨ। ਪਰ ਮੈਂ ਆਪਣੀ ਢੇਰੀ ਦੀਆਂ ਪਰਚੀਆਂ ਇੱਕ ਟਕ ਗਿਣ ਰਿਹਾ ਸਾਂ। ਇਕ, ਦੋ, ਤਿਨ, ਚਾਰਪੈਂਤੀ, ਛੱਤੀ, ਸੈਂਤੀ ਮੈਂ ਸੋਚਿਆ ਬਸ, ਪਰ ਗਰੀਬ ਨਿਵਾਜ ਜੀ ਕਿਰਪਾ ਕੀਤੀ ਇੱਕ ਪਰਚੀ ਹੋਰ ਆ ਗਈ ਅਠੱਤੀ ਹੋ ਗਈਆਂ। ਮੈਂ ਸ਼ਾਂਤ ਸਾ ਪਰ ਯਕੀਨ ਹੋ ਗਿਆ ਕਿ ਕੋਈ ਕਰਿਸ਼ਮਾ ਜ਼ਰੂਰ ਹੋਇਆ ਹੈ। ਇਹ ਅੱਠਤਵੀਂ ਵੋਟ ਕਿਸ ਨੇ ਪਾਈ ਮੈਨੂੰ ਅੱਜ ਤੱਕ ਪਤਾ ਨਹੀਂ ਲੱਗ ਸੱਕਿਆ। ਬਖ਼ਸ਼ਸ਼ ਨਾਲ ਜਿੱਤ ਹੋ ਗਈ ਆਪਨੇ ਕੈਂਪ ਵਿੱਚ ਖ਼ੁਸ਼ੀਆਂ ਹੀ ਖ਼ੁਸ਼ੀਆਂ। ਭੀੜ ਚੋਂ ਆਵਾਜ਼ ਕੰਨੀ ਪਈ ਜਿਤ ਤੇ ਗਿਆ ਹੈ ਪਰ ਘਰ ਪਹੁੰਚੇਗਾ ਤੱਦ ਨਾ। ਅਰਦਾਸ ਨੇ ਜ਼ਾਹਰਾ ਚਮਤਕਾਰ ਵਖਾਇਆ।

ਉਹਨੀ ਦਿਨੀ ਫੋਨ ਆਦਿ ਤੇ ਹੁੰਦੇ ਨਹੀਂ ਸਨ। ਸ੍ਰੀ ਭੈਣੀ ਸਾਹਿਬ ਸਤਿਗੁਰੂ ਜਗਜੀਤ ਸਿੰਘ ਜੀ ਨਹਿਰ ਤੇ ਜਾਨ ਸਮੇਂ ਦੋਪੈਹਰ 2 ਵਜੇ ਭਜਨ ਦੀ ਵਰਨੀ ਦਾ ਹੁਕਮ ਕਰ ਕੇ ਗਏ, ਹੰਸਪਾਲ ਜੀ ਦੀ ਸਫ਼ਲਤਾ ਲਈ ਅਰਦਾਸ ਕੀਤੀ ਜਾਵੇ।

ਜੈਸੀ ਮੇਰੇ ਮਨ ਦੀ ਇਕਾਗਰਤਾ, ਵਿਸ਼ਵਾਸ, ਸਮਰਪਣ, ਗਰੀਬੀ-ਹਲੀਸੀ ਵਾਲਾ ਉਸ ਸਮੇਂ ਸ੍ਰੀ ਸਤਿਗੁਰੂ ਜੀ ਨੇ ਕਿਰਪਾ ਕਰਕੇ ਬਨਾਇਆ ਸੀ, ਜੇ ਐਸੀ ਦਸ਼ਾ ਹਮੇਸ਼ਾ ਬਨਾਈ ਰੱਖਣ ਤੇ ਫਿਰ ਕਦੀ ਵੀ ਕਿਸੇ ਕਿਸਮ ਦੀ ਘਾਟ ਨਹੀਂ ਹੋ ਸਕਦੀ।ਅਰਦਾਸ ਤਾਂ ਜੁੜੇ ਮਨ ਚਿੱਤ ਦੀ ਅਰਜੋਈ ਹੈ। ਇਸੇ ਲਈ ਆਦੇਸ਼ ਹੈ "ਅਰਦਾਸ ਮਨ ਚਿਤ ਲਾਇ ਕੇ ਕਰਨ ਕਾਰਜ ਸਿਧ ਹੋਵੈ।" ਪਰ ਅਰਦਾਸ ਵਾਸਤੇ ਵੀ ਮਾਲਕ ਦੀ ਬਖ਼ਸ਼ਸ਼ ਚਾਹੀਦੀ ਹੈ। ਅਰਦਾਸ ਦੇ ਘਰ ਵਿੱਚ ਆਉਣ ਲਈ ਵੀ ਸਤਿਗੁਰੂ ਦੀ ਨਦਰ ਲਾਜ਼ਮੀ ਹੈ।"ਨਦਰਿ ਤੁਧੁ ਅਰਦਾਸਿ ਮੇਰੀ ਜਿੰਨੀ ਆਪੁ ਉਪਾਇਆ॥"

ਅਰਦਾਸ ਸ਼ੁਰੂ ਹੀ ਸ਼ੁਕਰਾਨੇ ਦੀ ਭਾਵਨਾ ਨਾਲ ਹੁੰਦੀ ਹੈ। ਸਤਿਗੁਰੂ ਪਾਤਸ਼ਾਹ ਤੇਰਾ ਧਨਵਾਦ ਹੈ, ਆਪ ਨੇ ਮੇਰੇ ਮਨ ਨੂੰ ਅਰਦਾਸ ਵਲ ਪ੍ਰੇਰਿਆ ਹੈ।



*ਪ੍ਰਧਾਨ, ਨਾਮਧਾਰੀ ਦਰਬਾਰ*
*ਚੇਅਰਮੈਨ*
*ਪੰਜਾਬ ਐਨਰਜੀ ਡੇਵਲਪਮੈਂਟ ਐਜੰਸੀ*

# ਸਤਿਗੁਰੂ ਜਗਜੀਤ ਸਿੰਘ ਜੀ ਦਾ ਗੁਰੂ-ਕਾਲ

*-ਗੁਰਬਚਨ ਸਿੰਘ ਭੁੱਲਰ*



ਸਵਾ ਤਰਵੰਜਾ ਸਾਲ ਦਾ ਸਮਾਂ, ਜੋ ਮਨੁੱਖੀ ਜੀਵਨ ਵਿਚ ਬਹੁਤ ਲੰਮਾ ਸਮਝਿਆ ਜਾ ਸਕਦਾ ਹੈ, ਸਮਾਜਿਕ ਇਤਿਹਾਸ ਵਿਚ ਇਕ ਛਿਣ ਵਾਂਗ ਹੁੰਦਾ ਹੈ। ਪਰ ਜੇ ਕਿਸੇ ਸਮਾਜ, ਪੰਥ ਜਾਂ ਭਾਈਚਾਰੇ ਦੀ ਅਗਵਾਈ ਸਮਰੱਥ ਹੱਥਾਂ ਵਿਚ ਹੋਵੇ, ਏਨਾ ਸਮਾਂ ਵੀ ਵੱਡੀਆਂ ਪ੍ਰਾਪਤੀਆਂ ਦਾ ਮਾਣ ਕਰ ਸਕਦਾ ਹੈ। ਆਪਣੇ ਗੁਰੂ-ਕਾਲ ਦੇ ਅੱਧੀ ਸਦੀ ਤੋਂ ਕੁਝ ਵੱਧ ਦੇ ਸਮੇਂ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਥ-ਪ੍ਰਦਰਸ਼ਨ ਅਧੀਨ ਨਾਮਧਾਰੀ ਪੰਥ ਦਾ ਇਤਿਹਾਸ ਇਸ ਦੀ ਇਕ ਮਿਸਾਲ ਹੈ।

1959 ਦੇ ਦਸ ਸਤੰਬਰ ਨੂੰ ਜਦੋਂ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਗੁਰਿਆਈ ਦੀ ਦਸਤਾਰ ਸਜੀ ਸੀ, ਨਾਮਧਾਰੀ ਪੰਥ ਦੇ ਪੈਰਾਂ ਹੇਠਲੀ ਪਗਡੰਡੀ ਅਜੇ ਕੰਕਰਾਂ, ਕੰਡਿਆਂ ਅਤੇ ਟੋਇਆਂ ਤੋਂ ਪੂਰੀ ਤਰ੍ਹਾਂ ਮੁਕਤ ਨਹੀਂ ਸੀ ਹੋਈ। ਦੇਸ ਨੂੰ ਆਜ਼ਾਦ ਹੋਇਆਂ ਅਜੇ ਕੁੱਲ ਬਾਰਾਂ ਸਾਲ ਹੋਏ ਸਨ। ਸਤਿਗੁਰੂ ਰਾਮ ਸਿੰਘ ਜੀ ਵੱਲੋਂ ਆਜ਼ਾਦੀ ਲਈ ਲਾਈ ਗਈ ਲਲਕਾਰ ਅਤੇ ਦਿੱਤੀ ਗਈ ਵੰਗਾਰ ਦੇ ਮਹੱਤਵ ਨੂੰ ਅੰਗਰੇਜ਼ ਚੰਗੀ ਤਰ੍ਹਾਂ ਸਮਝਦੇ ਸਨ। ਆਪਣੇ ਵਿਸ਼ਵਾਸ ਲਈ ਜਾਨਾਂ ਵਾਰਨ ਦੀ ਅਤੇ ਸਤਿਗੁਰੂ ਜੀ ਦੇ ਹਰ ਹੁਕਮ ਉੱਤੇ ਫੁੱਲ ਚਾੜ੍ਹਨ ਦੀ ਨਾਮਧਾਰੀਆਂ ਦੀ ਪ੍ਰੰਪਰਾ ਤੋਂ ਵੀ ਅੰਗਰੇਜ਼ ਭਲੀ ਪ੍ਰਕਾਰ ਜਾਣੂ ਸਨ। ਇਸੇ ਕਰਕੇ ਸਤਿਗੁਰੂ ਰਾਮ ਸਿੰਘ ਜੀ ਨੂੰ ਦੇਸ-ਨਿਕਾਲਾ ਦੇ ਕੇ ਨਾਮਧਾਰੀਆਂ ਨੂੰ ਉਹਨਾਂ ਦੀ ਅਗਵਾਈ ਤੋਂ ਵਿਰਵਾ ਕਰਨ ਦੇ ਯਤਨ ਦੇ ਬਾਵਜੂਦ ਅੰਗਰੇਜ਼ ਨੂੰ ਪੰਜਾਬ ਵਿਚ ਸੌਖਾ ਸਾਹ ਨਹੀਂ ਸੀ ਆ ਰਿਹਾ।

ਸਤਿਗੁਰੂ ਰਾਮ ਸਿੰਘ ਜੀ ਦੀ ਜਗਾਈ ਆਜ਼ਾਦੀ ਦੀ ਜੋਤ ਨੂੰ ਬੁਝਾਉਣ ਲਈ ਅੰਗਰੇਜ਼ ਨੂੰ ਇਕੋ ਢੰਗ ਸੁੱਝਿਆ, ਨਾਮਧਾਰੀਆਂ ਉੱਤੇ ਤਿੱਖੀ ਨਜ਼ਰ ਰੱਖਣੀ ਤੇ ਬਹੁਭਾਂਤੀ ਪਾਬੰਦੀਆਂ ਲਾਉਣਾ ਅਤੇ ਸ੍ਰੀ ਭੈਣੀ ਸਾਹਿਬ ਦੀਆਂ ਸਰਗਰਮੀਆਂ ਨੂੰ ਪੁਲਸੀ ਸੰਗਲਾਂ ਵਿਚ ਜਕੜਨਾ। ਇਤਿਹਾਸ ਇਸ ਗੱਲ ਦਾ ਸਿਹਰਾ ਪਹਿਲਾਂ ਸਤਿਗੁਰੂ ਹਰੀ ਸਿੰਘ ਜੀ ਅਤੇ ਫੇਰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਿਰ ਬੰਨ੍ਹੇਗਾ ਕਿ ਉਹਨਾਂ ਨੇ ਇਸ ਸਭ ਕੁਝ ਦੇ ਬਾਵਜੂਦ ਸਤਿਗੁਰੂ ਰਾਮ ਸਿੰਘ ਜੀ ਦੀ ਜਗਾਈ ਆਜ਼ਾਦੀ ਦੀ ਜੋਤ ਨੂੰ ਦ੍ਰਿੜ੍ਹ ਵਿਸ਼ਵਾਸ, ਅਡੋਲ ਉਦੇਸ਼ ਅਤੇ ਬੇਮਿਸਾਲ ਸਿਰੜ ਦੇ ਤੇਲ ਦੀ ਬੂੰਦ-ਬੂੰਦ ਪਾ ਕੇ ਜਗਦੀ ਰੱਖਿਆ।

ਉੱਨੀ ਸੌ ਸੰਤਾਲੀ ਵਿਚ ਦੇਸ ਆਜ਼ਾਦ ਹੋਇਆ ਤਾਂ ਸ੍ਰੀ ਭੈਣੀ ਸਾਹਿਬ ਲਈ ਪੈਦਾ ਕੀਤੇ ਉਪਰੋਕਤ ਗਲ-ਘੋਟੂ ਮਾਹੌਲ ਵਿਚ ਵੀ ਸੱਜਰੀ ਪੌਣ ਰੁਮਕਣ ਲੱਗੀ। ਸੁਭਾਵਿਕ ਹੀ ਸਤਿਗੁਰੂ ਪ੍ਰਤਾਪ ਸਿੰਘ ਜੀ ਸਾਹਮਣੇ ਪ੍ਰਮੁੱਖ, ਸਗੋਂ ਇਕੋ-ਇਕ ਨਿਸ਼ਾਨਾ ਨਾਮਧਾਰੀ ਪੰਥ ਦਾ ਬਿਖਰਾਉ ਖ਼ਤਮ ਕਰਕੇ ਉਸਨੂੰ ਨਵੇਂ ਸਿਰਿਉਂ ਸੰਗਠਿਤ ਕਰਨਾ ਅਤੇ ਭਵਿੱਖੀ ਨਾਮਧਾਰੀ ਵਿਕਾਸ ਦੇ ਮਾਰਗ ਦੇ ਕੰਕਰ ਤੇ ਕੰਡੇ ਚੁਗ ਕੇ ਉਸਨੂੰ ਸਵਾਹਰਾ ਬਣਾਉਣਾ ਸੀ।ਉਹਨਾਂ ਨੇ ਇਕ ਪਲ ਵੀ ਗੁਆਏ ਬਿਨਾਂ ਆਪਣੀ ਸਾਰੀ ਸ਼ਕਤੀ ਇਸੇ ਨਿਸ਼ਾਨੇ ਉਤੇ ਕੇਂਦਰਿਤ ਕਰ ਦਿੱਤੀ। ਪਰ ਅੰਗਰੇਜ਼ ਦੇ ਨਾਮਧਾਰੀ-ਦਮਨ ਦੇ ਸਿੱਟੇ ਏਨੇ ਸਤਹੀ ਨਹੀਂ ਸਨ ਕਿ ਕੁਝ ਹੀ ਸਮੇਂ ਵਿਚ ਖ਼ਤਮ ਕੀਤੇ ਜਾ ਸਕਦੇ। ਇਸ ਉਪਰੰਤ ਆਜ਼ਾਦੀ ਦੀ ਖ਼ੁਸ਼ੀ ਦੇ ਨਾਲ ਹੀ ਦੇਸ ਲਈ ਜੋ ਮੁਸੀਬਤਾਂ ਅਤੇ ਸਮੱਸਿਆਵਾਂ ਬਣੀਆਂ, ਉਹਨਾਂ ਨੇ ਵੀ ਇਹ ਕਾਰਜ ਏਨਾ ਸੌਖਾ ਨਾ ਰਹਿਣ ਦਿੱਤਾ। ਵੱਡੀ ਮੁਸੀਬਤ ਉਸ ਸਮੇਂ ਬਣੀ ਜਦੋਂ ਨਾਮਧਾਰੀ ਪੰਥ ਆਪਣੇ ਪੁਨਰ-ਗਠਨ ਅਤੇ ਪ੍ਰਫੁੱਲਤਾ ਦੇ ਰਾਹ ਨੂੰ ਸ਼ਾਹਰਾਹ ਬਣਿਆ ਦੇਖਣ ਤੋਂ ਪਹਿਲਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਅਗਵਾਈ ਤੋਂ ਵੰਚਿਤ ਹੋ ਗਿਆ।

ਇਹ ਸਨ ਉਹ ਹਾਲਾਤ ਜਿਨ੍ਹਾਂ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਨੇ ਗੁਰਿਆਈ ਸੰਭਾਲੀ। ਉਹਨਾਂ ਨੇ ਪਿਤਾ-ਗੁਰੂ ਦੀ ਸੌਂਪੀ ਮਸ਼ਾਲ ਨੂੰ ਜਿਵੇਂ ਹੋਰ ਵਧੇਰੇ ਲਟ-ਲਟ ਬਾਲਿਆ, ਨਾਮਧਾਰੀ ਪੰਥ ਦੇ ਪੈਰਾਂ ਹੇਠਲੀ ਪਗਡੰਡੀ ਨੂੰ ਸ਼ਾਹਰਾਹ ਵਿਚ ਬਦਲਿਆ ਅਤੇ ਅਨੇਕ ਸੰਸਾਰਕ ਤੇ ਅਧਿਆਤਮਕ ਪੱਖਾਂ ਤੋਂ ਸਫਲਤਾਵਾਂ ਦੇ ਭਾਗੀ ਬਣਾਇਆ, ਇਹ ਸਾਡੀਆਂ ਅੱਖਾਂ ਸਾਹਮਣੇ ਵਰਤਿਆ ਵਰਤਾਰਾ ਹੈ। ਵਿਰੋਧੀ ਹਾਲਾਤ ਵਿਚ ਨਾਮਧਾਰੀ ਬਿਰਛ ਦੀ ਜੜ ਨੂੰ ਸਾਂਭ ਰੱਖਣਾ ਸਤਿਗੁਰੂ ਹਰੀ ਸਿੰਘ ਅਤੇ ਸਤਿਗੁਰੂ ਪਰਤਾਪ ਸਿੰਘ ਜੀ ਦੇ ਹਿੱਸੇ ਆਇਆ ਸੀ। ਹੁਣ ਇਸ ਜੜ ਨੂੰ ਪ੍ਰਫੁੱਲਤ ਕਰਕੇ ਦੁਬਾਰਾ ਬਿਰਛ ਦੇ ਰੂਪ ਵਿਚ ਵਿਕਸਿਤ ਕਰਨਾ ਸਤਿਗੁਰੂ ਜਗਜੀਤ ਸਿੰਘ ਜੀ ਦੇ ਹਿੱਸੇ ਆਇਆ।

ਇਸ ਸਮੇਂ ਦੌਰਾਨ ਨਾਮਧਾਰੀ ਪੰਥ ਨਾ ਕੇਵਲ ਪਹਿਲੇ ਹਰ ਸਮੇਂ ਨਾਲੋਂ ਵਧੀਕ ਸੰਗਠਿਤ ਹੋਇਆ, ਸਗੋਂ ਭਾਰਤ ਤੋਂ ਬਾਹਰ ਦੁਨੀਆ ਦੇ ਅਨੇਕ ਦੇਸਾਂ ਵਿਚ ਨਾਮਧਾਰੀ ਸਿੱਖਾਂ ਨੇ ਕਾਰੋਬਾਰ ਵਿਚ ਭਾਰੀ ਨਾਮਣਾ ਖੱਟਿਆ। ਚਾਰੇ ਪਾਸੀਂ ਫੈਲੇ ਹੋਏ ਧਾਰਮਿਕ ਬੇਮੁਖਤਾ ਅਤੇ ਪਤਿਤਪੁਣੇ ਦੇ ਮਾਹੌਲ ਵਿਚ ਨਾਮਧਾਰੀ ਸਿੱਖਾਂ ਨੂੰ ਰਹਿਤ-ਮਰਯਾਦਾ ਦੇ ਪਰਪੱਕ ਬਣਾਈ ਰੱਖਣਾ ਕੋਈ ਸਾਧਾਰਨ ਗੱਲ ਨਹੀਂ।ਪਰ ਨਾਮਧਾਰੀ ਪੰਥ ਦਾ ਵਿਕਾਸ ਅਤੇ ਪਸਾਰ ਸਤਿਗੁਰੂ ਜਗਜੀਤ ਸਿੰਘ ਜੀ ਦੀ ਸ਼ਖ਼ਸੀਅਤ ਦਾ ਇਕ ਪ੍ਰਮੁੱਖ ਪੱਖ ਤਾਂ ਹੈ, ਇਕੋ-ਇਕ ਪੱਖ ਨਹੀਂ। ਕਈ ਪੱਖ ਹੋਰ ਅਜਿਹੇ ਹਨ ਜਿਨ੍ਹਾਂ ਦੀ ਆਪਣੀ ਥਾਂ ਵੱਡੀ ਮਹੱਤਤਾ ਹੈ।

ਅਧਿਆਤਮ ਦੇ ਨਾਲ-ਨਾਲ ਸਕੂਲੀ, ਕਾਲਜੀ ਵਿਦਿਆ ਅਤੇ ਖੇਡਾਂ ਉਤੇ ਉਹਨਾਂ ਦਾ ਜ਼ੋਰ ਬੜਾ ਮੁੱਲਵਾਨ ਹੈ। ਹਾਕੀ ਦੇ ਖੇਤਰ ਵਿਚ ਸਰਬੋਤਮ ਪੱਧਰ ਦੇ ਖਿਡਾਰੀ ਨਾਮਧਾਰੀ ਪੰਥ ਦਾ ਝੰਡਾ ਪ੍ਰਸਿੱਧ ਮੁਕਾਬਲਿਆਂ ਵਿਚ ਉੱਚਾ ਝੁਲਾਉਂਦੇ ਹਨ।

ਸੰਗੀਤ ਨਾਲ ਸਤਿਗੁਰੂ ਜੀ ਦਾ ਲਗਾਉ ਤਾਂ ਬੇਮਿਸਾਲ ਸੀ। ਉਹ ਆਪ ਰਾਗ-ਵਿਦਿਆ ਅਤੇ ਸਾਜ-ਸੰਗੀਤ ਦੇ ਮੰਨੇ ਹੋਏ ਗਿਆਤਾ ਸਨ। ਸੰਗੀਤ ਦੀ ਰੁਚੀ ਅਤੇ ਸਿਖਿਆਰਥੀਆਂ ਨੂੰ ਚੰਗੀ ਤੋਂ ਚੰਗੀ ਸਿਖਲਾਈ ਨਾਲ ਨਾਮੀ ਸੰਗੀਤਕਾਰ ਬਣਾਉਣਾ ਉਹਨਾਂ ਦੀ ਰਜ਼ਾ ਰਹਿੰਦੀ ਸੀ। ਭਾਰਤ ਦੇ ਸਰੇਸ਼ਟ ਸ਼ਾਸਤਰੀ ਗਾਇਕ ਅਤੇ ਸੰਗੀਤਕਾਰ, ਜਿਨ੍ਹਾਂ ਦੇ ਦੋ ਬੋਲ ਸੁਣਨ ਨੂੰ ਸਰੋਤੇ ਤਰਸਦੇ ਹਨ, ਅਕਸਰ ਹੀ ਸ੍ਰੀ ਭੈਣੀ ਸਾਹਿਬ ਪਧਾਰਦੇ ਸਨ ਅਤੇ ਸਤਿਗੁਰੂ ਜੀ ਦੀ ਸੰਗੀਤਕ ਸੰਗਤ ਵਿਚ ਬੈਠ ਕੇ ਆਪਣੀ ਕਲਾ ਦੇ ਪ੍ਰਦਰਸ਼ਨ ਦਾ ਆਨੰਦ ਮਾਣਦੇ ਸਨ।

ਗਊਆਂ ਦੀ ਰਾਖੀ ਨਾਮਧਾਰੀ ਇਤਿਹਾਸ ਦਾ ਇਕ ਅਟੁੱਟ ਅੰਗ ਹੈ। ਪੰਜਾਬ ਉੱਤੇ ਕਬਜ਼ੇ ਤੋਂ ਮਗਰੋਂ ਸ਼ਹਿਰਾਂ ਵਿਚ ਗਊਆਂ ਦੇ ਬੁੱਚੜਖਾਨਿਆਂ ਦੀ ਸ਼ਰਾਰਤੀ ਆਗਿਆ ਅੰਗਰੇਜ਼ਾਂ ਨਾਲ ਨਾਮਧਾਰੀ ਸਿੱਖਾਂ ਦੇ ਮੁੱਢਲੇ ਵੱਡੇ ਟਕਰਾਵਾਂ ਦਾ ਕਾਰਨ ਬਣੀ। ਗਊ-ਰੱਖਿਆ ਦੀ ਇਸ ਪ੍ਰੰਪਰਾ ਨੂੰ ਕਾਇਮ ਰਖਦਿਆਂ ਸਤਿਗੁਰੂ ਜਰਜੀਤ ਸਿੰਘ ਜੀ ਇਕ ਆਧੁਨਿਕ ਗਊਪਾਲਕ ਵਜੋਂ ਜਾਣੇ ਗਏ।

ਅਜਿਹਾ ਹੀ ਇਕ ਹੋਰ ਪੁੰਨ-ਕਾਰਜ ਉਹਨਾਂ ਦਾ ਬਿਰਧਾਂ ਵੱਲ ਸਨੇਹੀ ਰਵੱਈਆ ਸੀ। ਸ੍ਰੀ ਭੈਣੀ ਸਾਹਿਬ ਦੇ ਬਿਰਧ ਆਸ਼ਰਮ ਦਾ ਮਿਆਰ ਇਸ ਤੱਥ ਦੀ ਸ਼ਾਹਦੀ ਭਰਦਾ ਹੈ।

ਵੱਖ-ਵੱਖ ਥਾਂਵਾਂ ਉੱਤੇ ਕਈ ਨਾਮਧਾਰੀ ਫ਼ਾਰਮ ਆਧੁਨਿਕ ਵਿਗਿਆਨਕ ਅਤੇ ਕੁਦਰਤੀ ਖੇਤੀ ਦੀ ਇਕ ਰੀਸ ਯੋਗ ਉਦਾਹਰਨ ਹਨ। ਕੁਝ ਸਾਲ ਪਹਿਲਾਂ ਮੈਨੂੰ ਬੰਗਲੌਰ ਨੇੜਲਾ ਵਿਸ਼ਾਲ ਨਾਮਧਾਰੀ ਫ਼ਾਰਮ ਵੇਖਣ ਦਾ ਅਵਸਰ ਪ੍ਰਾਪਤ ਹੋਇਆ ਸੀ। ਵਰਤਮਾਨ ਸਤਿਗੁਰੂ ਸ੍ਰੀ ਉਦੈ ਸਿੰਘ ਜੀ ਦੀ ਦੇਖ-ਰੇਖ ਹੇਠ ਇਸ ਫ਼ਾਰਮ ਦੀ ਕਾਰਗੁਜ਼ਾਰੀ ਦੰਗ ਕਰ ਦੇਣ ਵਾਲੀ ਸੀ। ਨਿਪੁੰਨ ਵਿਗਿਆਨੀਆਂ ਅਧੀਨ ਚੱਲ ਰਹੀ ਪ੍ਰਯੋਗਸ਼ਾਲਾ, ਉੱਤਮ ਕਿਸਮ ਦੇ ਅੰਬ ਤੇ ਨਾਰੀਅਲ, ਅਨੇਕਾਂ ਦੇਸਾਂ ਨੂੰ ਬਰਾਮਦ ਲਈ ਤਿਆਰ ਕੀਤੇ ਜਾਂਦੇ ਫੁੱਲਾਂ ਤੇ ਸਬਜ਼ੀਆਂ ਦੇ ਬੀਜ। ਇਸ ਸਭ ਕੁਝ ਤੋਂ ਵੱਧ ਧਿਆਨ ਖਿੱਚਣ ਵਾਲਾ ਸੀ ਪ੍ਰਬੰਧਕਾਂ ਦਾ ਕਾਮਿਆਂ ਵੱਲ, ਖਾਸ ਕਰਕੇ ਇਸਤਰੀ ਕਾਮਿਆਂ ਵੱਲ ਸਤਿਕਾਰ-ਭਰਿਆ ਰਵੱਈਆ। ਇਤਿਹਾਸਕ ਤੌਰ ਉੱਤੇ ਜਗੀਰਦਾਰੀ ਪ੍ਰਬੰਧ ਅਧੀਨ ਹਰ ਪ੍ਰਕਾਰ ਦੇ ਸ਼ੋਸ਼ਣ ਦੇ ਪਾਤਰ ਰਹੇ ਇਹ ਕਾਮੇ ਹੀ ਨਾਮਧਾਰੀ ਫ਼ਾਰਮ ਦੇ ਧੰਨਵਾਦੀ ਨਹੀਂ, ਸਗੋਂ ਆਲੇ-ਦੁਆਲੇ ਦੀਆਂ ਪੇਂਡੂ ਬਸਤੀਆਂ ਵਿਚ ਇਸ ਕਾਰਨ ਨਾਮਧਾਰੀ ਸਿੱਖਾਂ ਦਾ ਭਾਰੀ ਆਦਰ ਕੀਤਾ ਜਾਂਦਾ ਹੈ। ਹੁਣ ਤਾਂ ਸਾਡੇ ਦਿੱਲੀ ਵਿਚ ਨਾਮਧਾਰੀ ਫ਼ਾਰਮ ਦੀਆਂ ਕਈ ਦੁਕਾਨਾਂ ਖੁੱਲ੍ਹ ਗਈਆਂ ਹਨ, ਜਿਨ੍ਹਾਂ ਦੀਆਂ ਵਸਤਾਂ ਆਪਣੀ ਸ਼ੁੱਧਤਾ ਕਾਰਨ ਹਰਮਨ-ਪਿਆਰੀਆਂ ਹਨ। ਆਮ ਦੁਕਾਨਾਂ ਵਿਚ ਵਿਕਦੇ ਵਿਸ਼ੇਸ਼ ਕਿਸਮ ਦੇ ਖਰਬੂਜ਼ਿਆਂ ਨੂੰ ਤਾਂ ਕਿਹਾ ਹੀ ਨਾਮਧਾਰੀ ਖਰਬੂਜ਼ੇ ਜਾਂਦਾ ਹੈ।

ਅੰਤਲੀ ਗੱਲ, ਇਕ ਸਾਹਿਤਕਾਰ ਹੋਣ ਦੇ ਨਾਤੇ ਸਾਹਿਤ ਪ੍ਰਤੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਜ਼ਰੀਏ ਦੀ। ਸ੍ਰੀ ਭੈਣੀ ਸਾਹਿਬ ਪਹੁੰਚੇ ਹਰ ਸਾਹਿਤਕਾਰ ਦਾ ਆਦਰ-ਮਾਣ ਕਰਨਾ ਤਾਂ ਇਕ ਪ੍ਰੰਪਰਾ ਬਣ ਹੀ ਚੁੱਕੀ ਹੈ, ਸਾਹਿਤ ਸਮਾਗਮਾਂ ਸਮੇਂ ਇਹ ਸਰਪਰਸਤੀ ਹੋਰ ਵਧੇਰੇ ਉਜਾਗਰ ਹੁੰਦੀ ਹੈ। ਮੈਨੂੰ ਨਿੱਜੀ ਜਾਣਕਾਰੀ ਹੈ ਕਿ ਜਦੋਂ ਕਦੇ ਵੀ ਕਿਸੇ ਸਾਹਿਤਕ ਕਾਨਫ਼ਰੰਸ ਦੇ ਪ੍ਰਬੰਧਕਾਂ ਨੇ ਮਾਇਕ ਸਹਾਇਤਾ ਲਈ ਸਤਿਗੁਰੂ ਜਗਜੀਤ ਸਿੰਘ ਜੀ ਤੱਕ ਪਹੁੰਚ ਕੀਤੀ, ਉਹਨਾਂ ਦੀ ਪ੍ਰਾਪਤੀ ਉਹਨਾਂ ਦੀ ਆਸ ਨਾਲੋਂ ਵਡੇਰੀ ਰਹੀ। ਕਾਨਫ਼ਰੰਸ ਸਮੇਂ ਨਾਮਧਾਰੀ ਲੰਗਰ ਇਸ ਮਾਇਕ ਸਹਾਇਤਾ ਤੋਂ ਵਧੀਕ ਹੁੰਦਾ ਹੈ। ਸ਼ੁੱਧ ਦੇਸੀ ਘਿਉ ਵਿਚ ਤਿਆਰ ਹੋਇਆ ਭੋਜਨ ਦੁੱਧ-ਚਿੱਟੀਆਂ ਚਾਦਰਾਂ ਉੱਤੇ ਬੈਠੇ ਸਾਹਿਤਕਾਰਾਂ ਅਤੇ ਸਾਹਿਤ-ਪ੍ਰੇਮੀਆਂ ਨੂੰ ਵਰਤਾ ਰਹੇ ਉੱਜਲ ਸਫ਼ੈਦ ਬਸਤਰਾਂ ਵਾਲੇ ਨਾਮਧਾਰੀ ਵੀਰ ਇਕ ਅਲੌਕਿਕ ਦ੍ਰਿਸ਼ ਪੇਸ਼ ਕਰਦੇ ਹਨ। ਅਜਿਹੇ ਮੌਕੇ ਮੈਂ ਤਾਂ ਹੱਸ ਕੇ ਨਾਮਧਾਰੀ ਪ੍ਰਬੰਧਕਾਂ ਨੂੰ ਅਕਸਰ ਆਖਦਾ ਹਾਂ ਕਿ ਕਾਨਫ਼ਰੰਸ ਦੇ ਬਾਕੀ ਸਾਰੇ ਸੈਸ਼ਨਾਂ ਨਾਲੋਂ ਇਹ ਲੰਗਰ-ਸੈਸ਼ਨ ਵਧੀਕ ਸਫਲ ਅਤੇ ਸੰਤੁਸ਼ਟੀਦਾਇਕ ਹੈ।

ਅਜਿਹੀ ਸੀ ਅਨੇਕ ਲੌਕਿਕ, ਅਲੌਕਿਕ, ਸਾਹਿਤਕ ਅਤੇ ਕਲਾਤਮਕ, ਆਦਿ ਖੇਤਰਾਂ ਨੂੰ ਆਪਣੇ ਕਲਾਵੇ ਵਿਚ ਲੈਣ ਵਾਲੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਗਵਾਈ।



*(ਸੰਪਰਕ: 011-42502364)*

# ਅਸੀਮ, ਬੇਅੰਤ ਅਤੇ ਬੇਪ੍ਰਵਾਹ ਸਤਿਗੁਰੂ

-ਸੁਵਰਨ ਸਿੰਘ ਵਿਰਕ



ਸਤਿਗੁਰੂ ਜਗਜੀਤ ਸਿੰਘ ਜੀ ਅਤੇ ਉਹਨਾਂ ਦੇ ਪੂਜਨੀਕ ਪਿਤਾ, ਸਤਿਗੁਰੂ ਪਰਤਾਪ ਸਿੰਘ ਜੀ ਨੇ ਲਗਾਤਾਰ 53-53 ਵਰ੍ਹੇ, ਨਾਮਧਾਰੀ ਪੰਥ ਦੀ ਅਗਵਾਈ ਕੀਤੀ। ਅਸੀਂ ਕਹਿ ਸਕਦੇ ਹਾਂ ਕਿ ਵੀਹਵੀਂ ਸਦੀ ਦੇ ਪੰਜਾਬ ਦੇ ਨਕਸ਼ ਘੜਨ, ਸੁਆਰਨ ਵਿੱਚ ਪਿਤਾ-ਪੁੱਤਰ ਦੀ ਇਸ ਜੋੜੀ ਦਾ ਵੱਡਮੁੱਲਾ ਯੋਗਦਾਨ ਦੇਰ ਤੱਕ ਯਾਦ ਕੀਤਾ ਜਾਂਦਾ ਰਹੇਗਾ। ਨਾਮਧਾਰੀ ਸੰਤ-ਖ਼ਾਲਸਾ ਦੀ ਸਥਾਪਨਾ, ਉਨ੍ਹੀਵੀਂ ਸਦੀ ਦੇ ਦੂਸਰੇ ਅੱਧ ਦੇ ਅਰੰਭ ਵਿੱਚ ਹੀ ਹੋ ਜਾਣੀ ਇੱਕ ਮਹੱਤਵਪੂਰਨ ਇਤਿਹਾਸਿਕ ਘਟਨਾ ਸੀ। ਸਤਿਗੁਰੂ ਰਾਮ ਸਿੰਘ ਜੀ ਦੁਆਰਾ ਰਾਜਸੀ ਆਰਥਿਕ ਆਜ਼ਾਦੀ ਲਈ ਅਰੰਭ ਕੀਤੀ ਗਈ ਕੂਕਾ ਲਹਿਰ, ਬਸਤੀਵਾਦੀ ਹਕੂਮਤ ਵਿਰੁੱਧ, ਪੰਜਾਬ ਵਿੱਚ ਚੱਲਣ ਵਾਲੀ, ਪਹਿਲੀ ਲੋਕ ਲਹਿਰ ਸੀ ਜਿਸ ਦਾ ਅਸਰ, ਮਗਰਲੀਆਂ ਲੋਕ ਲਹਿਰਾਂ ਨੇ ਵੀ ਕਬੂਲਿਆ। ਕੂਕਾ ਕੇਂਦਰ ਭੈਣੀ ਸਾਹਿਬ ਦੇ ਮੁੱਖ ਦਰਵਾਜ਼ੇ ਤੇ ਅੱਧੀ ਸਦੀ ਤੋਂ ਵੱਧ ਸਮਾਂ, ਪੁਲੀਸ ਚੌਕੀ ਤਾਇਨਾਤ ਰਹੀ। ਪਿਤਾ ਸਤਿਗੁਰੂ ਜਿਉਂ, ਸਤਿਗੁਰੂ ਜਗਜੀਤ ਸਿੰਘ ਜੀ ਦਾ ਪ੍ਰਕਾਸ਼ ਵੀ ਇਸ ਬੰਦੀ-ਗ੍ਰਹਿ ਬਣੇ, ਗੁਰਦੁਆਰਾ ਭੈਣੀ ਸਾਹਿਬ ਵਿਖੇ ਹੀ ਹੋਇਆ। ਇਸ ਕਾਰਨ ਅੰਗ੍ਰੇਜ਼ ਸਾਮਰਾਜ ਨਾਲ, ਹਰ ਤਰ੍ਹਾਂ ਦੇ ਵੈਚਾਰਿਕ ਵਿਰੋਧ ਵਾਲੇ ਵਾਤਾਵਰਨ ਵਿੱਚ ਆਪ ਨੇ ਬਾਲਪਨ ਤੋਂ ਜਵਾਨੀ ਵੱਲ ਪੁਲਾਂਘਾਂ ਪੁੱਟੀਆਂ। ਹਰ ਰੰਗ ਦੇ ਦੇਸ਼ ਭਗਤਾਂ ਲਈ ਭੈਣੀ ਸਾਹਿਬ ਇੱਕ ਸੁਰੱਖਿਅਤ ਪਨਾਹ ਗਾਹ ਵਜੋਂ ਜਾਣਿਆ ਜਾਂਦਾ ਸੀ, ਜਿਸ ਕਾਰਨ ਸ਼ਹੀਦੇ ਆਜ਼ਮ ਸ੍ਰ. ਭਗਤ ਸਿੰਘ ਦੇ ਪਿਤਾ ਸ੍ਰ. ਕਿਸ਼ਨ ਸਿੰਘ, ਬੱਬਰ ਅਕਾਲੀ ਲਹਿਰ ਦੇ ਨਿਧੜਕ ਯੋਧੇ ਸ੍ਰ. ਰਤਨ ਸਿੰਘ ਰੱਕੜ ਅਤੇ ਕਾਂਗਰਸ ਦੇ ਉੱਘੇ ਆਗੂ, ਪੰਡਿਤ ਜਵਾਹਰ ਲਾਲ ਨਹਿਰੂ ਜਹੀਆਂ ਅਣਗਿਣਤ ਹਸਤੀਆਂ ਦਾ ਦੇਸ਼ ਵੰਡ ਤੋਂ ਪਹਿਲਾਂ, ਭੈਣੀ ਸਾਹਿਬ ਵਿਖੇ ਤੋਰਾ ਫੇਰਾ ਬਣਿਆ ਰਹਿੰਦਾ ਸੀ। ਪਿਤਾ ਸਤਿਗੁਰੂ ਦੀਆਂ ਹਦਾਇਤਾਂ ਅਨੁਸਾਰ, ਬੇਅੰਤ ਜੀ (ਸਤਿਗੁਰੂ ਜਗਜੀਤ ਸਿੰਘ ਜੀ ਦਾ ਬਾਲਪਨ ਦਾ ਨਾਮ) ਉਹਨਾਂ ਦੀ ਸੇਵਾ ਸੰਭਾਲ ਵਿੱਚ ਭਾਗ ਲੈਂਦੇ ਸਨ। ਇਸ ਤਰ੍ਹਾਂ ਇੱਕ ਭਾਵੀ ਸੰਗਰਾਮੀ ਜੀਵਨ ਅਨੁਭਵ ਅਤੇ ਅਨੁਸ਼ਾਸਨ ਦੀ ਕੁਠਾਲੀ ਵਿੱਚ ਘੜਿਆ ਜਾ ਰਿਹਾ ਸੀ।

ਵੀਹਵੀਂ ਸਦੀ ਦੇ ਤੀਜੇ ਅਤੇ ਚੌਥੇ ਦਹਾਕੇ ਤੱਕ ਵੀ ਗੁਰਦੁਆਰਾ ਸ੍ਰੀ ਭੈਣੀ ਸਾਹਿਬ ਵਿਖੇ, ਮਨੁੱਖੀ ਮੁਕਤੀ ਅਤੇ ਦੱਬਿਆਂ ਕੁਚਲਿਆਂ ਦੀ ਬੰਦ ਖਲਾਸੀ ਲਈ, ਸਤਿਗੁਰੂ ਰਾਮ ਸਿੰਘ ਜੀ ਅਤੇ ਗੁਰੂ ਹਰੀ ਸਿੰਘ ਜੀ ਦੀ ਅਦੁੱਤੀ ਅਗਵਾਈ ਹੇਠ ਜੂਝਣ ਵਾਲੇ, ਕੂਕੇ ਸੰਗਰਾਮੀਏ, ਦੇਹ ਕਰਕੇ ਮੌਜੂਦ ਸਨ। ਬਾਬਾ ਲਾਲ ਸਿੰਘ ਲਤਾਲਾ, ਬਾਬਾ ਰਾਘੋ ਸਿੰਘ ਲਾਂਗਰੀ, ਸੁਆਮੀ ਤਖਤ ਸਿੰਘ, ਬਾਬਾ ਸੁਰਜਨ ਸਿੰਘ ਭੋਮਾ ਵਡਾਲਾ, ਮਹੰਤ ਸੇਵਾ ਸਿੰਘ ਸਧਾਰੀ ਮਾਜਰਾ ਵਿਸ਼ੇਸ਼ ਕਰ ਦਾਦੀਆਂ ਮਾਤਾ ਜੀਵਣ ਕੌਰ, ਮਾਤਾ ਫਤੇਹ ਕੌਰ, ਨਾਨੀ ਰਾਮ ਕੌਰ ਆਦਿ ਦੀਆਂ ਛੋਹਾਂ, ਪੁਰਾਤਨ ਨਾਮਧਾਰੀ ਇਤਿਹਾਸ ਦੀ ਰੂਹ ਦਾ ਆਪ ਵਿੱਚ ਪ੍ਰਵੇਸ਼ ਕਰਵਾਉਣ ਵਾਲੀਆਂ ਸਨ। ਨਾਮਧਾਰੀ ਵਿਦਿਆਲਾ ਸ੍ਰੀ ਭੈਣੀ ਸਾਹਿਬ ਦੇ ਕੋਈ ਪੌਣੇ ਸੈਂਕੜੇ ਤੋਂ ਵੱਧ ਸਹਿਯੋਗੀਆਂ ਦੇ ਨਾਲ ਨਾਲ ਪੜ੍ਹਦਿਆਂ, ਲਿਖਦਿਆਂ, ਗੁਰਮਤਿ ਗਿਆਨ, ਰਾਗ ਨਾਦ, ਗੁਰਮਤਿ ਸੰਗੀਤ ਦੀ ਸਾਧਨਾ ਕਰਦਿਆਂ, ਹਿੰਦੀ, ਪੰਜਾਬੀ, ਸੰਸਕ੍ਰਿਤ, ਅੰਗਰੇਜ਼ੀ ਭਾਸ਼ਾਵਾਂ ਦਾ ਗਿਆਨ, ਸ੍ਰੀ ਆਦਿ ਗੁਰੂ ਗਰੰਥ ਸਾਹਿਬ ਅਤੇ ਦਸਮ ਗੁਰੂ ਗ੍ਰੰਥ ਸਾਹਿਬ ਦਾ ਸ਼ੁੱਧ ਪਾਠ, ਸਮਾਜ ਵਿਗਿਆਨ,

ਇਤਿਹਾਸ ਅਤੇ ਪਰਕਿਰਤੀ ਬਾਰੇ ਬਹੁਤ ਕੁੱਝ ਗ੍ਰਹਿਣ ਕੀਤਾ। ਬਾਰ੍ਹਾਂ ਸਾਲਾਂ ਦਾ ਇਹ ਵਿਦਿਆਰਥੀ ਜੀਵਨ ਜਿਸ ਵਿਚ ਪੜ੍ਹਾਈ, ਦਸਤਕਾਰੀ, ਖੇਤੀਬਾੜੀ, ਆਪਣੇ ਬਸਤਰਾਂ ਦੀ ਸਾਂਭ ਸੰਭਾਲ, ਲੰਗਰ ਬਣਾਉਣ ਦੀ, ਸਾਥੀਆਂ ਨੂੰ ਛਕਾਉਣ ਦੀ ਸੇਵਾ, ਇਹ ਉਹ ਬਾਰ੍ਹਾਂ ਸਾਲਾਂ ਦਾ ਜੋਸ਼ ਹੀ ਤਾਂ ਸੀ, ਜਿਸ ਵਿੱਚੋਂ ਆਪ ਪਰੀਪੂਰਣ ਹੋ ਕੇ ਨਿਕਲੇ ਸਨ।

ਵਿੱਦਿਆ ਸਮਾਪਤੀ ਤੋਂ ਬਾਅਦ ਸਤਿਗੁਰੂ ਪਰਤਾਪ ਸਿੰਘ ਜੀ ਦੇ ਨਿਰਦੇਸ਼ਨ ਹੇਠ, ਗੁਰਦੁਆਰਾ ਭੈਣੀ ਸਾਹਿਬ ਦੀ ਪ੍ਰਬੰਧ ਵਿਵਸਥਾ ਅਤੇ ਦੇਸ਼ਾਂ ਵਿਦੇਸ਼ਾਂ ਵਿੱਚ ਫੈਲੇ ਨਾਮਧਾਰੀ ਪੰਥ ਦੀ ਸਾਂਭ ਸੰਭਾਲ ਵਿੱਚ ਵੀ ਆਪ ਆਪਣਾ ਹਿੱਸਾ ਪਾਉਣ ਲੱਗ ਪਏ ਸਨ। ਜਦੋਂ ਆਜ਼ਾਦੀ ਦਾ ਅੰਦੋਲਨ ਆਪਣੇ ਆਖਰੀ ਪੜਾਅ ਵਿੱਚ ਸੀ ਅਤੇ ਸੰਕੀਰਨ ਸੋਚ ਦੇ ਤਹਿਤ ਉਸ ਸਮੇਂ ਦੇ ਅਕਾਲੀ/ਪੰਥਕ ਆਗੂਆਂ ਨੇ, ਕੌਮੀ ਅੰਦੋਲਨ ਦੇ ਉੱਘੇ ਆਗੂ, ਪੰਡਿਤ ਜਵਾਹਰ ਲਾਲ ਲਈ ਜਗਤ ਗੁਰੂ ਬਾਬੇ ਦੇ ਘਰ ਦੇ ਬੂਹੇ ਢੋਹ ਦਿੱਤੇ ਸਨ ਤਾਂ ਯੁਵਾ ਬਾਬਾ ਜਗਜੀਤ ਸਿੰਘ ਜੀ ਨੇ ਨਾਮਧਾਰੀ ਨੌਜਵਾਨਾਂ ਦੇ ਵੱਡੇ ਜੱਥੇ ਵਿੱਚ ਲੈ ਕੇ, ਪੰਡਿਤ ਜੀ ਨੂੰ ਗੁਰਦੁਆਰਾ ਜਨਮ ਅਸਥਾਨ ਦੇ ਮੁੱਖ ਦੁਆਰ ਅੱਗੇ, ਨੱਤ ਮਸਤਕ ਹੋਣ ਦਾ ਸਬੱਬ ਬਣਾਇਆ ਸੀ।

ਬਾਲ ਕਾਲ ਵਿੱਚ, ਜਨਨੀ ਜਗਤ-ਮਾਤਾ ਭੁਪਿੰਦਰ ਕੌਰ, ਦੋਹਾਂ ਭਰਾਵਾਂ ਨੂੰ ਵਿਛੋੜਾ ਦੇ ਗਏ ਸਨ। ਜੋਬਨ ਰੁੱਤੇ ਪਹਿਲੇ ਜੀਵਨ ਸੰਗੀ ਬੀਬੀ ਰਜਿੰਦਰ ਕੌਰ ਜੀ ਕਾਲੂ ਵਾਹਰ ਵਾਲੇ ਸਾਥ ਛੁਡਾ ਗਏ ਸਨ। ਦਰਦ ਵਿਛੋੜੇ ਦੇ ਇਹ ਸੱਲ ਵੱਡੇ ਤਾਂ ਸਨ ਪਰ ਆਪ ਗੁਰਸਿੱਖਾਂ ਜਿਉਂ ਭਾਣਾ ਮੰਨਣ ਅਤੇ ਰਜ਼ਾ ਵਿੱਚ ਰਹਿਣ ਦੇ ਆਦੀ ਸਨ। ਦੀਨ ਦੁਖੀਆਂ ਦਾ ਦਰਦ, ਜਿਸ ਸ਼ਿੱਦਤ ਨਾਲ ਉਹ ਮਹਿਸੂਸ ਕਰਿਆ ਕਰਦੇ ਸਨ, ਉਸ ਦੀਆਂ ਮਿਸਾਲਾਂ ਘੱਟ ਹੀ ਮਿਲਦੀਆਂ ਹਨ। ਦੂਸਰਿਆਂ ਦੀਆਂ ਲੋੜਾਂ ਥੁੜ੍ਹਾਂ ਪੂਰੀਆਂ ਕਰਨ ਲਈ ਆਪ ਜੀ ਨੇ ਕਦੇ ਵੀ ਆਪਣੇ ਵਿੱਤੀ ਸਾਧਨਾ ਦੀ ਸੀਮਾ ਨਹੀਂ ਸੀ ਪਰਖੀ। ਉਹ ਅਸੀਮ ਸਨ, ਬੇਅੰਤ ਸਨ ਅਤੇ ਬੇਪ੍ਰਵਾਹ ਸਨ। ਦੇਸ਼ ਆਜ਼ਾਦੀ ਦੇ ਨਾਲ ਹੀ ਆਏ ਪੰਜਾਬ ਦੇ ਬਟਵਾਰੇ ਸਮੇਂ, ਨਾਮਧਾਰੀ ਭਾਈਚਾਰੇ ਨੂੰ ਪੱਛਮੀ ਪੰਜਾਬ ਵਿੱਚੋਂ, ਪਿਤਾ ਸਤਿਗੁਰੂ ਜੀ ਦੇ ਹੁਕਮ ਤਹਿਤ, ਸਮੇਂ ਸਿਰ, ਸੁਰੱਖਿਅਤ ਪੂਰਬੀ ਪੰਜਾਬ ਵਿੱਚ ਲਿਆਉਣਾ, ਆਪ ਦਾ ਇੱਕ ਵੱਡਾ ਕਾਰਨਾਮਾ ਸੀ ਜੋ ਜਾਨ ਜ਼ੋਖਮ ਵਿੱਚ ਪਾਏ ਬਿਨਾਂ ਨਹੀਂ ਸੀ ਹੁੰਦਾ। ਫਿਰ ਇਹਨਾਂ ਉੱਜੜੇ ਪੁੱਜੜੇ ਆਏ ਲੋਕਾਂ ਲਈ ਸ੍ਰੀ ਭੈਣੀ ਸਾਹਿਬ ਅਤੇ ਚਰਾਲ ਕੋਠੀ (ਜੀਵਨ ਨਗਰ-ਸਿਰਸਾ) ਵਿੱਚ, ਦਿਨ ਰਾਤ ਲੋਹ ਲੰਗਰ ਤਪਣੇ, ਲੀੜਾ ਕੱਪੜਾ, ਦਵਾ ਦਾਰੂ, ਸਿਰ ਲੁਕਾਵਾ, ਨਵੀਂ ਭੋਇ ਵਿੱਚ ਖੇਤੀ ਕਿਰਸਾਣੀ ਦਾ ਜੁਗਾੜ ਕਰਨਾ, ਭੋਇੰ ਦੀ ਵੰਡ ਵੰਡਾਈ, ਪਿੰਡਾਂ ਨੂੰ ਆਬਾਦ ਕਰਨਾ, ਆਪ ਦਾ ਅਗਲਾ ਇੱਕ ਦਹਾਕਾ, ਇਹਨਾਂ ਵੱਡੇ ਕਾਰਜਾਂ ਵਿੱਚ ਬਤੀਤ ਹੋਇਆ। ਇਲਾਕਾ ਜੀਵਨ ਨਗਰ, ਸਤਿਗੁਰੂ ਪਰਤਾਪ ਸਿੰਘ ਜੀ ਦੇ ਸੁਪਨਿਆਂ ਦੀ ਧਰਤੀ ਵਿੱਚ, ਨਾਮਧਾਰੀ ਭਾਈਚਾਰੇ ਨੂੰ ਸੰਗਠਿਤ ਕਰਕੇ, ਇਸ ਨੂੰ ਪੂਰੇ ਸਮਾਜ ਵਿੱਚ ਮਾਣ ਮੱਤਾ ਸਥਾਨ ਦਿਵਾਉਣ ਲਈ, ਸਤਿਗੁਰੂ ਜਗਜੀਤ ਸਿੰਘ ਜੀ ਦੇ ਯਤਨ ਹਮੇਸ਼ਾਂ ਸਲਾਹੇ ਜਾਂਦੇ ਰਹਿਣਗੇ।

ਆਪ ਜੀ ਦੀ ਨਾਮਧਾਰੀ ਪੰਥ ਦੀ ਗੁਰਗੱਦੀ ਨਸ਼ੀਨੀ ਦਾ ਸਮਾਂ, ਕਾਫੀ ਸੰਕਟ ਭਰਪੂਰ ਸੀ। ਸਤਿਗੁਰੂ ਪਰਤਾਪ ਸਿੰਘ ਜੀ ਦੇ ਜੀਵਨ ਦੇ ਆਖਰੀ ਚਾਰ ਪੰਜ ਸਾਲ, ਉਹਨਾਂ ਕੌਮੀ ਅਤੇ ਸੂਬਾਈ ਆਗੂਆਂ, ਜਿਹਨਾਂ ਲਈ ਸਤਿਗੁਰੂ ਜੀ ਹਮੇਸ਼ਾਂ ਸੰਕਟ ਮੋਚਨ ਬਣਦੇ ਆਏ ਸਨ, ਦੀਆਂ ਵਫ਼ਾਦਾਰੀਆਂ ਬਦਲਣ ਦਾ ਸਮਾਂ ਸਿੱਧ ਹੋਇਆ। ਬਹਿਰੂਨੀ ਸ਼ਹਿ ਕਾਰਨ, ਅੰਦਰੂਨੀ ਵਿਵਾਦ ਵੀ ਤਿੱਖੇ ਸਨ। ਸਤਿਗੁਰੂ ਜਗਜੀਤ ਸਿੰਘ ਜੀ ਨੇ, ਪਿਤਾ ਸਤਿਗੁਰੂ ਜੀ ਦੀ ਸਿੱਖਿਆ ਅਨੁਰੂਪ ਚੱਲਦਿਆਂ, ਹੌਲੇ ਹੌਲੇ ਨਾਮਧਾਰੀ ਭਾਈਚਾਰੇ ਨੂੰ ਇੱਕਜੁੱਟਤਾ ਦੇ ਸੂਤਰ ਵਿੱਚ ਪਿਰੋ ਲਿਆ। ਕੌਮਾਂਤਰੀ ਤੌਰ ਤੇ ਇਹ ਸਮਾਂ ਠੰਢੀ ਜੰਗ ਦਾ ਸਮਾਂ ਸੀ। ਅਮਰੀਕਨ ਸਾਮਰਾਜ ਦੂਜੇ ਵਿਸ਼ਵ ਯੁੱਧ ਦੀ ਸਮਾਪਤੀ ਬਾਅਦ, ਸਮਾਜਵਾਦੀ ਕੈਂਪ ਦੇ ਵਿੱਚ ਨਵੇਂ ਆਜ਼ਾਦ ਦੇਸ਼ਾਂ ਦੇ ਸ਼ਾਮਿਲ ਹੋਣ ਸਦਕਾ, ਬੌਖਲਾਹਟ ਵਿੱਚ ਸੀ। ਉਸਨੇ ਹਥਿਆਰਾਂ ਦੀ ਦੌੜ ਤੇਜ਼ ਕਰਕੇ, ਸੋਵੀਅਤ ਸੰਘ ਅਤੇ ਹੋਰ ਵਿਕਾਸਸ਼ੀਲ ਦੇਸ਼ਾਂ ਦਾ ਜੋ ਪੈਸਾ ਮਨੁੱਖੀ ਵਿਕਾਸ ਦਾ ਮਾਹੌਲ ਸਿਰਜਣ ਤੇ ਲੱਗਣਾ ਸੀ ਉਹ ਹਥਿਆਰਾਂ ਦੀ ਖਰੀਦ ਫਰੋਖਤ ਅਤੇ ਨਵੇਂ ਹਥਿਆਰਾਂ ਦੇ ਨਿਰਮਾਣ ਤੇ ਲੁਆ ਰਿਹਾ ਸੀ। ਇਸ ਸਮੇਂ ਸਤਿਗੁਰੂ ਜੀ ਨੇ ਦੁਨੀਆਂ ਭਰ ਦੇ ਅਮਨ ਸੰਗਰਾਮੀਆਂ ਨਾਲ ਇੱਕਜੁੱਟਤਾ ਪ੍ਰਗਟ ਕਰਦਿਆਂ, ਸੰਸਾਰ ਅਮਨ ਲਈ, ਇਤਿਹਾਸਿਕ ਯੋਗਦਾਨ ਪਾਇਆ। ਅਨੇਕ ਅਮਨ ਸੰਮੇਲਨ ਕਰਵਾਏ। ਹੇਲਸਿੰਕੀ ਦੀ ਵਿਸ਼ਵ ਅਮਨ ਕੌਂਸਲ ਦੀ ਇੱਕ ਮੀਟਿੰਗ ਸਮੇਂ, ਆਪ ਦੇ ਨੁਮਾਇੰਦੇ ਵਜੋਂ, ਛੋਟੇ ਭਰਾਤਾ, ਮਹਾਰਾਜ ਬੀਰ ਸਿੰਘ ਸ਼ਾਮਿਲ ਹੋਏ ਸਨ। ਵੀਅਤਨਾਮ, ਚਿੱਲੀ, ਕਿਊਬਾ ਆਦਿ ਵਿੱਚ ਸਾਮਰਾਜੀ ਦਖਲ ਦਾ ਆਪ ਹਮੇਸ਼ਾਂ ਵਿਰੋਧ ਕਰਦੇ ਰਹੇ। ਦੱਖਣੀ ਅਫਰੀਕਾ ਵਿੱਚ ਗੋਰੀ ਸਰਕਾਰ ਦੀ ਰੰਗਭੇਦ ਵਾਦੀ ਨੀਤੀ ਦਾ ਵਿਰੋਧ ਕਰਨ ਵਾਲੇ ਸੂਰਮਿਆਂ ਨੂੰ ਵੀ ਆਪ ਹਮੇਸ਼ਾਂ ਨੈਤਿਕ ਸਮਰਥਨ ਦਿੰਦੇ ਰਹੇ।

ਪੰਜਾਬੀ ਸੂਬਾ ਅੰਦੋਲਨ ਉਸ ਸਮੇਂ ਆਪਣੇ ਸਿਖਰ ਤੇ ਸੀ ਜਦੋਂ ਕੁ ਜਿਹੇ ਆਪ ਨਾਮਧਾਰੀ ਸੰਗਤ ਦੇ ਰਹਿਨੁਮਾ ਬਣੇ। ਇਸ ਅੰਦੋਲਨ ਦੇ ਫਲਸਰੂਪ ਪੰਜਾਬ ਦੇ ਹਿੰਦੂ ਸਿੱਖਾਂ ਵਿੱਚ ਪੈਣ ਵਾਲੇ ਕਿਸੇ ਵੀ ਪਾੜੇ ਦੇ ਮਾੜੇ ਅਸਰ ਤੋਂ, ਦੋਹਾਂ ਧਿਰਾਂ ਨੂੰ ਖ਼ਬਰਦਾਰ ਕਰਨ ਲਈ, ਆਪ ਹਮੇਸ਼ਾਂ ਯਤਨਸ਼ੀਲ ਰਹਿੰਦੇ ਸਨ। ਸਤਿਗੁਰੂ ਪਰਤਾਪ ਸਿੰਘ ਜੀ ਵੀ ਆਪਣੇ ਸਮੇਂ ਵਿੱਚ ਹਿੰਦੂ ਸਿੱਖ ਏਕਤਾ ਦੇ ਵੱਡੇ ਥੰਮ੍ਹ ਗਿਣੇ ਜਾਂਦੇ ਸਨ। ਪ੍ਰਸਿੱਧ ਚਿੰਤਕ ਸ੍ਰੀ ਅਮਰ ਭਾਰਤੀ ਹੋਰਾਂ ਦੀ ਸੰਪਾਦਕੀ ਹੇਠ, ਦਿੱਲੀ ਤੋਂ ਰੋਜ਼ਾਨਾ ਛੱਪਣ ਵਾਲੇ, ਨਵਾਂ ਹਿੰਦੁਸਤਾਨ ਦੇ ਲੇਖਾਂ ਨੇ ਵੀ ਪੰਜਾਬੀ ਸੂਬਾ ਅੰਦੋਲਨ ਨੂੰ ਜਮਹੂਰੀ

ਅਤੇ ਧਰਮ ਨਿਰਪੱਖ ਦਿਸ਼ਾ ਦੇਣ ਦਾ ਸੁਚੇਤ ਯਤਨ ਕੀਤਾ ਸੀ। ਜੇ ਇਹਨਾਂ ਸੁਝਾਵਾਂ ਨੂੰ ਪਰਵਾਨ ਕਰ ਲਿਆ ਜਾਂਦਾ ਤਾਂ ਸ਼ਾਇਦ ਨਵੇਂ ਪੰਜਾਬ ਦੀ ਰੂਪ ਰੇਖਾ ਵੱਖਰੀ ਹੁੰਦੀ। ਵੈਸਾਖੀ 1978 ਤੋਂ ਬਾਅਦ ਅਗਲੇ ਡੇਢ ਦਹਾਕੇ ਦੇ ਸਮੇਂ ਵਿੱਚ, ਪੰਜਾਬ ਫਿਰ ਬਲਦੀ ਦੇ ਬੁੱਥੇ ਆਇਆ ਰਿਹਾ। ਪੰਜਾਬ ਅਤੇ ਆਸਪਾਸ ਦੇ ਲੋਕ ਚੱਕੀ ਦੇ ਦੋ ਪੁੜਾਂ ਵਿੱਚ ਪਿਸ ਰਹੇ ਸਨ। ਇਸ ਸਮੇਂ ਕਾ. ਜਗਜੀਤ ਸਿੰਘ ਅਨੰਦ ਹੋਰਾਂ ਦੀਆਂ ਰੋਜ਼ਾਨਾ ਨਵਾਂ ਜ਼ਮਾਨਾ, ਜਲੰਧਰ ਵਿੱਚ ਸੰਪਾਦਕੀ ਟਿੱਪਣੀਆਂ, ਕਾ. ਸਤਪਾਲ ਡਾਂਗ ਅਤੇ ਹੋਰ ਖੱਬੇ ਪੱਖੀ ਚਿੰਤਕਾਂ ਦੇ ਨਵਾਂ ਜ਼ਮਾਨਾ ਵਿੱਚ ਛਪਦੇ ਲੇਖ, ਪੰਜਾਬ ਵਿੱਚ ਬਲਦੀ ਅੱਗ ਤੇ ਪਾਣੀ ਦੇ ਛਿੱਟੇ ਮਾਰਨ ਜਿਹੇ ਸਨ। ਇਸ ਲਈ ਸਤਿਗੁਰੂ ਜੀ, ਆਪਣੀ ਸੰਗਤ ਨੂੰ ਇਹ ਹੁਕਮ ਕਰਿਆ ਕਰਦੇ ਸਨ ਕਿ ਪੰਜਾਬ ਮਸਲੇ ਨੂੰ ਸੰਜੀਦਗੀ ਨਾਲ ਸਮਝਣ ਅਤੇ ਇਸ ਪ੍ਰਤੀ ਸੰਤੁਲਿਤ ਪਹੁੰਚ ਅਖਤਿਆਰ ਕਰਨ ਲਈ, ਅਖਬਾਰ ਨਵਾਂ ਜ਼ਮਾਨਾ ਹੀ ਪੜ੍ਹਨਾ ਚਾਹੀਦਾ ਹੈ। ਇਸ ਸੰਕਟ ਦੇ ਸਮਾਧਾਨ ਲਈ ਹੋਣ ਵਾਲੇ ਸਮਾਗਮਾਂ/ਸੈਮੀਨਾਰਾਂ ਵਿੱਚ, ਸਤਿਗੁਰੂ ਜੀ ਜਾਂ ਉਹਨਾਂ ਦੇ ਪ੍ਰਤੀਨਿਧੀ ਸ਼ਿਰਕਤ ਕਰਿਆ ਕਰਦੇ ਸਨ। ਦਿੱਲੀ, ਕਾਨਪੁਰ ਆਦਿ ਸ਼ਹਿਰਾਂ ਵਿੱਚ ਹੋਈ ਸਿੱਖ ਵਿਰੋਧੀ ਹਿੰਸਾ ਦੇ ਸ਼ਿਕਾਰ ਅਤੇ ਪੰਜਾਬ ਦੇ ਸਰਹੱਦੀ ਇਲਾਕਿਆਂ ਵਿਚਲੇ ਅਨੇਕ ਅੱਤਵਾਦ ਪ੍ਰਭਾਵਿਤ ਪਰਿਵਾਰਾਂ ਦੀ, ਆਪ ਨੇ ਉਸ ਸਮੇਂ ਬਾਂਹ ਫੜੀ। ਉਹਨਾਂ ਦੀ ਰਿਹਾਇਸ਼ ਅਤੇ ਕੰਮ ਧੰਧਿਆਂ ਦਾ ਪ੍ਰਬੰਧ ਕਰਵਾਇਆ।

ਆਪ ਨੇ ਖੇਡਾਂ ਦੇ ਖੇਤਰ ਵਿੱਚ ਵਿਸ਼ੇਸ਼ ਦਿਲਚਸਪੀ ਲਈ। ਸੰਨ 1977-78 ਤੋਂ ਨਾਮਧਾਰੀ ਹਾਕੀ ਦੀ ਨੀਂਹ ਰੱਖ ਕੇ, ਇਸ ਨੂੰ ਇਸ ਤਰ੍ਹਾਂ ਤਰਤੀਬ ਦਿੱਤੀ ਕਿ ਇਸਦੇ ਅਨੇਕ ਖਿਡਾਰੀ ਓਲੰਪੀਅਨ ਬਣੇ ਅਤੇ ਵਿਸ਼ਵ ਵਖਿਆਤ ਮੈਚਾਂ ਦੇ ਜੇਤੂ ਬਣੇ। ਨਾਮਧਾਰੀ ਹਾਕੀ ਦੇ ਦਰਜਨਾਂ ਖਿਡਾਰੀ ਆਪਣੀ ਖੇਡ ਦੇ ਸਿਰ ਤੇ ਜੀਵਨ ਵਿੱਚ ਉੱਚੇ ਮੁਰਾਤਬਿਆਂ ਤੇ ਪੁੱਜੇ ਹਨ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਣ ਗਾ ਰਹੇ ਹਨ। ਪੰਜਾਬ ਜਿਸ ਤਰ੍ਹਾਂ ਨਸ਼ਿਆਂ ਦੇ ਮਾਰੂ ਹੜ੍ਹ ਵਿੱਚ ਰੁੜ੍ਹਿਆ ਜਾ ਰਿਹਾ ਹੈ, ਸਤਿਗੁਰੂ ਜੀ ਦੀ ਸੋਚ ਸੀ ਕਿ ਗੱਭਰੂਆਂ ਵਿੱਚ ਖੇਡ ਰੁਚੀ ਵਿਕਸਿਤ ਕਰਕੇ ਹੀ ਉਹਨਾਂ ਨੂੰ ਇਸ ਪ੍ਰਕੋਪ ਤੋਂ ਬਚਾਇਆ ਜਾ ਸਕਦਾ ਹੈ। ਸੰਸਾਰ ਦੇ ਖੇਡ ਪਿੜਾਂ ਵਿੱਚ ਕੇਸਾਂ, ਕਛਹਿਰਿਆਂ ਵਾਲੇ ਖਿਡਾਰੀ ਉਤਾਰਨ 'ਚ ਸ਼ਰਫ਼ ਵੀ ਸਤਿਗੁਰੂ ਜੀ ਨੂੰ ਹੀ ਹਾਸਲ ਹੈ।

ਸਤਿਗੁਰੂ ਜੀ ਬਹੁਤ ਵੱਡੇ ਉਸਰੱਈਏ ਵੀ ਸਨ। ਇਲਾਕਾ ਜੀਵਨ ਨਗਰ ਵਿੱਚ ਮਸਤਾਨਗੜ੍ਹ ਦੀ ਉਸਾਰੀ, ਸ੍ਰੀ ਭੈਣੀ ਸਾਹਿਬ ਦਾ ਨਵ ਨਿਰਮਾਣ, ਅਨੇਕ ਵਿਦਿਅਕ ਅਤੇ ਸਿਹਤ ਸੰਭਾਲ ਲਈ ਵੱਡੇ ਅਦਾਰੇ ਕਾਇਮ ਕਰਨੇ, ਖੇਤੀ ਬਾੜੀ ਨੂੰ ਵਿਕਸਿਤ ਕਰਨਾ, ਬੰਗਲੌਰ ਜਹੀਆਂ ਦੂਰ ਦੁਰਾਡੀਆਂ ਥਾਂਵਾਂ ਤੇ ਨਾਮਧਾਰੀ ਸੀਡਜ਼ ਦੀ ਸਥਾਪਨਾ ਅਤੇ ਵਿਸਥਾਰ, ਪਸ਼ੂ ਧਨ ਦੀ ਸਾਂਭ ਸੰਭਾਲ ਵਿਸ਼ੇਸ਼ ਕਰਕੇ ਦੇਸੀ ਨਸਲਾਂ ਨੂੰ ਬਚਾ ਕੇ ਰੱਖਣਾ, ਆਪ ਦੀ ਵਿਕਾਸ ਮੁਖੀ ਸੋਚ ਦੇ ਹੀ ਪਰਿਣਾਮ ਸਨ। ਨਾਮਧਾਰੀ ਸਾਹਿਤ ਇਤਿਹਾਸ ਦੀ ਸੰਭਾਲ, ਗੁਰਮਤਿ ਅਤੇ ਭਾਰਤੀ ਸੰਗੀਤ ਨੂੰ ਹੋਰ ਵਿਕਸਿਤ ਕਰਨਾ, ਸੰਗੀਤਕਾਰਾਂ ਦੀ ਨਵੀਂ ਪੌਦ ਤਿਆਰ ਕਰਕੇ, ਦੇਸਾਂ ਵਿਦੇਸ਼ਾਂ ਵਿੱਚ ਉਹਨਾਂ ਨੂੰ ਫੈਲਾਉਣਾ, ਕੋਮਲ ਕਲਾਵਾਂ ਵਿੱਚ ਪਾਇਆ ਆਪ ਦਾ ਵੱਡਮੁੱਲਾ ਯੋਗਦਾਨ ਹੈ।

ਗੁਰਮਤਿ ਦੇ ਪਰਚਾਰ ਪਰਸਾਰ ਲਈ, ਸੇਵਾ, ਸਿਮਰਨ, ਗੁਰਬਾਣੀ ਦੇ ਪਾਠਾਂ ਲਈ, ਆਯੂ ਪ੍ਰਯੰਤ ਬਹੁਤ ਪੁਰਸ਼ਾਰਥ ਕੀਤਾ। ਰੋਜ਼ਾਨਾ ਆਪ ਅੱਠ ਅੱਠ ਘੰਟੇ ਨਾਮ ਸਿਮਰਨ ਵਿੱਚ ਲੀਨ ਰਹਿ ਕੇ, ਜਗਿਆਸੂਆਂ ਨੂੰ ਆਤਮਿਕ ਜੀਵਨ ਦੀ ਜਾਚ ਦੱਸੀ। ਪੰਜਾਬੀ ਭਾਸ਼ਾ ਨਾਲ ਆਪਣੀ ਕੌਮਾਂਤਰੀ ਸੰਗਤ ਨੂੰ ਜੋੜੀ ਰੱਖਣ ਲਈ, ਵਿਦੇਸ਼ਾਂ ਦੇ ਨਾਮਧਾਰੀ ਗੁਰਦੁਆਰਿਆਂ ਵਿੱਚ ਪੰਜਾਬੀ ਪੜ੍ਹਾਈ ਦਾ ਪਰਬੰਧ ਕਰਵਾਇਆ। ਪੰਜਾਬੀ ਦੇ ਵੱਡੇ ਛੋਟੇ ਅਨੇਕ ਸਾਹਿਤਕਾਰਾਂ ਨਾਲ ਆਪ ਦੇ ਨਿੱਘੇ ਸਬੰਧ ਸਨ। ਅਨੇਕ ਪੰਜਾਬੀ ਭਾਸ਼ਾ ਕਾਨਫਰੰਸਾਂ ਦੇਸਾਂ ਵਿਦੇਸ਼ਾਂ ਵਿੱਚ ਕਰਵਾ ਕੇ, ਮਾਂ ਬੋਲੀ ਦਾ ਮਾਣ ਵਧਾਇਆ।

ਨਾਮਧਾਰੀ ਪੰਥ ਦੀ ਮਹਾਨ ਵਿਰਾਸਤ ਨੂੰ ਕਿਵੇਂ ਅਤੇ ਕਿਸ ਤਰ੍ਹਾਂ ਸੁਰਖਿੱਅਤ ਹੱਥਾਂ ਵਿੱਚ ਪਹੁੰਚਾਇਆ ਜਾਵੇ, ਇਸ ਲਈ ਜੀਵਨ ਦੇ ਅੰਤਮ ਦੋ ਦਹਾਕਿਆਂ ਵਿੱਚ ਸਤਿਗੁਰੂ ਜੀ ਨੇ ਬਹੁਤ ਕਉਤਕ ਵਰਤਾਏ ਸਨ। ਇੱਕ ਵੇਰ ਬਾਗ ਵਾਲੀ ਕੋਠੀ, ਸ੍ਰੀ ਭੈਣੀ ਸਾਹਿਬ ਵਿੱਚ, ਹਜ਼ੂਰੀ ਵਿੱਚ ਬੈਠਿਆਂ ਮੈਂ ਇੱਕ ਪ੍ਰਸਿੱਧ ਧਾਰਮਿਕ ਹਸਤੀ ਦੇ ਗੁਰੂ ਅੰਸ਼ ਹੋਣ ਬਾਰੇ ਜ਼ਿਕਰ ਕੀਤਾ। ਸਤਿਗੁਰੂ ਜੀ ਨੇ ਕਿਹਾ, "ਸੁਵਰਨ। ਗੁਰੂ ਅੰਸ਼ ਤਾਂ ਮੈਂ ਤੈਨੂੰ ਸਿਗਰਟਾਂ ਪੀਂਦੀ ਵੀ ਵਿਖਾ ਸਕਦਾ ਹਾਂ। ਗੁਰੂ ਅੰਸ਼ ਹੋਣਾ ਮਹੱਤਵਪੂਰਨ ਨਹੀਂ, ਗੁਰੂ ਅਨੁਸਾਰੀ ਹੋਣਾ ਵੱਡੀ ਗੱਲ ਹੈ। ਇਸ ਚੋਣ ਵਿੱਚ ਵੀ ਗੁਰੂ ਅੰਸ਼ ਹੋਣ ਦਾ ਦੰਭ ਭਰਨ ਵਾਲਿਆਂ ਨਾਲੋਂ, ਗੁਰੂ ਅਨੁਸਾਰੀ ਹੋਣ ਵਾਲਿਆਂ ਨੂੰ ਮਾਣ ਬਖਸ਼ਿਆ ਗਿਆ।

ਵਰਤਮਾਨ ਸਤਿਗੁਰੂ ਜੀ ਸ੍ਰੀ ਉਦੈ ਸਿੰਘ ਜੀ ਨੂੰ ਆਪਣੇ ਕਲਾਵੇ ਵਿੱਚ ਲੈ ਕੇ, ਸਮੇਂ ਸਮੇਂ ਮਹੱਤਵਪੂਰਨ ਜਿੰਮੇਵਾਰੀਆਂ ਸਉਂਪ ਕੇ ਇਉਂ ਤਰਬੀਅਤ ਦਿੱਤੀ ਕਿ ਅੱਜ ਉਹ ਆਪ ਦੇ ਵਿਚਾਰਾਂ ਦੀ ਰੋਸ਼ਨੀ ਵਿੱਚ ਸੰਗਤ ਦੇ ਰਾਹ ਵਿਖਾਵੇ ਹਨ, ਜਿਹਨਾਂ ਨੂੰ ਆਪ ਦੇ ਬ੍ਰਹਮਲੀਨ ਹੋਣ ਬਾਅਦ ਹੁਕਮ ਅਨੁਸਾਰ ਮਾਤਾ ਚੰਦ ਕੌਰ ਜੀ ਦੇ ਨਿਰਦੇਸ਼ਨ ਹੇਠ, ਗੁਰਤਾ ਗੱਦੀ ਤੇ ਬਿਰਾਜਮਾਨ ਕੀਤਾ। ਸਤਿਗੁਰੂ ਉਦੈ ਸਿੰਘ ਜੀ ਦੀ ਰਹਿਨੁਮਾਈ ਹੇਠ ਨਾਮਧਾਰੀ ਜਗਤ, ਸਤਿਗੁਰੂ ਜਗਜੀਤ ਸਿੰਘ ਜੀ ਦੀ ਪ੍ਰਥਮ ਪ੍ਰਕਾਸ਼-ਸ਼ਤਾਬਦੀ ਬੜੇ ਚਾਅ ਤੇ ਉਮਾਹ ਨਾਲ ਮਨਾ ਰਿਹਾ ਹੈ।



ਪਿੰਡ ਤੇ ਡਾਕ: ਕਰੀਵਾਲਾ
(ਸਿਰਸਾ)
ਸੰਪਰਕ: 99963-71716



# ਸੁਰ, ਸ਼ਬਦ ਸਾਧਕ ਸਤਿਗੁਰੂ ਜਗਜੀਤ ਸਿੰਘ

*-ਸੁਖਦੇਵ ਸਿੰਘ ਸਿਰਸਾ*

ਨਾਮਧਾਰੀ ਸੰਪ੍ਰਦਾਇ ਦੇ ਧਾਰਮਿਕ ਰਹਿਨੁਮਾ ਸਤਿਗੁਰੂ ਜਗਜੀਤ ਸਿੰਘ ਬਹੁ-ਮੁਖੀ ਪ੍ਰਤਿਭਾ ਵਾਲੀ ਹਸਤੀ ਸਨ। ਨਾਮਧਾਰੀ ਪੰਥ ਨੂੰ ਅਗਵਾਈ ਦੇਣ ਦੇ ਨਾਲ ਨਾਲ ਉਨ੍ਹਾਂ ਨੇ ਸੰਗੀਤ, ਸਾਹਿਤ, ਸਿੱਖਿਆ ਅਤੇ ਖੇਡਾਂ ਦੇ ਖੇਤਰ ਵਿੱਚ ਵਡਮੁੱਲਾ ਯੋਗਦਾਨ ਪਾਇਆ। ਉਨ੍ਹਾਂ ਦੀ ਕੀਰਤੀ ਦੀਆਂ ਪੈੜਾਂ ਬਹੁਤ ਗੂੜ੍ਹੀਆਂ ਤੇ ਬਹੁਦਿਸ਼ਾਵੀ ਹਨ। ਭਾਰਤੀ ਸ਼ਾਸਤਰੀ ਸੰਗੀਤ ਦੀ ਦੁਨੀਆਂ ਵਿੱਚ ਉਨ੍ਹਾਂ ਦਾ ਵੱਡਾ ਬੱਝਕਾ ਸੀ। ਉਹ ਖ਼ੁਦ ਸਿਖਲਾਈ-ਯਾਫ਼ਤਾ ਸੰਗੀਤਕਾਰ ਸਨ ਅਤੇ ਆਪਣੇ ਦੌਰ ਦੇ ਉੱਚ-ਦੁਮਾਲੜੇ ਸੰਗੀਤਕਾਰਾਂ ਵਿੱਚ ਉਨ੍ਹਾਂ ਦਾ ਸ਼ੁਮਾਰ ਸੀ। ਉਨ੍ਹਾਂ ਦੀ ਪ੍ਰੇਮ-ਭਾਵਨਾ 'ਚ ਬੱਝੇ ਹਿੰਦੁਸਤਾਨ ਦੇ ਨਾਮੀ ਗਾਇਕ ਤੇ ਬੰਦਿਸ਼ਕਾਰ ਭੈਣੀ ਸਾਹਿਬ ਦੀ ਸੁਰ-ਰੱਤੀ ਜੂਹ ਨੂੰ ਆਪਣੀਆਂ ਸੁਰਾਂ ਤੇ ਸ਼ਬਦ-ਧੁਨਾਂ ਨਾਲ ਨਿਵਾਜਦੇ ਰਹੇ। ਉਹ ਸੰਗੀਤਕਾਰਾਂ, ਸਾਹਿਤਕਾਰਾਂ, ਸਿੱਖਿਆ-ਸ਼ਾਸਤਰੀਆਂ ਅਤੇ ਖਿਡਾਰੀਆਂ ਦੇ ਸਰਪ੍ਰਸਤ ਬਣੇ ਰਹੇ। ਸਧਾਰਨ ਗਰੀਬ ਕਿਰਤੀ ਘਰਾਂ ਦੇ ਹਜ਼ਾਰਾਂ ਬੱਚਿਆਂ ਨੂੰ ਉਨ੍ਹਾਂ ਨੇ ਵੱਡੇ ਸੰਗੀਤ ਘਰਾਣਿਆਂ ਦੇ ਨਾਮੀ ਉਸਤਾਦਾਂ ਦੇ ਲੜ ਹੀਨਹੀਂ ਲਗਾਇਆ, ਸਗੋਂ ਉਨ੍ਹਾਂ ਦੀ ਨਿਗਾਹਬਾਨੀ ਕਰਕੇ ਉਨ੍ਹਾਂ ਨੂੰ ਸਿਖਰਲੀਆਂ ਮੰਜ਼ਿਲਾਂ ਤੱਕ ਪਹੁੰਚਾਇਆ। ਉਨ੍ਹਾਂ ਨੇ ਗੁਰਬਾਣੀ-ਗਾਇਨ, ਭਗਤੀ-ਸੰਗੀਤ ਅਤੇ ਸ਼ਾਸਤਰੀ ਵਾਦਨ-ਕਲਾ ਨੂੰ ਹੋਰ ਅਮੀਰ ਬਣਾਉਣ ਲਈ ਭਰਵੇਂ ਯਤਨ ਕਤੇ। ਤੰਤੀ-ਸਾਜ਼ਾਂ ਨਾਲ ਗੁਰਬਾਣੀ ਦਾ ਗਾਇਨ ਕਰਨ ਦੀ ਪਰੰਪਰਾ ਨੂੰ ਉਨ੍ਹਾਂ ਨੇ ਮੁੜ ਸੁਰਜੀਤ ਕੀਤਾ। ਜਦੋਂ ਉਹ ਖ਼ੁਦ ਨਾਮਧਾਰੀ ਬੱਚਿਆਂ ਨੂੰ ਸ਼ਾਸਤਰੀ ਸੰਗੀਤ ਦੀਆਂ ਬਾਰੀਕੀਆਂ ਤੇ ਵੱਡੇ ਉਸਤਾਦਾਂ ਦੀਆਂ ਬੰਦਿਸ਼ਾਂ ਸਿਖਾਉਂਦੇ ਸਨ, ਤਾਂ ਉਸ ਸਮੇਂ ਉਨ੍ਹਾਂ ਦਾ ਪਿਤਾ-ਮੋਹ ਸਨੇਹ ਦੇਖਣ ਵਾਲਾ ਹੁੰਦਾ ਸੀ। ਉਨ੍ਹਾਂ ਨੇ ਹਿੰਦੁਸਤਾਨ ਦੇ ਵੱਡੇ ਸੰਗੀਤਕ ਕੇਂਦਰਾਂ – ਲਖਨਊ, ਬੰਬਈ, ਔਰੰਗਾਬਾਦ, ਹੈਦਰਾਬਾਦ, ਦਿੱਲੀ ਅਤੇ ਬਨਾਰਸ ਆਦਿ ਵਿਖੇ ਭਾਰਤੀ ਸ਼ਾਸਤਰੀ ਸੰਗੀਤ ਦੇ ਸੰਮੇਲਨ ਖ਼ੁਦ ਆਯੋਜਿਤ ਕੀਤੇ।

ਆਪਣੇ ਧਰਮ, ਮਤ ਜਾਂ ਸੰਪ੍ਰਦਾਇ ਪ੍ਰਤੀ ਵਧੇਰੇ ਲਗਾਉ ਕਰਕੇ ਸੰਪ੍ਰਦਾਵਾਂ ਦੇ ਮੁਖੀ ਅਕਸਰ ਦੂਜੇ ਧਰਮਾਂ ਜਾਂ ਸੰਪ੍ਰਦਾਵਾਂ ਨਾਲ ਬੇਲੋੜੀ ਦੂਰੀ ਥਾਪ ਲੈਂਦੇ ਹਨ। ਸਤਿਗੁਰੂ ਜਗਜੀਤ ਸਿੰਘ ਇਸ ਗੱਲ ਦਾ ਅਪਵਾਦ ਸਨ। ਉਹ ਦੂਜੇ ਧਰਮਾਂ ਅਤੇ ਅਕੀਦਿਆਂ ਪ੍ਰਤੀ ਬਹੁਤ ਉਦਾਰਵਾਦੀ ਸਨ। ਆਪਣੇ ਤੋਂ ਵੱਖਰੇ ਵਿਚਾਰਾਂ ਅਤੇ ਅਕੀਦਿਆਂ ਵਾਲੇ ਵਿਅਕਤੀਆਂ ਨਾਲ ਉਨ੍ਹਾਂ ਦਾ ਵਿਵਹਾਰ ਇੱਕ ਵੱਡ-ਉਮਰੇ ਮਾਰਗ-ਦਰਸ਼ਕ ਵਾਲਾ ਹੁੰਦਾ ਸੀ। ਦੂਜਿਆਂ ਦੀ ਰਾਇ ਤੇ ਵੱਖਰੇ ਵਿਚਾਰਾਂ ਨੂੰ ਸਤਿਕਾਰ ਦੇਣਾ ਕੋਈ ਉਨ੍ਹਾਂ ਤੋਂ ਸਿੱਖੇ। ਉਨ੍ਹਾਂ ਦੀ ਹਾਜ਼ਰੀ 'ਚ ਤੇਰ-ਮੇਰ ਘਟ ਜਾਂਦੀ ਤੇ ਅਪਣੱਤ ਦਾ ਅਹਿਸਾਸ ਗਹਿਰਾ ਹੋ ਜਾਂਦਾ। ਉਹ ਹਰ ਇੱਕ ਦੀ ਗੱਲ ਬੜੇ ਧਿਆਨ ਨਾਲ ਸੁਣਦੇ ਤੇ ਫਿਰ ਆਪਣੀ ਰਾਇ ਮਧੁਰ ਬਾਣੀ 'ਚ ਉਜਾਗਰ ਕਰਦੇ। ਵਿਚਾਰਾਂ ਦੇ ਟਕਰਾਉ ਨੂੰ ਉਹ ਮੁਸਕਰਾਹਟ ਨਾਲ ਕੀਲ ਲੈਂਦੇ। ਜਿਵੇਂ ਕੋਈ ਉਸਤਾਦ ਸੰਗੀਤਕਾਰ ਜੁਗਲਬੰਦੀ ਦੇ ਮਹੱਤਵ ਨੂੰ ਸਮਝਦਾ ਹੈ; ਤਿਵੇਂ ਉਹ ਸਮਾਜਕ ਜੀਵਨ ਵਿੱਚ ਵਿਚਾਰਾਂ ਦੇ ਵਖਰੇਵੇਂ ਤੇ ਸਾਂਝੇ ਮੁੱਦਿਆਂ ਉੱਪਰ ਸਹਿਮਤੀ ਦੇ ਮਰਮ ਨੂੰ ਸਮਝਦੇ ਸਨ। ਸਾਂਝੇ ਸਮਾਜਕ ਸਰੋਕਾਰਾਂ ਲਈ ਫ਼ਿਕਰਮੰਦੀ ਉਨ੍ਹਾਂ ਦਾ 'ਧਰਮ' ਸੀ। ਉਨ੍ਹਾਂ ਨੇ



*ਲਹਿ-ਲਹਿਰਾਉਂਦਾ ਮਸਤਾਨ ਗੜ੍ਹ ਦਾ ਇਲਾਕਾ*

ਨਾਮਧਾਰੀਆਂ ਨੂੰ ਸਮੂਹਿਕ ਸਮਾਜਕ ਅਮਲਾਂ ਵਿੱਚ ਮੂਹਰਲੀਆਂ ਸਫ਼ਾਂ ਵਿੱਚ ਵਿਚਰਨ ਦੀ ਜਾਚ ਸਿਖਾਈ।

ਸਾਹਿਤ, ਕਲਾਵਾਂ ਅਤੇ ਸੱਭਿਆਚਾਰਕ ਸਰਗਰਮੀਆਂ ਦੇ ਪਾਸਾਰ ਲਈ ਸਤਿਗੁਰੂ ਜਗਜੀਤ ਸਿੰਘ ਅਤੇ ਨਾਮਧਾਰੀ ਦਰਬਾਰ ਨੇ ਸਰਕਰਦਾ ਭੂਮਿਕਾ ਨਿਭਾਈ। ਸਤਿਗੁਰੂ ਜਗਜੀਤ ਸਿੰਘ 'ਸੰਸਾਰ ਅਮਨ ਲਹਿਰ' ਅਤੇ 'ਇੰਡੋ ਸੋਵੀਅਤ ਕਲਚਰਲ ਸੁਸਾਇਟੀ' ਦੇ ਕੌਮੀ ਪੱਧਰ ਦੇ ਆਗੂਆਂ ਵਿੱਚ ਸ਼ੁਮਾਰ ਰਹੇ। ਉਨ੍ਹਾਂ ਨੇ ਪੰਜਾਬੀ ਲੇਖਕਾਂ ਨਾਲ ਅਤਿ ਨੇੜਲੇ ਸੰਬੰਧ ਰੱਖੇ ਅਤੇ ਲੋੜਵੰਦ ਲੇਖਕਾਂ ਦੀ ਦਿਲ ਖੋਲ੍ਹ ਕੇ ਮਦਦ ਕੀਤੀ। ਵਿਸ਼ਵ ਪੰਜਾਬੀ ਕਾਨਫ਼ਰੰਸਾਂ ਅਤੇ ਕੌਮੀ ਪੱਧਰ ਦੀਆਂ ਕਾਨਫ਼ਰੰਸਾਂ ਤੇ ਗੋਸ਼ਟੀਆਂ ਵਿੱਚ ਉਹ ਪੇਸ਼ ਪੇਸ਼ ਰਹੇ। ਇਨ੍ਹਾਂ ਕਾਨਫ਼ਰੰਸਾਂ ਦੌਰਾਨ ਨਾਮਧਾਰੀ ਦਰਬਾਰ ਨੇ ਮਾਇਕ ਸਹਾਇਤਾ ਦੇ ਨਾਲ ਨਾਲ ਲੰਗਰ ਦੀ ਸੇਵਾ ਦੀ ਪਰੰਪਰਾ ਨੂੰ ਅੱਜ ਤੱਕ ਕਾਇਮ ਰੱਖਿਆ ਹੈ। ਸਾਂਝੇ ਭਾਈਚਾਰਕ ਕਾਰਜਾਂ ਵਿੱਚ ਸਮਰਪਣ ਭਾਵਨਾ ਨਾਲ ਸੇਵਾ ਕਰਨੀ ਨਾਮਧਾਰੀ ਜੀਵਨ-ਜਾਚ ਦਾ ਗੌਰਵਮਈ ਪਹਿਲੂ ਹੈ। ਖੱਬੇ-ਪੱਖੀ ਰਾਜਸੀ ਆਗੂਆਂ ਅਤੇ ਬੁੱਧੀਜੀਵੀਆਂ ਨਾਲ ਸਤਿਗੁਰੂ ਜਗਜੀਤ ਸਿੰਘ ਦੇ ਸੰਬੰਧ ਬਹੁਤ ਨਿੱਘੇ ਰਹੇ। ਬਾਬਾ ਸੋਹਣ ਸਿੰਘ ਭਕਨਾ ਦੀ ਬੀਮਾਰੀ ਸਮੇਂ ਸਤਿਗੁਰੂ ਜਗਜੀਤ ਸਿੰਘ ਉਨ੍ਹਾਂ ਦੀ ਮਿਜ਼ਾਜ-ਪੁਰਸ਼ੀ ਲਈ ਜਾਂਦੇ ਰਹੇ। ਕਾਮਰੇਡ ਸੋਹਣ ਸਿੰਘ ਜੋਸ਼, ਜਗਜੀਤ ਸਿੰਘ ਆਨੰਦ, ਜੰਗੀਰ ਸਿੰਘ ਜੋਗਾ, ਹਰਕ੍ਰਿਸ਼ਨ ਸਿੰਘ ਸੁਰਜੀਤ ਵਰਗੇ ਕਮਿਊਨਿਸਟ ਆਗੂ ਸਤਿਗੁਰੂ ਜਗਜੀਤ ਸਿੰਘ ਦੇ ਨਿਕਟ-ਵਰਤੀ ਰਹੇ।

ਨਾਮਧਾਰੀ ਭਾਈਚਾਰਾ ਆਪਣੀ ਸਾਫ਼-ਸੁਥਰੀ ਛਬੀ ਤੇ ਸੁੰਦਰ ਸਫ਼ੈਦ ਲਿਬਾਸ ਕਰਕੇ ਹੀ ਵੱਖਰਾ ਨਹੀਂ, ਸਗੋਂ ਜ਼ਿਹਨੀ ਅਮੀਰੀ ਅਤੇ ਮਨ-ਚਿਤ ਦੀ ਨਿਰਮਲ ਰੀਤ ਕਰਕੇ ਵੀ ਬਾਕੀ ਸਿੱਖ ਸੰਪ੍ਰਦਾਵਾਂ ਤੋਂ ਨਿਆਰਾ ਹੈ। ਗੁਰਮਤਿ ਦੇ ਆਦਰਸ਼ਾਂ ਤੇ ਸੰਗੀਤ ਨਾਲ ਵਰੋਸਾਏ ਹੋਣ ਕਰਕੇ ਨਾਮਧਾਰੀ ਸੁਹਜਭਾਵੀ ਤੇ ਕੋਮਲ ਚਿਤ-ਬਿਰਤੀ ਵਾਲੇ ਹਨ। ਜ਼ਿਲ੍ਹਾ ਸਿਰਸਾ ਦੀ ਰਾਣੀਆਂ ਤਹਿਸੀਲ ਤੇ ਸ੍ਰੀ ਜੀਵਨ ਨਗਰ ਦਾ ਇਲਾਕਾ ਨਾਮਧਾਰੀ ਬਹੁਲ ਖਿੱਤਾ ਹੈ। ਘੱਗਰ ਦਰਿਆ ਦੀ ਪੱਟੀ ਵਾਲਾ ਇਹ ਇਲਾਕਾ ਬਹੁਤ ਉਪਜਾਊ ਹੈ ਤੇ ਇੱਥੋਂ ਦੇ ਵਸਨੀਕ ਰਾਜਸੀ ਪੱਖੋਂ ਚੇਤਨ, ਉੱਚ-ਸਿੱਖਿਆ ਪ੍ਰਾਪਤ ਅਤੇ ਸੱਭਿਆਚਾਰਕ ਕਦਰਾਂ-ਕੀਮਤਾਂ ਨੂੰ ਪ੍ਰਣਾਏ ਹੋਏ ਹਨ। ਨਸ਼ਿਆਂ ਦੀ ਮਾਰ ਤੋਂ ਬਚੇ ਨਾਮਧਾਰੀ ਖ਼ਿੱਤੇ ਵਿੱਚ ਬਜ਼ੁਰਗ ਵੀ ਸ਼ਾਮ ਵੇਲੇ ਤੁਹਾਨੂੰ ਵਾਲੀਬਾਲ ਜਾਂ ਹੋਰ ਖੇਡਾਂ ਖੇਡਦੇ ਮਿਲਣਗੇ। ਨਾਮਧਾਰੀ ਹਾਕੀ ਟੀਮ ਨੇ ਕੌਮੀ ਪੱਧਰ 'ਤੇ ਆਪਣੀ ਪਛਾਣ ਬਣਾਈ ਹੈ। ਸਿੱਖਿਆ, ਸਿਹਤ ਤੇ ਸੰਗੀਤ ਨਾਮਧਾਰੀਆਂ ਨੂੰ ਮਿਲੀਆਂ ਉਹ ਦਾਤਾਂ ਹਨ, ਜਿਨ੍ਹਾਂ ਨੇ ਨਾਮਧਾਰੀ ਪੰਥ ਦੀ ਧਾਂਕ ਜਮਾਈ ਹੋਈ ਹੈ। ਸਤਿਗੁਰੂ ਜਗਜੀਤ ਸਿੰਘ ਦੇਹ ਦੀ ਸ਼ੁੱਧੀ ਦੇ ਨਾਲ ਨਾਲ ਵਾਤਾਵਰਨ ਦੀ ਸਵੱਛਤਾ ਬਾਰੇ ਵੀ ਫ਼ਿਕਰਮੰਦੀ ਰਖਦੇ ਸਨ। ਮੈਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨਾਂ ਦਾ ਸੁਭਾਗ 1983 'ਚ ਪ੍ਰਾਪਤ ਹੋਇਆ, ਜਦੋਂ ਸ੍ਰੀ ਜੀਵਨ ਨਗਰ ਇਲਾਕੇ ਦੀ ਸਿੱਖਿਆ ਦੀ ਮੰਗ ਪੂਰੀ ਕਰਨ

ਲਈ ਸਤਿਗੁਰੂ ਪ੍ਰਤਾਪ ਸਿੰਘ ਕਾਲਜ, ਸ੍ਰੀ ਜੀਵਨ ਨਗਰ ਦੀ ਸਥਾਪਨਾ ਕੀਤੀ ਗਈ। ਉਦੋਂ ਉਸ ਕਾਲਜ ਵਿੱਚ ਲੜਕੀਆਂ ਦੀ ਪੜ੍ਹਾਈ ਦਾ ਪ੍ਰਬੰਧ ਨਹੀਂ ਸੀ। ਗੌਰਮਿੰਟ ਕਾਲਜ ਸਿਰਸਾ ਤੇ ਜੀਵਨ ਨਗਰ ਦੇ ਕੁਝ ਪ੍ਰੋਫ਼ੈਸਰਾਂ ਨੇ ਸਤਿਗੁਰਾਂ ਨੂੰ ਬੇਨਤੀ ਕੀਤੀ ਕਿ ਇਸ ਇਲਾਕੇ ਦੀਆਂ ਕੁੜੀਆਂ ਨੂੰ ਉਚੇਰੀ ਸਿੱਖਿਆ ਲਈ ਸਿਰਸਾ ਜਾਂ ਦੂਰ-ਦੁਰਾਡੇ ਦੇ ਸ਼ਹਿਰੀ ਕਾਲਜਾਂ ਵਿੱਚ ਜਾਣਾ ਪੈਂਦਾ ਹੈ, ਗਰੀਬ ਮਾਪਿਆਂ ਲਈ ਧੀਆਂ ਨੂੰ ਪੜ੍ਹਾਉਣਾ ਬਹੁਤ ਮੁਸ਼ਕਲ ਹੋ ਜਾਂਦਾ ਹੈ। ਉਨ੍ਹਾਂ ਨੇ ਸਾਡੀ ਗੱਲ ਬਹੁਤ ਗਹੁ ਨਾਲ ਸੁਣੀ। ਹਲਕਾ ਜਿਹਾ ਮੁਸਕਰਾਏ, ਪਰ ਚੁੱਪ ਰਹੇ। ਮਹੀਨੇ ਕੁ ਬਾਅਦ ਕਾਲਜ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸ. ਮਹਿੰਦਰ ਸਿੰਘ ਬੱਲ ਨੇ ਸੁਨੇਹਾ ਭੇਜਿਆ ਕਿ ਸਤਿਗੁਰੂ ਜਗਜੀਤ ਸਿੰਘ ਜੀ ਨੇ ਲੜਕੀਆਂ ਦੀ ਪੜ੍ਹਾਈ ਲਈ ਵੱਖਰਾ ਵਿੰਗ ਸਥਾਪਤ ਕਰਨ ਦੀ ਇਜਾਜ਼ਤ ਦੇ ਦਿੱਤੀ ਹੈ।

ਹਰਿਆਣਾ ਵਿੱਚ ਪੰਜਾਬੀ ਭਾਸ਼ਾ ਨੂੰ ਦੂਸਰੀ ਰਾਜ-ਭਾਸ਼ਾ ਦਾ ਸੰਵਿਧਾਨਕ ਦਰਜਾ ਦੁਆਉਣ ਲਈ ਕੇਂਦਰੀ ਪੰਜਾਬੀ ਲੇਖਕ ਸਭਾ ਨੇ 1990 ਈ. 'ਚ ਮੁਹਿੰਮ ਸ਼ੁਰੂ ਕੀਤੀ। ਕੇਂਦਰੀ ਪੰਜਾਬੀ ਲੇਖਕ ਸਭਾ ਦੇ ਭਾਸ਼ਾ ਸੰਘਰਸ਼ ਸਮੇਂ ਸਤਿਗੁਰੂ ਜਗਜੀਤ ਸਿੰਘ ਅਤੇ ਨਾਮਧਾਰੀ ਭਾਈਚਾਰੇ ਨੇ ਝੰਡਾ-ਬਰਦਾਰ ਵਾਲੀ ਭੂਮਿਕਾ ਨਿਭਾਈ। ਕੇਂਦਰੀ ਪੰਜਾਬੀ ਲੇਖਕ ਸਭਾ (ਰਜਿ.) ਦੀ 1993 ਈ. ਦੀ ਸਿਰਸਾ ਵਿਖੇ ਹੋਈ ਸਾਲਾਨਾ ਕਾਨਫ਼ਰੰਸ ਅਤੇ ਰਾਹੁਲ ਸੇਤੀਆ ਦੀ ਅਗਵਾਈ ਵਾਲੀ ਪੰਜਾਬੀ ਸੈਨਾ ਦੀ 13 ਜਨਵਰੀ 1995 ਨੂੰ ਸਿਰਸਾ ਦੇ ਨਹਿਰੂ ਪਾਰਕ ਵਿਖੇ ਹੋਈ ਵਿਸ਼ਾਲ ਕਾਨਫ਼ਰੰਸ ਵਿੱਚ ਸਤਿਗੁਰੂ ਜਗਜੀਤ ਸਿੰਘ ਨਾਮਧਾਰੀ ਸੰਗਤ ਸਮੇਤ ਖ਼ੁਦ ਸ਼ਾਮਿਲ ਹੋਏ ਅਤੇ ਆਪਣਾ ਅਸ਼ੀਰਵਾਦ ਦਿੱਤਾ। ਸਤਿਗੁਰੂ ਜਗਜੀਤ ਸਿੰਘ ਜੀ ਦੀ ਸਰਪ੍ਰਸਤੀ ਹੇਠ ਪੰਜਾਬੀ ਸਪਤਾਹਿਕ 'ਸਤਿਜੁਗ' ਸ੍ਰੀ ਜੀਵਨ ਨਗਰ ਤੋਂ ਲੰਮਾ ਸਮਾਂ ਛਪਦਾ ਰਿਹਾ। 'ਨਾਮਧਾਰੀ ਸਹਿਤਯ ਸਦਨ' ਸ੍ਰੀ ਜੀਵਨ ਨਗਰ, ਸਿਰਸਾ ਅਤੇ ਸ੍ਰੀ ਸਤਿਗੁਰੂ ਰਾਮ ਹਰੀ ਪ੍ਰੈੱਸ, ਸ੍ਰੀ ਜੀਵਨ ਨਗਰ ਨੇ ਪੰਜਾਬੀ ਪੁਸਤਕਾਂ ਦੇ ਪ੍ਰਕਾਸ਼ਨ ਰਾਹੀਂ ਹਰਿਆਣਾ ਵਿੱਚ ਪੰਜਾਬੀ ਭਾਸ਼ਾ ਤੇ ਸਾਹਿਤ ਦੇ ਪ੍ਰਚਾਰ-ਪ੍ਰਸਾਰ ਦੀ ਇਤਿਹਾਸਕ ਜ਼ਿੰਮੇਵਾਰੀ ਨਿਭਾਈ। ਸਤਿਗੁਰੂ ਜਗਜੀਤ ਸਿੰਘ ਨੇ ਤਰਕ ਅਤੇ ਪੂਰੀ ਬੇਬਾਕੀ ਨਾਲ ਸਮੇਂ ਸਮੇਂ ਦੀਆਂ ਸਰਕਾਰਾਂ ਸਾਹਮਣੇ ਹਰਿਆਣਾ ਵਿੱਚ ਪੰਜਾਬੀ ਭਾਸ਼ਾ ਦੇ ਹੱਕੀ ਤੇ ਸੰਵਿਧਾਨਕ ਰੁਤਬੇ ਦੀ ਮੰਗ ਦੀ ਵਕਾਲਤ ਕੀਤੀ, ਤੇ ਉਸ ਦੇ ਰੁਤਬੇ ਨੂੰ ਬਹਾਲ ਕਰਵਾਇਆ।

ਸਤਿਗੁਰੂ ਜਗਜੀਤ ਸਿੰਘ ਉਦਾਰਵਾਦੀ ਦ੍ਰਿਸ਼ਟੀ ਵਾਲੇ ਰਾਸ਼ਟਰਵਾਦੀ ਸਨ। ਉਨ੍ਹਾਂ ਦਾ ਰਾਸ਼ਟਰ-ਪ੍ਰੇਮ ਬਹੁਲਤਾਵਾਦੀ ਤੇ ਸੰਮਿਲਤ (inclusive) ਰਾਸ਼ਟਰਵਾਦ ਸੀ, ਜਿਸ ਵਿੱਚ ਸਭ ਧਰਮਾਂ, ਫ਼ਿਰਕਿਆਂ, ਜਾਤਾਂ, ਨਸਲਾਂ, ਖੇਤਰੀ ਸਮੂਹਾਂ ਤੇ ਘੱਟ-ਗਿਣਤੀਆਂ ਦੇ ਸਮਾਉਣ ਤੇ ਸਨਮਾਨ ਦੀ ਥਾਂ ਸੀ। ਉਹ ਗੁਰਮਤਿ ਦੇ 'ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ' ਦੇ ਸਿਧਾਂਤ ਦੇ ਪੈਰੋਕਾਰ ਸਨ। ਉਹ ਇੱਕ ਕੇਂਦਰਵਾਦੀ ਜਾਂ ਪ੍ਰਭੁਤਵਵਾਦੀ (hegemonic) ਰਾਸ਼ਟਰਵਾਦ ਦੇ ਸਮਰਥਕ ਨਹੀਂ ਸਨ। ਨਾਮਧਾਰੀ ਪੰਥ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਤੋਂ ਹੀ 'ਸਵਦੇਸ਼ੀ' ਦਾ ਸਮਰਥਕ ਤੇ ਪੈਰੋਕਾਰ ਰਿਹਾ ਹੈ। ਨਾਮਧਾਰੀਆਂ ਦਾ ਗਊ-ਪ੍ਰੇਮ ਵੀ ਜੱਗ ਜ਼ਾਹਿਰ ਹੈ। ਸਤਿਗੁਰੂ ਪ੍ਰਤਾਪ ਸਿੰਘ ਅਤੇ ਸਤਿਗੁਰੂ ਜਗਜੀਤ ਸਿੰਘ ਨੇ ਗਊਆਂ ਦੀਆਂ ਦੇਸੀ ਨਸਲਾਂ ਨੂੰ ਸੁਰੱਖਿਅਤ ਰੱਖਣ ਤੇ ਹੋਰ ਵਿਕਸਿਤ ਕਰਨ ਲਈ ਨਾਮਧਾਰੀ ਭਾਈਚਾਰੇ ਨੂੰ ਉਤਸ਼ਾਹਿਤ ਕੀਤਾ। ਜੈਵਿਕ ਖੇਤੀ, ਦੇਸੀ ਖ਼ੁਰਾਕ (ਭੋਜਨ), ਰਵਾਇਤੀ ਸਫ਼ੈਦ ਪੋਸ਼ਾਕ, ਨਸ਼ਿਆਂ ਤੋਂ ਪਰਹੇਜ਼, ਸਾਦਾ ਸਮੂਹਿਕ ਵਿਆਹ, ਦੇਸੀ ਤਿੱਥ ਤਿਉਹਾਰ ਮਨਾਉਣੇ (ਜਿਵੇ ਬਸੰਤ) ਅਤੇ ਵਾਤਾਵਰਨ ਦੀ ਸੰਭਾਲ ਨਾਮਧਾਰੀ ਪੰਥ ਦੇ ਸਵਦੇਸ਼ੀ ਪਿਆਰ ਦੇ ਹੀ ਸੂਚਕ ਹਨ। 'ਸਵਦੇਸ਼ੀ' ਦੇ ਰਾਜਸੀ ਗੁਰਮੰਤਰ ਨੂੰ ਸਤਿਗੁਰੂ ਰਾਮ ਸਿੰਘ ਨੇ ਬਰਤਾਨਵੀ ਬਸਤੀਵਾਦ ਦੇ ਆਰਥਿਕ ਆਧਾਰ ਉੱਪਰ ਸੱਟ ਮਾਰਨ ਲਈ ਅਪਨਾਇਆ ਸੀ ਤੇ ਸਤਿਗੁਰੂ ਜਗਜੀਤ ਸਿੰਘ ਨੇ ਤਥਾ-ਕਥਿਤ ਆਧੁਨਿਕਤਾ ਦੇ ਮਾਰੂ ਪ੍ਰਭਾਵਾਂ ਤੋਂ ਬਚਣ ਲਈ। ਧਿਆਨ ਰਹੇ ਕਿ ਸਤਿਗੁਰੂ ਜਗਜੀਤ ਸਿੰਘ, ਜੋ ਸਥਾਨਕ ਤੇ ਦੇਸੀ ਰਵਾਇਤਾਂ ਦੇ ਹਾਮੀ ਸਨ, ਨੇ ਵਿਗਿਆਨ ਅਤੇ ਤਕਨਾਲੋਜੀ ਨੂੰ ਅਪਨਾਉਣ ਤੋਂ ਗੁਰੇਜ਼ ਨਹੀਂ ਕੀਤਾ। ਸਿੱਖਿਆ ਤੇ ਸਿਹਤ ਸੰਭਾਲ ਲਈ ਉਨ੍ਹਾਂ ਨੇ ਵਿਗਿਆਨ ਤੇ ਵਿਕਸਤ ਤਕਨਾਲੋਜੀ ਨਾਲ ਲੈਸ ਸੰਸਥਾਵਾਂ (ਸਕੂਲ, ਕਾਲਜ, ਹਸਪਤਾਲ) ਦੀ ਉਸਾਰੀ ਕਰਵਾਈ। ਸ਼ਾਇਦ ਇਸੇ ਕਰਕੇ ਨਾਮਧਾਰੀ ਭਾਈਚਾਰੇ ਵਿੱਚ ਸਨਾਤਨੀ ਜੀਵਨ-ਸ਼ੈਲੀ ਤੇ ਤਕਨਾਲੋਜੀ ਦਾ ਸੁਮੇਲ ਨਜ਼ਰ ਆਉਂਦਾ ਹੈ। ਸਤਿਗੁਰੂ ਜਗਜੀਤ ਸਿੰਘ ਆਪਣੇ ਦੌਰ ਨੂੰ ਦਰਪੇਸ਼ ਚੁਣੌਤੀਆਂ ਤੇ ਸਮਾਜਕ ਸਰੋਕਾਰਾਂ ਨਾਲ ਦਸਤਪੰਜਾ ਲੈਣ ਵਾਲੇ ਯੁਗ ਪੁਰਸ਼ ਸਨ।



ਪੰਜਾਬ ਯੂਨੀਵਰਸਿਟੀ,
ਚੰਡੀਗੜ੍ਹ।
ਸੰਪਰਕ-98156-36565

# ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਯਾਦਾਂ

*-ਤਰਲੋਚਨ ਸਿੰਘ*



*ਸਤਿਗੁਰੂ ਜਗਜੀਤ ਸਿੰਘ ਜੀ ਤੋਂ ਅਸ਼ੀਰਵਾਦ ਪ੍ਰਾਪਤ ਕਰਦੇ ਹੋਏ ਸ੍ਰ. ਤਰਲੋਚਨ ਸਿੰਘ*

ਵਿਸ਼ਵ ਭਰ ਦੇ ਵੱਖ-ਵੱਖ ਧਰਮਾਂ ਦੇ ਆਗੂ ਅਤੇ ਨੁਮਾਂਇਦੇ ਦੱਖਣੀ ਅਫਰੀਕਾ ਦੇ ਸ਼ਹਿਰ ਕੇਪਟਾਉਨ ਵਿਚ ਵਿਸ਼ਵ ਸਰਵ-ਧਰਮ ਸੰਮੇਲਨ ਵਿਚ ਇਕੱਠੇ ਹੋਏ ਸਨ। ਹਰ ਚਾਰ ਸਾਲ ਬਾਅਦ ਇਹ ਸੰਮੇਲਨ ਧਾਰਮਿਕ ਏਕਤਾ ਵਧਾਉਣ ਲਈ ਕੀਤਾ ਜਾਂਦਾ ਹੈ। ਦੁਨੀਆਂ ਦਾ ਇਹ ਅਖੀਰਲਾ ਸ਼ਹਿਰ ਹੈ ਅਤੇ ਇਸ ਤੋਂ ਅੱਗੇ ਸਮੁੰਦਰ ਹੀ ਸਮੁੰਦਰ ਹੈ। ਇਕ ਹਫਤਾ ਇਹ ਸੰਮੇਲਨ ਚਲਿਆ ਸੀ। ਇਸ ਵਿਚ ਯੋਗੀ ਹਰਭਜਨ ਸਿੰਘ ਆਪਣੇ ਚੋਣਵੇਂ ਸਾਥੀਆਂ ਨਾਲ ਅਮਰੀਕਾ ਤੋਂ ਆਏ ਸਨ। ਭਾਰਤ ਵਿਚੋਂ ਬੀਬੀ ਜਗੀਰ ਕੌਰ ਜੋ ਉਸ ਸਮੇਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਪ੍ਰਧਾਨ ਸੀ ਸ਼ਾਮਲ ਸੀ। ਮੈਂ ਅਤੇ ਮੇਰੀ ਪਤਨੀ ਉੱਤਮਜੀਤ ਕੌਰ ਉਚੇਚੇ ਤੌਰ ਤੇ ਨਿਮੰਤਰਿਤ ਸੀ। ਜਿਹੜੀ ਸਭ ਤੋਂ ਵੱਡੀ ਪ੍ਰਭਾਵਤ ਕਰਨ ਵਾਲੀ ਘਟਨਾ ਸੀ ਉਹ ਸੀ ਨਾਮਧਾਰੀ ਸੰਗਤ ਵੱਲੋਂ ਕੀਰਤਨ ਦਾ ਪ੍ਰੋਗਰਾਮ ਜੋ ਹਰ ਸ਼ਾਮ ਨੂੰ ਇਕ ਵੱਡੇ ਹਾਲ ਵਿਚ ਕੀਤਾ ਜਾਂਦਾ। ਉੱਚ ਕੋਟੀ ਦੇ ਸੰਗੀਤਕਾਰ ਸਾਜਾਂ ਸਮੇਤ ਸਾਰੇ ਆਏ ਲੋਕਾਂ ਨੂੰ ਅਚੰਭਿਤ ਕਰਦੇ ਸਨ। ਇਕ ਦਿਨ ਨਾਮਧਾਰੀ ਦਰਬਾਰ ਵੱਲੋਂ ਲੰਗਰ ਵੀ ਲਗਾਇਆ ਗਿਆ। ਜੋ ਇਕ ਅਦੁੱਤੀ ਸ਼ਾਨ ਸੀ। ਸ੍ਰ. ਐਚ.ਐਸ. ਹੰਸਪਾਲ ਅਤੇ ਸ੍ਰ. ਜਗਦੀਸ਼ ਸਿੰਘ ਵਰਿਆਮ ਨਾਮਧਾਰੀ ਦਰਬਾਰ ਵੱਲੋਂ ਇਹ ਪ੍ਰੋਗਰਾਮ ਨਿਭਾਉਂਦੇ ਸਨ। ਮੈਂ ਇਹ ਮਹਿਸੂਸ ਕੀਤਾ ਕਿ ਇਨ੍ਹਾਂ ਦੋਨੋਂ ਪ੍ਰੋਗਰਾਮਾਂ ਕਰਕੇ ਹਰ ਆਏ ਡੈਲੀਗੇਟ ਨੂੰ ਸਿੱਖ ਧਰਮ ਦਾ ਗਿਆਨ ਪ੍ਰਾਪਤ ਹੋਇਆ। ਯੋਗੀ ਹਰਭਜਨ ਸਿੰਘ ਨੇ ਅੰਗਰੇਜੀ ਵਿਚ ਉਥੇ ਲੈਕਚਰ ਕਰਕੇ ਗੁਰੂ ਨਾਨਕ ਦੀ ਮਹਿਮਾ ਸੁਣਾਈ ਅਤੇ ਐਦਾਂ ਲਗਿਆ ਜਿਵੇਂ ਉਥੇ ਹਰ ਹਾਜਰ ਇਹ ਮਹਿਸੂਸ ਕਰ ਰਿਹਾ ਸੀ ਕਿ ਗੁਰੂ ਨਾਨਕ ਹੀ ਵਿਸ਼ਵ ਅਮਨ ਦਾ ਸੰਦੇਸ਼ ਦਿੰਦਾ ਹੈ। ਸ੍ਰ. ਜਗਦੀਸ਼ ਸਿੰਘ ਦੇ ਕਹਿਣ ਤੇ ਮੈਂ ਅਤੇ ਮੇਰੀ ਪਤਨੀ ਨੈਰੋਬੀ (ਕੀਨੀਆ) ਪੁੱਜ ਗਏ। ਮੇਰੀ ਇਹ ਪਹਿਲੀ ਉਸ ਦੇਸ਼ ਦੀ ਯਾਤਰਾ ਸੀ। ਉੱਥੇ ਜਾ ਕੇ ਸਿੱਖਾਂ ਦੀ ਚੜ੍ਹੱਤ ਦੇਖੀ ਅਤੇ ਇਹ ਸੁਣਿਆ ਕਿ ਭਾਰਤ ਵਿਚੋਂ ਸਿੱਖ ਪਹਿਲੀ ਵਾਰ ਇਸ ਦੇਸ਼ ਵਿਚ ਆਏ ਸੀ ਅਤੇ ਜਿਹੜੀ ਪਹਿਲੀ ਰੇਲਵੇ ਲਾਈਨ ਅਫਰੀਕਾ ਵਿਚ ਬਣੀ ਉਸ ਵਿਚ ਸਭ ਤੋਂ ਜ਼ਿਆਦਾ ਸਿੱਖਾਂ ਦਾ ਰੋਲ ਸੀ। ਦੂਸਰੇ ਦਿਨ ਅਸੀਂ ਹਵਾਈ ਅੱਡੇ ਤੇ ਗਏ ਅਤੇ ਉਥੇ ਹੈਰਾਨ ਹੋ ਗਏ ਕਿ ਕਿਨੀਂ ਵੱਡੀ ਸੰਗਤ ਸਤਿਗੁਰੂ ਜਗਜੀਤ ਸਿੰਘ ਦਾ ਸਵਾਗਤ ਕਰਨ ਲਈ ਹਾਜਰ ਸੀ। ਉੱਥੋਂ ਦੀ ਸਰਕਾਰ ਵੱਲੋਂ ਵੱਡੇ ਅਫਸਰ ਵੀ ਆ ਕੇ ਲੋਕਾਂ ਵਿਚ ਖੜ੍ਹੇ ਸਨ। ਇਹ ਇਕ ਮੇਰੇ ਲਈ ਉਚੇਚੀ ਜਾਣਕਾਰੀ ਸੀ ਕਿ ਇਸ ਦੇਸ਼ ਵਿਚ ਨਾਮਧਾਰੀਆਂ ਦੀ ਕਿਤਨੀ ਕਦਰ ਹੈ ਅਤੇ ਦੇਸ਼ ਦੇ ਲੋਕ ਅਤੇ ਸਰਕਾਰ ਸਤਿਗੁਰੂ ਜੀ ਦੀ ਕਦਰ ਕਰਦੀ ਹੈ। ਮੈਂ ਜਿਤਨੇ ਦਿਨ ਵੀ ਰਿਹਾ ਹਰ ਪਾਸੇ ਲੋਕ ਸਤਿਗੁਰਾਂ ਦੀ ਮਹਿਮਾ ਕਰਦੇ ਸੀ। ਸਾਨੂੰ ਉਚੇਚੇ ਤੌਰ ਤੇ ਟੂਰੀਸਟ ਵਜੋਂ ਸਤਿਗੁਰੂ ਜੀ ਨੇ ਸੈਰ ਕਰਨ ਦਾ ਪ੍ਰਬੰਧ ਕਰਵਾਇਆ।

ਮੈਂ ਇਕ ਵਾਰੀ ਲੰਡਨ ਸੀ ਤੇ ਜਦ ਪਤਾ ਲਗਿਆ ਕਿ ਸਤਿਗੁਰੂ ਜੀ ਉਥੇ ਆਏ ਹੋਏ ਹਨ ਤਾਂ ਮੈਂ ਉਨ੍ਹਾਂ ਦੇ ਪ੍ਰੋਗਰਾਮ ਵਿਚ ਪੁੱਜਾ। ਇਤਨੀ ਠੰਡ ਵਿਚ ਸਵੇਰੇ ਸਵੇਰੇ ਇਤਨੀ ਵੱਡੀ ਸੰਗਤ ਕੀਰਤਨ ਸੁਣਨ ਆਉਂਦੀ ਅਤੇ ਉਨ੍ਹਾਂ ਦੇ ਦਰਸ਼ਨ ਕਰਦੀ। ਉਥੇ ਜਾ ਕੇ ਇਹ ਵੀ ਪਤਾ ਲਗਾ ਕਿ ਕੁੱਝ ਦਿਨ ਪਹਿਲਾਂ ਇਹ ਅਖਬਾਰ ਵਿਚ ਛੱਪਿਆ ਸੀ ਕਿ ਬਾਰਿਸ਼ ਦੀ ਬੜੀ ਲੋੜ ਸੀ ਤੇ ਲੋਕਾਂ ਨੇ

ਸਤਿਗੁਰੂ ਜੀ ਨੂੰ ਕਿਹਾ ਕਿ ਇਸ ਲਈ ਉਹ ਅਰਦਾਸ ਕਰਨ। ਇਹ ਕਮਾਲ ਹੋ ਗਿਆ ਕਿ ਅਰਦਾਸ ਕਰਨ ਸਾਰ ਹੀ ਮੀਂਹ ਪੈ ਗਿਆ ਅਤੇ ਇਸ ਦੀ ਚਰਚਾ ਸਾਰੇ ਵਲੈਤ ਵਿਚ ਹੋਈ।

ਅਮਰੀਕਾ ਵਿਚ ਯੋਗੀ ਹਰਭਜਨ ਸਿੰਘ ਹਰ ਸਾਲ ਵਿਸ਼ਵ ਅਮਨ ਪ੍ਰੇਡ ਕਰਵਾਉਂਦੇ ਸਨ । ਨਿਊ ਮੈਕਸੀਕੋ ਦੀਆਂ ਪਹਾੜੀਆਂ ਵਿਚ ਇਕ ਉਚੇਚਾ ਟੈਂਟਾਂ ਦਾ ਸ਼ਹਿਰ ਬਣਿਆ ਸੀ ਜਿੱਥੇ ਸਾਰੇ ਅਮਰੀਕਾ ਵਿਚੋਂ ਉਨ੍ਹਾਂ ਦੇ ਮੈਂਬਰ ਇਕ ਹਫਤਾ ਉੱਤੇ ਰਹਿੰਦੇ ਸੀ। ਇਨ੍ਹਾਂ ਸਮਾਗਮਾਂ ਦਾ ਵਿਸ਼ੇਸ਼ ਪ੍ਰਬੰਧ ਯੋਗੀ ਜੀ ਦੇ ਜਵਾਈ ਸ੍ਰ. ਸਤਪਾਲ ਸਿੰਘ ਕੋਹਲੀ ਕਰਦੇ ਸਨ ਅਤੇ ਆਓਭਗਤ ਲਈ ਨਾਲ ਰਹਿ ਕੇ ਸਾਰੇ ਪ੍ਰਬੰਧ ਕਰਦੇ ਸਨ। 2003 ਵਿਚ ਜਦੋਂ ਮੈਂ ਉੱਥੇ ਗਿਆ ਤਾਂ ਉਸ ਸਮੇਂ ਉਸ ਸਮਾਗਮ ਦੀ ਪ੍ਰਧਾਨਗੀ ਸਤਿਗੁਰੂ ਜਗਜੀਤ ਸਿੰਘ ਕਰ ਰਹੇ ਸਨ। ਉਹ ਆਪਣੇ ਨਾਲ ਇਕ ਕੀਰਤਨ ਵਾਲਾ ਜੱਥਾ ਵੀ ਲੈ ਕੇ ਗਏ ਸਨ। ਉਨ੍ਹਾਂ ਨੇ ਸੰਗੀਤ ਦਾ ਉਹ ਰਸ ਬੰਨਿਆਂ ਕਿ ਤਾੜੀਆਂ ਹੀ ਵਜਦੀਆਂ ਰਹੀਆਂ। ਮੈਨੂੰ ਇਹ ਮਾਣ ਮਿਲਿਆ ਕਿ ਮੈਂ ਉਨ੍ਹਾਂ ਦੇ ਭਾਸ਼ਨ ਦਾ ਅੰਗਰੇਜੀ ਵਿਚ ਤਰਜਮਾਂ ਕੀਤਾ। ਉਸ ਪ੍ਰੇਡ ਵਿਚ ਸਤਿਗੁਰੂ ਜਗਜੀਤ ਸਿੰਘ ਮਸ਼ਾਲ ਲੈ ਕੇ ਸਭ ਤੋਂ ਅੱਗੇ ਚੱਲੇ ਅਤੇ ਉਨ੍ਹਾਂ ਦੇ ਪਿਛੇ ਤਕਰੀਬਨ 500 ਅਮਰੀਕਨ ਸਤਿਨਾਮ ਵਾਹਿਗੁਰੂ ਕਰਦੇ ਚਲ ਰਹੇ ਸੀ। ਹਰ ਕੋਈ ਸਤਿਗੁਰੂ ਜੀ ਨਾਲ ਆਪਣੀ ਫੋਟੋ ਖਿਚਵਾਉਂਦਾ ਅਤੇ ਉਨ੍ਹਾਂ ਤੋਂ ਅਸ਼ੀਰਵਾਦ ਲੈਂਦਾ। ਉਸ ਸਮੇਂ ਮੈਂ ਇਹ ਦੇਖਿਆ ਕਿ ਸਤਿਗੁਰੂ ਜੀ ਹਰ ਸ਼ਾਮ ਬਾਹਰ ਬੈਠ ਕੇ ਕੀਰਤਨ ਸੁਣਦੇ ਸਨ। ਇਤਨਾ ਵੱਡਾ ਕੀਰਤਨ ਵਿਸ਼ਵਾਸੀ ਅਤੇ ਗੁਰੂ ਦੀ ਬਾਣੀ ਨੂੰ ਹਰ ਸਮੇਂ ਸੁਣਨ ਵਾਲੇ ਬਹੁੱਤ ਹੀ ਘਟ ਵੇਖੇ ਹਨ।

ਯੋਗੀ ਹਰਭਜਨ ਸਿੰਘ ਸਾਰੇ ਯੂਰੋਪ ਵਿਚ ਵੀ ਹਰ ਸਾਲ ਇਕ ਕੈਂਪ ਲਗਾਉਂਦੇ ਸਨ। 2002 ਦਾ ਕੈਂਪ ਪੈਰਿਸ ਤੋਂ 100 ਮੀਲ ਦੂਰ ਇਕ ਜੰਗਲ ਵਿਚ ਸੀ। ਟੈਂਟਾਂ ਵਿਚ ਸਾਰੇ ਰਹਿੰਦੇ ਸਨ। ਉਸ ਕੈਂਪ ਵਿਚ ਸਤਿਗੁਰੂ ਜਗਜੀਤ ਸਿੰਘ ਆਪਣੇ ਜੱਥੇ ਨਾਲ ਆਏ ਸਨ। ਪੂਰਾ ਦਿਨ ਉਹ ਕੈਂਪ ਵਿਚ ਰਹੇ ਅਤੇ ਲੈਕਚਰ ਵੀ ਕੀਤਾ। ਜਿਸ ਦਾ ਮੈਂ ਅੰਗਰੇਜੀ ਵਿਚ ਉਲੱਥਾ ਕੀਤਾ ਸੀ। ਹਰ ਪਾਸੇ ਸਤਿਗੁਰੂ ਜੀ ਦੀ ਲੋਕ ਮਹਿਮਾ ਕਰਦੇ ਸੀ। ਲੋਕ ਹੈਰਾਨ ਸਨ ਕਿ ਇਤਨੀ ਵੱਡੀ ਉਮਰ ਵਾਲਾ ਕਿੰਨਾ ਵਧੀਆ ਬੈਡਮਿੰਟਨ ਖੇਡਦਾ ਹੈ। ਉਨ੍ਹਾਂ ਦੀਆਂ ਹਰ ਇਕ ਨੇ ਫੋਟੋ ਖਿੱਚੀਆਂ।

1999 ਵਿਚ ਜਦ ਖਾਲਸੇ ਦਾ 300 ਸਾਲਾ ਜਨਮ ਆਨੰਦਪੁਰ ਸਾਹਿਬ ਵਿਚ ਮਨਾਇਆ ਗਿਆ ਤਾਂ ਉਸ ਸਮੇਂ ਸਤਿਗੁਰੂ ਜਗਜੀਤ ਸਿੰਘ ਜੀ ਨਾਮਧਾਰੀ ਸੰਗਤ ਨੂੰ ਲੈ ਕੇ ਤਖਤ ਸ੍ਰੀ ਕੇਸਗੜ੍ਹ ਸਾਹਿਬ ਵਿਖੇ ਪਹੁੰਚੇ, ਮੱਥਾ ਟੇਕਿਆ ਕੀਰਤਨ ਸੁਣਿਆ । ਹਰ ਪਾਸੇ ਚਿੱਟੀਆਂ ਪਗੜੀਆਂ ਅਤੇ ਚਿੱਟੇ ਲਿਬਾਸ ਵਾਲੇ ਸਨ। ਇਸ ਤਰ੍ਹਾਂ ਲਗ ਰਿਹਾ ਸੀ ਕਿ ਜਿਵੇਂ ਸਰਕਾਰ ਵੱਲੋਂ ਪੂਰਾ ਸ਼ਹਿਰ ਸਫੈਦ ਰੰਗ ਵਿਚ ਰੰਗਿਆ ਗਿਆ ਸੀ ਉਸ ਦਾ ਇਕ ਅਜੀਬ ਨਜ਼ਾਰਾ ਲਗ ਰਿਹਾ ਸੀ। ਇਸ ਸਮਾਗਮ ਨਾਲ ਸਤਿਗੁਰੂ ਜੀ ਨੇ ਇਕ ਅਜਿਹਾ ਸੰਦੇਸ਼ ਸਮੂਹ ਸਿੱਖ ਪੰਥ ਨੂੰ ਦਿੱਤਾ ਕਿ ਅਸੀਂ ਸਾਰੇ ਗੁਰੂ ਨਾਨਕ ਸਾਹਿਬ ਦੇ ਪੁਜਾਰੀ ਹਾਂ।

ਮੈਨੂੰ ਯਾਦ ਹੈ ਸ੍ਰੀ ਅਟਲ ਬਿਹਾਰੀ ਵਾਜਪਾਈ ਉਚੇਚੇ ਤੌਰ ਤੇ ਮਲੇਰ ਕੋਟਲੇ ਪੁੱਜੇ ਅਤੇ ਨਾਮਧਾਰੀ ਸ਼ਹੀਦਾਂ ਨੂੰ ਯਾਦ ਕੀਤਾ। ਮੈਂ ਵਾਜਪਾਈ ਜੀ ਨਾਲ ਦਿੱਲੀ ਤੋਂ ਗਿਆ ਸੀ ਅਤੇ ਉਨ੍ਹਾਂ ਨੇ ਜੋ ਸ਼ਰਧਾ ਉੱਥੇ ਦਿਖਾਈ ਉਹ ਵਰਣਨ ਯੋਗ ਹੈ। ਇਕ ਵਾਰ ਸੰਨ 2000 ਵਿਚ ਵਾਜਪਾਈ ਜੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਲਈ ਦਿੱਲੀ ਵਿਸ਼ਨੂੰ ਗਾਰਡਨ ਆਏ ਸਨ। ਸਾਰਾ ਸ਼ਹਿਰ ਹੈਰਾਨ ਹੋ ਗਿਆ ਕਿ ਕਿਵੇਂ ਪ੍ਰਧਾਨ ਮੰਤਰੀ ਜੀ ਇਹ ਸ਼ਰਧਾ ਰਖਦੇ ਹਨ।

ਇਕ ਦੋ ਵਾਰੀ ਸਤਿਗੁਰੂ ਜੀ ਪ੍ਰਧਾਨ ਮੰਤਰੀ ਦੇ ਗ੍ਰਹਿ ਵਿਖੇ ਵੀ ਗਏ ਸਨ ਤੇ ਬੜੀ ਦੇਰ ਉਹ ਆਪਸ ਵਿਚ ਗੱਲਾਂ ਕਰਦੇ ਰਹੇ। ਮੈਨੂੰ ਇਹ ਵੀ ਯਾਦ ਹੈ ਕਿ ਇਕ ਵਾਰ ਮੈਂ ਬੈਂਕਾਕ ਸਾਂ, ਉਸ ਸਮੇਂ ਸਤਿਗੁਰੂ ਜੀ ਆਪ ਵੀ ਉੱਥੇ ਠਹਿਰੇ ਹੋਏ ਸਨ। ਮੈਨੂੰ ਉਨ੍ਹਾਂ ਨੇ ਨਾਮਧਾਰੀਆਂ ਵੱਲੋਂ ਚਲਾਇਆ ਸਕੂਲ ਵੀ ਦਿਖਾਇਆ ਜੋ ਕਿ ਬਹੁਤ ਕਾਮਯਾਬੀ ਵਲ ਜਾ ਰਿਹਾ ਸੀ। ਸ੍ਰ. ਜੈਦੇਵ ਸਿੰਘ ਮਸੂਰੀ ਵਾਲੇ ਉੱਥੇ ਪ੍ਰਿੰਸੀਪਲ ਸਨ। ਬੈਂਕਾਕ ਵਿਚ ਬੜੀ ਵੱਡੀ ਗਿਣਤੀ ਵਿਚ ਨਾਮਧਾਰੀ ਸੰਗਤ ਹੈ। ਬੜੇ ਵੱਡੇ -ਵੱਡੇ ਕਾਰੋਬਾਰਾਂ ਵਾਲੇ ਹੋਟਲਾਂ ਵਾਲੇ ਸਫੈਦ ਪਗੜੀਆਂ ਵਿਚ ਨਜਰ ਆਉਂਦੇ ਹਨ।

ਮੈਨੂੰ ਕਈ ਵਾਰੀ ਭੈਣੀ ਸਾਹਿਬ ਜਾਣ ਦਾ ਅਵਸਰ ਮਿਲਿਆ ਹੈ ਅਤੇ ਉਨ੍ਹਾਂ ਦੇ ਸਮਾਗਮ ਵੇਖੇ ਹਨ। ਸਾਰੇ ਪ੍ਰੋਗਰਾਮਾਂ ਵਿਚ ਨਿਰੋਲ ਕੀਰਤਨ ਗੁਰਬਾਣੀ ਦਾ ਹੁੰਦਾ ਹੈ। ਸਤਿਗੁਰੂ ਜੀ ਹਮੇਸ਼ਾਂ ਅਖੀਰ ਤਕ ਸੰਗਤਾਂ ਨੂੰ ਦਰਸ਼ਨ ਦਿੰਦੇ ਰਹੇ ਅਤੇ ਹਰ ਕੋਈ ਉਨ੍ਹਾਂ ਨੂੰ ਪੂਰੀ ਤਰ੍ਹਾਂ ਸਤਿਕਾਰ ਦਿੰਦਾ ਸੀ। ਮੈਨੂੰ ਇਸ ਗਲ ਦੀ ਖੁਸ਼ੀ ਹੈ ਕਿ ਨੌਜੁਆਨ ਪੀੜੀ ਵੀ ਉਸੇ ਲਿਬਾਸ ਵਿਚ ਕਾਇਮ ਹੈ। ਸਤਿਗੁਰੂ ਜੀ ਦੀਆਂ ਅਨੇਕਾਂ ਹੋਰ ਯਾਦਾਂ ਹਨ ਅਤੇ ਮੈਨੂੰ ਖੁਸ਼ੀ ਹੈ ਕਿ ਉਨ੍ਹਾਂ ਨੇ ਮੈਨੂੰ ਹਮੇਸ਼ਾ ਅਸ਼ੀਰਵਾਦ ਦਿੱਤਾ ਹੈ।



***ਸਾਬਕਾ ਮੈਂਬਰ ਪਰਲੀਮੈਂਟ***
***ਸਾਬਕਾ ਚੇਅਰਮੈਨ ਮਿਨਾਰਟੀ ਕਮਿਸ਼ਨ***

# ਗੀਤ

ਹੌਲੀ ਹੌਲੀ ਸਹਿ ਲਈ ਮੈਂ ਜੁਦਾਈ ਸੁਹਣੇ ਯਾਰ ਦੀ,
ਪਰ ਨਹੀਓਂ ਭੁੱਲਦੀ ਮਿਠਾਸ ਉਹਦੇ ਪਿਆਰ ਦੀ।

ਘੜੀਆਂ ਬਿਤਾਈਆਂ ਨਾਲ ਉਸ ਦੇ ਪਿਆਰੀਆਂ,
ਆਈਆਂ ਜਦੋਂ ਯਾਦਾਂ ਸਾਥੋਂ ਗਈਆਂ ਨਾ ਸਹਾਰੀਆਂ।
ਆਖਰ ਨੂੰ ਮੰਨ ਬੈਠੇ ਬਾਜੀ ਅਸੀਂ ਹਾਰ ਦੀ,
ਹੌਲੀ ਹੌਲੀ ਸਹਿ ਲਈ ਮੈਂ ਜੁਦਾਈ ਸੁਹਣੇ ਯਾਰ ਦੀ।

ਲੰਮਾ ਚਿਰ ਅੱਖੀਆਂ ਚੋਂ ਗੰਗਾ ਨੂੰ ਵਹਾ ਲਿਆ,
ਯਾਦਾਂ ਤੇਰੀਆਂ ਦਾ ਬੂਹਾ ਬੜਾ ਖੜਕਾ ਲਿਆ।
ਹੱਥਾਂ ਚੋ ਗਵਾ ਕੇ ਬਹਿ ਗਏ ਮਹਿਕ ਦਿਲਦਾਰ ਦੀ,
ਹੌਲੀ ਹੌਲੀ ਸਹਿ ਲਈ ਮੈਂ ਜੁਦਾਈ ਸੁਹਣੇ ਯਾਰ ਦੀ।

ਪਤਾ ਨਹੀ ਲੋਕ ਇਹ ਵਿਛੋੜਾ ਕਿਵੇਂ ਸਹਿੰਦੇ ਨੇ,
ਨਦੀ ਵਾਂਗ ਨੈਣ ਮੇਰੇ ਦਿਨ ਰਾਤ ਵਹਿੰਦੇ ਨੇ।
ਦਿਨੋਂ ਦਿਨ ਯਾਦ ਉਹਦੀ ਜਿੰਦ ਜਾਵੇ ਖਾਰਦੀ,
ਹੌਲੀ ਹੌਲੀ ਸਹਿ ਲਈ ਮੈਂ ਜੁਦਾਈ ਸੁਹਣੇ ਯਾਰ ਦੀ।

ਸਾਗਰ ਦੀ ਛੱਲ ਵਾਂਗ ਯਾਦਾਂ ਆਉਣ ਤੇਰੀਆਂ,
ਜੀਂਦੀ ਮੇਰੀ ਜਿੰਦਗੀ ਚ ਪਾਵੇ ਕਦੇ ਫੇਰੀਆਂ।
ਹੁੰਦੀ ਰਹਿੰਦੇ ਸਾਹਾਂ ਤਕ ਆਸ ਦਿਲਦਾਰ ਦੀ,
ਹੌਲੀ ਹੌਲੀ ਸਹਿ ਲਈ ਮੈਂ ਜੁਦਾਈ ਸੁਹਣੇ ਯਾਰ ਦੀ।

ਵਿਛੋੜੇ ਚ ਉਦਾਸ ਸੀ ਜੋ ਹੋਈਆਂ ਫੁਲਵਾੜੀਆਂ,
ਗੁਰੂ ਉਦੈ ਸਿੰਘ ਜੀ ਨੇ ਰੰਗਤਾਂ ਨੇ ਚਾੜ੍ਹੀਆਂ।
ਪੰਥ ਦੀ ਨੁਹਾਰ ਮੌਜੀ ਫੇਰ ਠਾਠਾਂ ਮਾਰਦੀ,
ਹੌਲੀ ਹੌਲੀ ਸਹਿ ਲਈ ਮੈਂ ਜੁਦਾਈ ਸੁਹਣੇ ਯਾਰ ਦੀ।

ਸੰਪਰਕ: 9992864185



-ਜਸਵੀਰ ਸਿੰਘ ਮੌਜੀ ਧਰਮਪੁਰਾ



# ਸਾਡੇ ਚੇਤਿਆਂ ਚ

ਸਾਡੇ ਚੇਤਿਆਂ ਚ ਅਜੇ ਤੇਰੇ ਹਾਸੇ ਗੂੰਜਦੇ।
ਸਾਡੇ ਨੈਣ ਤੇਰਾ ਸੋਹਣਾ ਮੁੱਖ ਰਹਿਣ ਢੂੰਢਦੇ।

ਕੰਨਾਂ ਵਿੱਚ ਅਜੇ ਤੇਰੇ ਸੁਣਦੇ ਨੇ ਬੋਲ ਵੇ।
ਤੂੰ ਦਿੱਤਾ ਸਾਡੀ ਜ਼ਿੰਦਗੀ ਨੂੰ ਹੰਝੂਆਂ ਚ ਰੋਲ਼ ਵੇ।
ਮੋਰ ਬੈਠੇ ਕੋਠੀ ਅੱਗੇ, ਵੇਖੇ ਹੰਝੂ ਪੂੰਝਦੇ।
ਸਾਡੇ ਚੇਤਿਆਂ ਚ ਅਜੇ ਤੇਰੇ ਹਾਸੇ ਗੂੰਜਦੇ।

ਅਜੇ ਤੱਕ ਦਿਲੋਂ ਆਵੇ ਹਉਕੇ ਦੀ ਆਵਾਜ਼ ਵੇ।
ਉਡੀਕਦੇ ਨੇ ਰਾਗ ਤੈਨੂੰ, ਨਾਲ਼ੇ ਤੇਰੇ ਸਾਜ਼ ਵੇ।
ਬੰਸਰੀ ਵੀ ਰੋਂਦੀ ਏ, ਵਾਂਗ ਕਿਸੇ ਕੂੰਜ ਦੇ।
ਸਾਡੇ ਚੇਤਿਆਂ ਚ ਅਜੇ ਤੇਰੇ ਹਾਸੇ ਗੂੰਜਦੇ।

ਅਰਦਾਸਾਂ ਸਾਡੀਆਂ ਦਾ ਅਜੇ ਤੂੰ ਹੀ ਸੁਲਤਾਨ ਵੇ।
ਅਜੇ ਸਾਡੀ ਪੀੜ ਨੂੰ ਜਾਣਦਾ ਜਹਾਨ ਵੇ।
ਯਾਦਾਂ ਨੂੰ ਕਿਤਾਬਾਂ ਉੱਤੇ, ਫਿਰਦੇ ਹਾਂ ਹੂੰਝਦੇ।
ਸਾਡੇ ਚੇਤਿਆਂ ਚ ਅਜੇ ਤੇਰੇ ਹਾਸੇ ਗੂੰਜਦੇ।

ਭੁੱਲਦੇ ਨਾ ਸਾਨੂੰ ਤੇਰੇ, ਦਿੱਤੇ ਹੋਏ ਦਿਲਾਸੇ ਵੇ।
ਕਲਾਵਿਆਂ ਚ ਲੈ ਕੇ ਸਾਡੇ ਭਰ ਦਿੱਤੇ ਕਾਸੇ ਵੇ।
ਪਿਆਰ ਦੇ ਉਹ ਪਲ, ਰਜਿੰਦਰ ਜਾਣ ਜਾਣ ਚੂੰਢਦੇ।
ਸਾਡੇ ਚੇਤਿਆਂ ਚ ਅਜੇ ਤੇਰੇ ਹਾਸੇ ਗੂੰਜਦੇ।
ਸਾਡੇ ਨੈਣ ਤੇਰਾ ਸੋਹਣਾ ਮੁੱਖ ਰਹਿਣ ਢੂੰਢਦੇ।

ਸ੍ਰੀ ਭੈਣੀ ਸਾਹਿਬ।
ਸੰਪਰਕ: 9501392150



-ਰਜਿੰਦਰ ਕੌਰ ਪੰਨੂ

# ਰੁਬਾਈਆਂ:- ਸ੍ਰੀ ਸਤਿਗੁਰੂ ਜਗਜੀਤ ਸਿੰਘ ਦੀ ਯਾਦ ਚ

ਆਦਿ ਬਿਆਦ ਉਪਾਦ ਬਿਨਾਸੇ ਤੀਨੇ ਤਾਪ ਮਿਟਾਏ,
ਨੈਣ ਨੂਰਾਨੀ ਜਦ ਦਾਤੇ ਨੇ ਮੇਰੇ ਵੱਲ ਘੁਮਾਏ,
ਸ੍ਰੀ ਗੁਰੂ ਜਗਜੀਤ ਸਿੰਘ ਜੀ ਤੇਰਾ ਨਾਮ ਧਿਆਵਾਂ,
ਗੁਰਸੇਵਕ ਮੈਂ ਤੇਰਾ ਹੋਇਆ ਜਦ ਸੀ ਦਰਸ਼ਨ ਪਾਏ।

ਤੇਰੇ ਦਰ ਤੇ ਆ ਕੇ ਝੁੱਕਦੇ ਵੇਖੇ ਰਾਜੇ ਰਾਣੇ,
ਚਰਨ ਪਰਸ ਪਵਿੱਤਰ ਹੋ ਗਏ ਲੰਙੇ ਲੂਲੇ ਕਾਣੇ,
ਜਗਜੀਤ ਨੇ ਜੱਗ ਜਿੱਤਿਆ ਨਿਗ੍ਹਾ ਮਿਹਰ ਦੀ ਕਰਕੇ,
ਗੁਰਸੇਵਕ ਸਿੰਘ ਚਰਨਾਂ ਦੇ ਵਿੱਚ ਮੌਜ ਨਜ਼ਾਰੇ ਮਾਣੇ।

ਤੇਰੇ ਦਰ ਦੇ ਵਰਗਾ ਦਾਤਾ ਹੋਰ ਨਹੀਂ ਦਰ ਕੋਈ,
ਰਾਓ ਰੰਕ ਨੂੰ ਮਿਲਦੀ ਆ ਕੇ ਦਰ ਤੇਰੇ ਤੇ ਢੋਈ,
ਜਦ ਸਤਿਗੁਰ ਜਗਜੀਤ ਸਿੰਘ ਨੇ ਵੇਖ ਲਿਆ ਅੱਖ ਭਰ ਕੇ,
ਬੇ-ਆਸੇ ਗੁਰਸੇਵਕ ਸਿੰਘ ਦੀ ਪੂਰਨ ਆਸਾ ਹੋਈ।

ਸ੍ਰੀ ਗੁਰੂ ਜਗਜੀਤ ਸਿੰਘ ਜੀ ਤੇਰੇ ਚੋਜ ਨਿਆਰੇ,
ਕਾਰੂ ਵਰਗੇ ਕੌਡੇ ਵਰਗੇ ਲੱਖਾਂ ਪਾਪੀ ਤਾਰੇ,
ਕਲਯੁੱਗ ਅੰਦਰ ਆਣ ਤੁਸਾਂ ਨੇ ਨਾਨਕ ਨਾਮ ਜਪਾਇਆ,
ਗੁਰਸੇਵਕ ਜੋ ਦਰ ਤੇ ਆਏ ਤਿਨ ਕੇ ਕਾਜ ਸਵਾਰੇ।

ਦਯਾ ਹਲੀਮੀ ਖਿਮਾਂ ਨਿਮਰਤਾ ਤੁਝ ਅੰਦਰ ਗੁਣ ਭਾਰੀ,
ਮਿਹਰਾਂ ਵਾਲੀ ਬਾਰਸ਼ ਕਰਕੇ ਤਪਦੀ ਧਰਤੀ ਠਾਰੀ,
ਗੁਰਸੇਵਕ ਜਗਜੀਤ ਗੁਰੂ ਦਾ ਲੋਹਿਓਂ ਹੋਇਆ ਲਾਲ,
ਕੱਟੀ ਗਈ ਚੌਰਾਸੀ ਜਦ ਸੀ ਪੈ ਗਈ ਨਜ਼ਰ ਤੁਮਾਰੀ।

ਜੀਵ ਜੰਤ ਸਭ ਨਰ ਨਾਰ ਵੀ ਦਰ ਤੇਰੇ ਤੇ ਝੁੱਕਦੇ।
ਦੁੱਖ ਦਲਿੱਦਰ ਕਲਾ ਕਲੇਸ਼ ਨੇ ਏਥੇ ਆ ਕੇ ਮੁੱਕਦੇ,
ਤੂੰ ਬੇਅੰਤ ਕੋਈ ਅੰਤ ਨਾ ਪਾਵੇ ਜਿਹੜੇ ਓਟ ਤਕਾਉਂਦੇ,
ਉਹ ਗੁਰਸੇਵਕ ਜੀਵਨ ਦੇ ਵਿੱਚ ਵੇਖੇ ਕਦੇ ਨਾ ਉੱਕਦੇ।

ਨਿਰਗੁਣ ਸਰਗੁਣ ਰੂਪਾਂ ਅੰਦਰ ਜੋਤਿ ਗੁਰੂ ਜੀ ਤੇਰੀ,
ਦਰਸ ਪਰਸ ਕੇ ਕੱਟੀ ਜਾਵੇ ਜੂਨ ਚੌਰਾਸੀ ਮੇਰੀ,
ਸ੍ਰੀ ਗੁਰੂ ਜਗਜੀਤ ਸਿੰਘ ਜੀ ਸਰਬ ਸੁੱਖਾਂ ਦੇ ਮਾਲਕ,
ਗੁਰਸੇਵਕ ਨੇ ਚਰਨ ਕਮਲ ਦੀ ਮਾਣੀ ਮੌਜ ਬਥੇਰੀ।

ਤੁਮ ਦਇਆਲ ਕ੍ਰਿਪਾਲ ਸੁਖ ਸਾਗਰ ਵਿਸ਼ਨੂੰ ਕ੍ਰਿਸ਼ਨ ਮੁਰਾਰੀ,
ਹਰ ਇੱਕ ਦਰ ਤੇਰੇ ਤੋਂ ਹੋਈ ਪੂਰਨ ਆਸ ਹਮਾਰੀ,
ਖੰਡਾਂ ਬ੍ਰਹਿਮੰਡਾਂ ਦਾ ਮਾਲਕ ਸਗਲ ਸ੍ਰਿਸ਼ਟ ਦਾ ਸੁਆਮੀ,
ਗੁਰਸੇਵਕ ਸਭ ਤਾਰ ਦਿੱਤੇ ਉਸ ਜੀਵ ਜੰਤ ਨਰ-ਨਾਰੀ।



# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸਮਰਪਿਤ (ਸਵੱਯੇ)

ਗੁਰ ਪ੍ਰਤਾਪ ਔ ਮਾਤ ਭੁਪਿੰਦਰ ਕੇ ਸੁਤ ਕੀ ਪੂਰਨ ਵਡਿਆਈ,
ਸਰਗੁਣ ਰੂਪ ਧਰਾ ਧਰ ਸੁੰਦਰ ਮੂਰਤਿ ਭੈਣੀ ਬੀਚ ਹੈ ਆਈ,
ਤਾਪ ਪਾਪ ਸੰਤਾਪ ਬਿਨਾਸੇ ਦਰਸ ਕੀਯੋ ਜਬ ਮਾਈ ਭਾਈ,
ਗੁਰਸੇਵਕ ਨੇ ਨਾਮ ਤੇਰੇ ਕੀ ਮਨ ਮੰਦਰ ਮੇਂ ਜੋਤਿ ਜਗਾਈ।

ਕ੍ਰਿਸ਼ਨ ਬਿਸ਼ਨ ਮਹੇਸ਼ ਮੁਨੀਵਰ ਬ੍ਰਹਮਾ ਔ ਬਾਵਨ ਅਵਤਾਰੀ,
ਪਸੁ ਪਛੁ ਨਗ ਨਾਗ ਨਰਾਧਿਪ ਗਾਵਤ ਤੁਮਰੀ ਉਪਮਾ ਭਾਰੀ,
ਇੰਦ੍ਰਪੁਰੀ ਅਰੁ ਦੇਵ ਲੋਕ ਮੇਂ ਗੁਰ ਜਗਜੀਤ ਕੀ ਜੈ-ਜੈ ਕਾਰੀ,
ਗੁਰਸੇਵਕ ਭਵ ਪਾਰ ਪਯੋ ਹੈ ਮੂਰਤਿ ਤੁਮਰੀ ਜਬੈ ਨਿਹਾਰੀ।

ਖੰਡ ਅਖੰਡ ਪ੍ਰਚੰਡ ਬ੍ਰਹਿਮੰਡ ਮੈਂ ਹਰ ਥਾਂ ਤੇ ਹਰਿ ਜੋਤਿ ਤੁਮਾਰੀ,
ਜਲ ਮੈਂ, ਥਲ ਮੈਂ, ਤਲ ਮੈਂ, ਦਲ ਮੈਂ ਰਵਿਆ ਹੈ ਸਾਰੇ ਸੰਸਾਰੀ,
ਬ੍ਰਹਮਪੁਰੀ ਅਰੁ ਸ਼ਿਵਪੁਰੀ ਮੈਂ ਗੁਰ ਜਗਜੀਤ ਕੀ ਕਲਾ ਨਿਆਰੀ,
ਗੁਰਸੇਵਕ ਕੀ ਚਰਨ ਬੰਦਨਾਂ ਸੀਸ ਨਿਵਾਵਤ ਹੈ ਨਰ ਨਾਰੀ।

ਦੀਨ ਦਯਾਲ ਸ੍ਰਬ ਪ੍ਰਤਿਪਾਲਕ ਮਨਮੋਹਨ ਮੁਰਲੀਧਰ ਸੁਆਮੀ,
ਤੁਮਰੀ ਗਤਿ ਕੋ ਜਾਨਤ ਨਾਹੀ ਸਗਲ ਘਟਾ ਕੇ ਅੰਤਰਯਾਮੀ,
ਜੱੜ ਭੁਜੰਗ ਤੁਮੈ ਸਭ ਧਯਾਵੈ ਗੁਰ ਜਗਜੀਤ ਜੀ ਪਾਰ ਗਰਾਮੀ,
ਗੁਰਸੇਵਕ ਬਣ ਤੁਮਰੇ ਦਰ ਕੀ ਚੀਤ ਕਰੈ ਮੈਂ ਕਰਾਂ ਗੁਲਾਮੀ।

ਅਚਲ ਮੂਰਤਿ ਅਨਭਉ ਪ੍ਰਕਾਸ਼ ਔ ਕਰਤਾ ਧਰਤਾ ਗੁਰ ਜਗਜੀਤ,
ਸੀਲ ਸੰਤੋਖ ਔ ਗਯਾਨ ਧਯਾਨ ਔ ਦਯਾ ਕੀ ਸਰਿਤਾ ਗੁਰ ਜਗਜੀਤ,
ਕਾਮ ਕ੍ਰੋਧ ਅਰੁ ਲੋਭ ਮੋਹ ਹਰ ਦੋਖਨ ਹਰਤਾ ਗੁਰ ਜਗਜੀਤ,
ਗੁਰਸੇਵਕ ਹੈ ਸਗਲ ਸ੍ਰਿਸ਼ਟ ਕਾ ਹਰ ਯੁੱਗ ਮੇਂ ਵਰਤਾ ਗੁਰ ਜਗਜੀਤ।



-ਗੁਰਸੇਵਕ ਸਿੰਘ ਕਵੀਸ਼ਰ
ਸ੍ਰੀ ਭੈਣੀ ਸਾਹਿਬ।
ਸੰਪਰਕ: 9463660990

# ਲਾਲ ਏਹਿ ਰਤਨ ਛਾਪਣ ਲਈ ਸਤਿਗੁਰੂ ਜਗਜੀਤ ਸਿੰਘ ਜੀ ਦੀ ਵਿਸ਼ੇਸ਼ ਕਿਰਪਾ

-ਸੰਤ ਸਿੰਘ, ਦਿੱਲੀ



ਜਦੋਂ ਜਦੋਂ ਵੀ ਸ੍ਰਿਸ਼ਟੀ ਤੇ ਅਧਰਮ ਵੱਧ ਜਾਂਦਾ ਹੈ, ਝੂਠ ਅਤੇ ਵਹਿਮ ਮਾਨਵਤਾ ਨੂੰ ਜਕੜ ਲੈਂਦੇ ਹਨ, ਗਰੀਬਾਂ ਨੂੰ ਦੁਖੀ ਕੀਤਾ ਜਾਂਦਾ ਹੈ ਤਾਂ ਨਿਰਾਕਾਰ ਅਕਾਲ ਪੁਰਖ ਨੂੰ ਸਰਗੁਣ ਸਰੂਪ ਧਾਰ ਕੇ ਸ੍ਰਿਸ਼ਟੀ ਤੇ ਅਵਤੀਰਣ ਹੋਣਾ ਪੈਂਦਾ ਹੈ। ਸਰਗੁਣ ਸਰੂਪ ਵਿੱਚ ਪ੍ਰਗਟ ਹੋ ਕੇ ਉਹ ਜਨ ਸਾਧਾਰਨ ਨੂੰ ਮਿਲਕੇ ਉਹਨਾਂ ਦੇ ਦੁੱਖਾਂ ਦਾ ਨਿਵਾਰਨ ਕਰਦੇ ਹਨ, ਸਤਿਨਾਮ ਦਾ ਉਪਦੇਸ਼ ਦੇ ਕੇ ਉਹਨਾਂ ਨੂੰ ਸੱਚ ਦੇ ਮਾਰਗ ਦੇ ਪਾਂਧੀ ਬਣਾ ਦਿੰਦੇ ਹਨ।

ਸਤਿਗੁਰੂ ਨਾਨਕ ਦੇਵ ਜੀ ਨੇ ਕਲਿਜੁਗ ਨੂੰ ਤਾਰਨ ਅਤੇ ਸਾਰਾ ਹੀ ਕਲਿਜੁਗ ਭੋਗਣ ਦਾ ਉਦੇਸ਼ ਪਰਗਟ ਰੂਪ ਵਿੱਚ ਦਰਸਾ ਦਿੱਤਾ। ਇਸੇ ਕਰਕੇ ਆਪ ਜੀ ਨੇ ਦੇਸ਼ਾਂ ਵਿਦੇਸ਼ਾਂ ਦਾ ਭ੍ਰਮਣ ਕੀਤਾ, ਅਨੇਕਾਂ ਹੀ ਲੋਕਾਂ ਨੂੰ ਸੱਚ ਦੇ ਰਾਹ ਦੇ ਪਾਂਧੀ ਬਣਾਇਆ।

ਸਤਿਗੁਰੂ, ਅਕਾਲ ਪੁਰਖ ਦਾ ਸਰਗੁਣ ਸਰੂਪ ਹੋਣ ਕਾਰਣ ਸਭ ਕੁਝ ਕਰਨ ਕਾਰਨ ਅਤੇ ਸਰਬ ਕਲਾ ਸਮਰਥ ਹੁੰਦਾ ਹੈ। ਉਹਨਾਂ ਨੂੰ ਪਤਾ ਸੀ ਕਿ ਉਹਨਾਂ ਦੇ ਪੂਰਬਲੇ ਜਨਮ ਦੇ ਭਗਤ ਕਿੱਥੇ ਕਿੱਥੇ ਹਨ। ਆਪ ਜੀ ਨੇ ਉਹਨਾਂ ਨੂੰ ਦਰਸ਼ਨ ਦੇ ਕੇ ਕ੍ਰਿਤਾਰਥ ਕੀਤਾ। ਕੌਡੇ ਅਤੇ ਦੇਵਲੂਤ ਜਿਹੇ ਰਾਖਸ਼ਸਾਂ ਨੂੰ ਜੋ ਇਨਸਾਨ ਤਕ ਦਾ ਮਾਸ ਵੀ ਖਾ ਜਾਂਦੇ ਸਨ, ਪੂਰਨ ਸ਼ਾਕਾਹਾਰੀ ਅਤੇ ਸਾਧ ਬਣਾ ਦਿੱਤਾ।

ਇਹ ਸਿਲਸਿਲਾ ਇਸੇ ਤਰ੍ਹਾਂ ਚਲਦਾ ਰਿਹਾ। ਵਕਤ ਦੇ ਮਾਲਕ ਸਤਿਗੁਰੂ ਨੇ ਸਮੇਂ ਦੀ ਲੋੜ ਨੂੰ ਮੁੱਖ ਰੱਖਦਿਆਂ ਹੋਇਆਂ ਆਪਣਾ ਕਾਰਜ ਕਾਰਣ ਨਿਸ਼ਚਿਤ ਕੀਤਾ ਅਤੇ ਸਤਿਗੁਰੂ ਨਾਨਕ ਦੇਵ ਜੀ ਦੇ ਚਲਾਏ ਹੋਏ ਮਿਸ਼ਨ ਨੂੰ ਅੱਗੇ ਵਧਾਇਆ। ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਸਾਰੇ ਉੱਤਰ ਭਾਰਤ ਦਾ ਭ੍ਰਮਣ ਕੀਤਾ। ਉਹ ਪੱਛਮ ਅਤੇ ਪੂਰਬ ਤੱਕ ਵਿਚਰੇ। ਅਨੇਕ ਹੀ ਭੁੱਲੇ ਭਟਕਿਆਂ ਨੂੰ ਸਿੱਧੇ ਰਾਹ ਪਾਇਆ।

ਸਤਿਗੁਰੂ ਰਾਮ ਸਿੰਘ ਜੀ ਨੇ ਪਿੰਡਾਂ ਪਿੰਡਾਂ ਦੇ ਦੌਰੇ ਕਰਕੇ ਖ਼ਤਮ ਹੋ ਚੁੱਕੀ ਸਿੱਖੀ ਨੂੰ ਮੁੜ ਸੁਰਜੀਤ ਕੀਤਾ। ਲੋਕਾਂ ਨੂੰ ਭਜਨ ਬਾਣੀ ਨਾਲ ਜੋੜਕੇ ਉਹਨਾਂ ਦਾ ਆਤਮਿਕ ਬਲ ਉੱਚਾ ਕੀਤਾ। ਵਿਦੇਸ਼ੀ ਸਾਮਰਾਜ ਨਾਲ ਆਜ਼ਾਦੀ ਦਾ ਸੰਘਰਸ਼ ਅਰੰਭਿਆ ਅਤੇ ਉਹਨਾਂ ਦੇ ਸੇਵਕਾਂ ਨੇ ਉਹਨਾਂ ਦੇ ਹੁਕਮਾਂ ਤੇ ਚਲਕੇ ਆਪਣੇ ਜੀਵਨ ਵੀ ਬਲਿਦਾਨ ਕੀਤੇ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ 53 ਵਰ੍ਹੇ ਗੁਰਗੱਦੀ ਤੇ ਸੁਭਾਇਮਾਨ ਰਹਿ ਕੇ ਸਤਿਗੁਰੂ ਰਾਮ ਸਿੰਘ ਜੀ ਦੇ ਚਲਾਏ ਹੋਏ ਆਜ਼ਾਦੀ ਦੇ ਸੰਘਰਸ਼ ਦੀ ਜੋਤ ਨੂੰ ਹੋਰ ਪ੍ਰਜਵਲਿਤ ਕੀਤਾ ਅਤੇ ਸਿੱਖਾਂ ਨੂੰ ਨਾਮ ਬਾਣੀ ਨਾਲ ਜੋੜਿਆ। ਇਹ ਕੰਮ ਆਪਜੀ ਨੇ ਦੇਸ਼ ਵਿੱਚ ਹੀ ਨਹੀਂ ਸਗੋਂ ਥਾਈਲੈਂਡ ਅਤੇ ਅਫ਼ਰੀਕਾ ਵਰਗੇ ਮੁਲਕਾਂ ਵਿੱਚ ਵੀ ਕੀਤਾ। ਅਨੇਕ ਲੋਕਾਂ ਨੂੰ ਨਸ਼ਿਆਂ ਤੋਂ ਹਟਾ ਕੇ ਗੁਰਸਿੱਖੀ ਦੇ ਮਾਰਗ ਤੇ ਚਲਾਇਆ। ਸੰਤ ਖ਼ਾਲਸਾ ਪੂਰੀ




ਰਹਿਣੀ ਬਹਿਣੀ ਦਾ ਧਾਰਨੀ ਹੋ ਗਿਆ।

ਪ੍ਰਦੇਸ਼ਾਂ ਵਿੱਚ ਆਧੁਨਿਕ ਸਹੂਲਤਾਂ ਉਪਲਬਧ ਹੋਣ ਕਰਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਵਿੱਤਰ ਉਪਦੇਸ਼ਾਂ ਨੂੰ ਰਿਕਾਰਡ ਕਰ ਲਿਆ ਗਿਆ, ਜਿਸ ਦੇ ਫਲਸਰੂਪ ਇਹ ਅੱਜ ਵੀ ਜਿਉਂ ਦੇ ਤਿਉਂ ਸੁਰੱਖਿਅਤ ਹਨ। ਉਪਦੇਸ਼ਾਂ ਨੂੰ ਰਿਕਾਰਡ ਕਰਨ ਦਾ ਕੰਮ ਬੰਕੋਕ ਨਿਵਾਸੀਆਂ ਨੇ ਸੰਨ 1948 ਤੋਂ ਸ਼ੁਰੂ ਕੀਤਾ ਜੋ ਉਪਰੰਤ ਹਰ ਸਾਲ ਹੀ ਹਰ ਦੌਰੇ ਦਾ ਇੱਕ ਜ਼ਰੂਰੀ ਅੰਗ ਬਣ ਗਿਆ। ਇਸ ਤਰ੍ਹਾਂ ਬੰਕੋਕ ਵਿੱਚ 1959 ਤੱਕ ਦੇ ਸਾਰੇ ਹੀ ਉਪਦੇਸ਼ਾਂ ਨੂੰ ਰਿਕਾਰਡ ਕਰ ਲਿਆ ਗਿਆ।

ਅਫਰੀਕਾ ਵਿੱਚ ਵੀ ਸਤਿਗੁਰੂ ਜੀ ਦੇ 1958 ਅਤੇ 1959 ਦੇ ਦੌਰਿਆਂ ਦੇ ਉਪਦੇਸ਼ ਰਿਕਾਰਡ ਕਰ ਲਏ ਗਏ। ਭਾਰਤ ਵਿੱਚ ਵੀ ਇਹ ਸਹੂਲਤਾਂ ਹੋਣ ਕਰਕੇ 1956 ਅਤੇ 1957 ਦੇ ਕੁਝ ਉਪਦੇਸ਼ ਰਿਕਾਰਡ ਹੋਏ। ਇਸ ਤਰ੍ਹਾਂ ਸਮੁੰਦਰ ਵਿੱਚੋਂ ਜੋ ਕੁਝ ਵੀ ਪ੍ਰਾਪਤ ਹੋ ਸਕਿਆ ਉਹ ਸ਼ਰਧਾਲੂਆਂ ਨੇ ਸੁਰੱਖਿਅਤ ਕਰ ਲਿਆ। ਉਦੋਂ ਤੇ ਉਪਦੇਸ਼ ਰਿਕਾਰਡ ਕਰਨ ਦਾ ਉਦੇਸ਼ ਇਹੋ ਹੀ ਸੀ ਕਿ ਇਹਨਾਂ ਨੂੰ ਬਾਅਦ ਵਿੱਚ ਬਾਰ ਬਾਰ ਸੁਣ ਕੇ ਅਨੰਦ ਮਾਣਿਆ ਜਾ ਸਕੇਗਾ ਪਰ ਇਹ ਕਿਸੇ ਵੇਲੇ ਪੁਸਤਕ ਦਾ ਰੂਪ ਵੀ ਧਾਰ ਲੈਣਗੇ ਇਹ ਕਿਸੇ ਦੇ ਖਿਆਲ ਵਿੱਚ ਵੀ ਨਹੀਂ ਸੀ ਆਇਆ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦੇਹ ਦਾ ਉਹਲਾ ਕਰ ਲੈਣ ਉਪਰੰਤ ਸਤਿਗੁਰੂ ਜਗਜੀਤ ਸਿੰਘ ਜੀ ਨੇ ਨਾਮਧਾਰੀ ਪੰਥ ਦੀ ਵਾਗ ਡੋਰ ਸੰਭਾਲੀ। ਆਪ ਜੀ ਨੇ ਸਾਧ ਸੰਗਤ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਮਿੱਠੀ ਯਾਦ ਨਾਲ ਜੋੜੀ ਰੱਖਣ ਵਾਸਤੇ ਸਤਿਗੁਰੂ ਜੀ ਦੇ ਰਿਕਾਰਡ ਕੀਤੇ ਉਪਦੇਸ਼ਾਂ ਨੂੰ ਨਾਮ ਸਿਮਰਨ ਦੇ ਸਮੇਂ ਸੁਣਾਉਣਾ ਅਰੰਭ ਕਰ ਦਿੱਤਾ। ਇਸ ਤਰ੍ਹਾਂ ਸਤਿਗੁਰੂ ਜੀ ਦੇ ਉਪਦੇਸ਼ਾਂ ਦਾ ਅਨੰਦ ਹੁਣ ਤੀਕ ਉਹ ਲੋਕ ਵੀ ਮਾਣ ਰਹੇ ਹਨ ਜਿਹਨਾਂ ਨੇ ਸਤਿਗੁਰੂ ਜੀ ਦਾ ਦੇਹ ਕਰਕੇ ਦਰਸ਼ਨ ਨਹੀਂ ਕੀਤਾ ਸੀ।

ਸਭ ਤੋਂ ਪਹਿਲਾਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਹਨਾਂ ਉਪਦੇਸ਼ਾਂ ਨੂੰ ਵੱਡੀਆਂ ਟੇਪਾਂ ਤੋਂ ਛੋਟੀਆਂ ਟੇਪਾਂ ਤੇ ਰਿਕਾਰਡ ਕਰਾਉਣਾ ਸ਼ੁਰੂ ਕੀਤਾ। 1964 ਦੇ ਅੱਸੂ ਦੇ ਮੇਲੇ ਸਮੇਂ ਮੈਂ ਵੀ ਸ੍ਰੀ ਭੈਣੀ ਸਾਹਿਬ ਵੀਹ ਕੁ ਦਿਨ ਰਿਹਾ। ਸਤਿਗੁਰੂ ਜੀ ਨੇ ਮੈਨੂੰ ਪਹਿਲਾਂ ਸਿਖਾਇਆ ਕਿ ਕਿਸ ਤਰ੍ਹਾਂ ਵੱਡੀਆਂ ਤੋਂ ਛੋਟੀਆਂ ਟੇਪਾਂ ਤੇ ਰਿਕਾਰਡ ਕਰਨਾ ਹੈ ਅਤੇ ਨਿਤਨੇਮ ਵੇਲੇ ਹਰ ਰੋਜ਼ ਨਵਾਂ ਉਪਦੇਸ਼ ਸੁਣਾਉਣਾ ਹੈ। ਇਸ ਤਰ੍ਹਾਂ ਇਹਨਾਂ ਉਪਦੇਸ਼ਾਂ ਨਾਲ ਮੇਰਾ ਸੰਬੰਧ ਐਸਾ ਸ਼ੁਰੂ ਹੋਇਆ ਜੋ ਹੁਣ ਤੀਕ ਚਲ ਰਿਹਾ ਹੈ। ਉਪਰੰਤ ਇਹਨਾਂ ਟੇਪਾਂ ਨੂੰ ਲਿਬਾਰਟਰੀ ਵਿੱਚ ਭੇਜ ਕੇ ਰਿਕਾਰਡਿੰਗ ਸਾਫ਼ ਕਰਵਾਈ ਗਈ ਤਾਂ ਕਿ ਫ਼ਾਲਤੂ ਦਾ ਰੌਲਾ ਖ਼ਤਮ ਹੋ ਸਕੇ। ਗਿਆਨੀ ਜਸਵੰਤ ਸਿੰਘ ਦਿੱਲੀ ਵਾਲਿਆਂ ਨੇ ਵੀ ਇਸ ਕੰਮ ਵਿੱਚ ਆਪਣਾ ਯੋਗਦਾਨ ਪਾਇਆ।

ਇੱਥੇ ਹੀ ਬੱਸ ਨਹੀਂ ਸਤਿਗੁਰੂ ਜਗਜੀਤ ਸਿੰਘ ਜੀ ਨੇ 1975 ਵਿੱਚ ਇਹਨਾਂ ਉਪਦੇਸ਼ਾਂ ਨੂੰ ਪੁਸਤਕ ਰੂਪ ਦੇਣ ਦਾ ਵਿਚਾਰ ਬਣਾਇਆ ਤਾਂ ਆਪ ਜੀ ਨੇ ਆਪ ਉਪਦੇਸ਼ ਸੁਣਕੇ ਲਿਖਣੇ ਸ਼ੁਰੂ ਕੀਤੇ। ਉਪਰੰਤ ਆਪ ਜੀ ਨੇ ਸੇਵਕਾਂ ਨੂੰ ਇਸ ਕੰਮ ਤੇ ਲਗਾਇਆ ਜੋ ਉਪਦੇਸ਼ ਸੁਣਕੇ ਲਿਖਣ ਲੱਗੇ। ਇੱਥੇ ਇਹ ਕਹਿਣਾ ਵੀ ਯੋਗ ਹੋਵੇਗਾ ਕਿ ਇੱਕ ਘੰਟੇ ਦੇ ਉਪਦੇਸ਼ ਨੂੰ ਹੱਥ ਨਾਲ ਲਿਖਣ ਵਾਸਤੇ ਤਕਰੀਬਨ ਦਸ ਘੰਟੇ ਲੱਗ ਜਾਂਦੇ ਹਨ, ਜੇ ਉਪਦੇਸ਼ ਪੂਰੀ ਤਰ੍ਹਾਂ ਸਾਫ ਰਿਕਾਰਡ ਕੀਤਾ ਹੋਵੇ। ਕਈ ਵਾਰ ਕੁਝ ਹਿੱਸਾ ਸਾਫ ਨਾ ਰਿਕਾਰਡ ਹੋਣ ਕਰਕੇ ਉਸਨੂੰ ਸਮਝਣ ਅਤੇ ਲਿਖਣ ਵਾਲੇ ਕਈ ਕਈ ਘੰਟੇ ਵੀ ਲੱਗ ਜਾਂਦੇ ਸਨ। ਸੰਨ 1948, 50, 51, 52 ਦੇ ਉਪਦੇਸ਼ ਲਿਖੇ ਜਾਣ ਉਪਰੰਤ ਇਹਨਾਂ ਨੂੰ ਪੁਸਤਕ ਰੂਪ ਦੇਣ ਦੇ ਮਹਾਨ ਕਾਰਜ ਦੀ ਜ਼ਿੰਮੇਵਾਰੀ ਪ੍ਰਿੰ: ਬੇਅੰਤ ਕੌਰ ਦੀ ਲੱਗੀ।

ਇਹਨਾਂ ਹਸਤ ਲਿਖਿਤ ਖਰੜਿਆਂ ਨੂੰ ਪੜ੍ਹਨਾ ਮੈਂ ਅਤੇ ਪ੍ਰਿੰ: ਬੇਅੰਤ ਕੌਰ ਨੇ ਸੰਨ 1989-90 ਵਿੱਚ ਸ਼ੁਰੂ ਕਰ ਦਿੱਤਾ ਸੀ। ਇਸ ਤੋਂ ਬਾਅਦ ਸੰਨ 1991 ਵਿੱਚ ਇਹ ਪਠਨ ਪਾਠਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ ਸ੍ਰੀ ਭੈਣੀ ਸਾਹਿਬ ਵਿਖੇ ਅਰੰਭ ਹੋਇਆ ਜਿਸ ਵਿੱਚ ਪੰਥ ਦੇ ਉੱਘੇ ਵਿਦਵਾਨਾਂ-ਮਾਸਟਰ ਨਿਹਾਲ ਸਿੰਘ ਜੀ, ਸੰਤ ਪ੍ਰੀਤਮ ਸਿੰਘ ਜੀ ਕਵੀ, ਪੰਡਿਤ ਗੋਪਾਲ ਸਿੰਘ ਜੀ, ਪੰਡਿਤ ਰਾਜਿੰਦਰ ਸਿੰਘ ਜੀ, ਜਸਵਿੰਦਰ ਸਿੰਘ ਜੀ ਹਿਸਟੋਰੀਅਨ ਨੇ ਆਪਣਾ ਮਹੱਤਵਪੂਰਨ ਯੋਗਦਾਨ ਪਾਇਆ।

ਇਹ ਬੈਠਕਾਂ ਕੋਠੀ, ਜਿੱਥੇ ਅੱਜਕਲ ਮਾਤਾ ਜੀ ਦਾ ਡੇਰਾ ਹੈ ਉਸਦੀ ਪਹਿਲੀ ਮੰਜ਼ਿਲ ਤੇ ਇੱਕ ਕਮਰੇ ਵਿੱਚ ਹੁੰਦੀਆਂ ਸਨ। ਸਾਰਾ ਸਾਰਾ ਦਿਨ ਪਠਨ ਪਾਠਨ ਚਲਦਾ ਰਹਿੰਦਾ, ਸਿਰਫ ਪ੍ਰਸਾਦਾ ਛਕਣ ਵੇਲੇ ਹੀ ਕੋਈ ਅੱਧਾ ਕੁ ਘੰਟਾ ਛੁੱਟੀ ਹੁੰਦੀ। ਛੁੱਟੀ ਕਰਨ ਤੋਂ ਪਹਿਲਾਂ ਹੀ ਸਤਿਗੁਰੂ ਜੀ ਅਗਲੀ ਬੈਠਕ ਦਾ ਵਕਤ ਨਿਸਚਿਤ ਕਰ ਦਿੰਦੇ। ਕਦੇ ਕਦੇ ਇਸ ਤਰ੍ਹਾਂ ਵੀ ਹੁੰਦਾ ਕਿ ਅਸੀਂ ਤਾਂ ਭਾਂਵੇਂ ਕੁਝ ਮਿੰਟ ਲੇਟ ਹੋ ਜਾਂਦੇ ਪਰ ਸਤਿਗੁਰੂ ਜੀ ਸਮੇਂ ਨਾਲ ਆਪਣੇ ਆਸਣ ਤੇ ਸੁਭਾਇਮਾਨ ਹੋ ਜਾਂਦੇ। ਇਹ ਸਭ ਕੁਝ ਸਾਨੂੰ ਸਿੱਖਿਆ ਦੇਣ ਲਈ ਹੀ ਤਾਂ ਸੀ ਕਿ ਇਹੋ ਜਿਹੇ ਮਹਾਨ ਕੰਮ ਨੂੰ ਕਿਸ ਲਗਨ ਅਤੇ ਉਤਸ਼ਾਹ ਨਾਲ ਕਰੀਦਾ ਹੈ। ਮਾਤਾ ਜੀ ਨੂੰ ਵੀ ਹੁਕਮ ਸੀ ਕਿ ਇਹਨਾਂ ਦੇ ਜਲ-ਪਾਣੀ ਦਾ ਬੰਦੋਬਸਤ ਇੱਥੇ ਹੀ ਕੀਤਾ ਜਾਵੇ ਤਾਂ ਕਿ ਕਿਤੇ ਜਾਣ ਦੀ ਲੋੜ ਹੀ ਨਾ ਰਹੇ। ਇੱਕ ਕਮਰੇ ਵਿੱਚ ਜਿਸ ਵਿੱਚ ਗਦੇਲੇ ਵਿਛੇ ਹੋਏ ਸਨ, ਸਤਿਗੁਰੂ ਜੀ ਆਪਣੇ ਆਸਣ ਤੇ ਸੁਸ਼ੋਭਿਤ ਹਨ, ਅਤੇ ਉਹਨਾਂ ਦੇ ਸੇਵਕ ਚਾਰੇ ਪਾਸੇ ਬੈਠ ਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼ਾਂ ਦੇ ਖਰੜਿਆਂ ਦਾ ਬੜੇ ਗਹੁ ਅਤੇ ਡੂੰਘਿਆਈ ਨਾਲ ਅਧਿਐਨ ਕਰ ਰਹੇ ਹਨ। ਇਹ ਸੱਚਮੁਚ ਹੀ ਇੱਕ ਅਲੌਕਿਕ ਨਜ਼ਾਰਾ ਸੀ।

ਸਤਿਗੁਰੂ ਜਗਜੀਤ ਸਿੰਘ ਜੀ ਇਸ ਕੰਮ ਨੂੰ ਪੂਰੀ ਪ੍ਰਾਥਮਿਕਤਾ ਦੇਂਦੇ ਸਨ। ਜਿਸ ਦਿਨ ਆਖਰੀ ਬੈਠਕ ਹੋਣੀ ਸੀ ਉਸ ਦਿਨ ਸਤਿਗੁਰੂ ਜੀ ਨੇ ਦੁਪਹਿਰ ਬਾਅਦ ਕਿਤੇ ਦੌਰੇ ਤੇ ਜਾਣਾ ਸੀ। ਸੱਚੇ ਪਾਤਸ਼ਾਹ ਜੀ ਨੇ ਹੁਕਮ ਕੀਤਾ ਕਿ ਕੱਲ ਸਵੇਰੇ ਆਸਾ ਦੀ ਵਾਰ ਤੋਂ ਮਗਰੋਂ ਠੀਕ ਸਾਢੇ ਛੇ ਵਜੇ ਬੈਠਕ ਸ਼ੁਰੂ ਹੋਵੇਗੀ। ਹਰੀ ਮੰਦਿਰ ਵਿੱਚ ਰਾਗੀ ਬਲਜੀਤ ਸਿੰਘ ਦੀ ਵਾਰ ਲੱਗੀ ਹੋਈ ਸੀ। ਸੰਤ ਬਲਜੀਤ ਸਿੰਘ ਹੁਰਾਂ ਨੂੰ ਕਿਸੇ ਨੇ ਦੱਸਿਆ ਨਹੀਂ ਸੀ ਕਿ ਅੱਜ ਭੋਗ ਥੋੜ੍ਹਾ ਜਲਦੀ ਪਾਉਣਾ ਹੈ। ਜਦੋਂ ਸਮਾ ਨੇੜੇ ਆਉਣ ਲੱਗਾ ਤਾਂ ਕਿਸੇ ਨੇ ਕਿਹਾ ਕਿ ਭੋਗ ਜਲਦੀ ਪਾਉਣਾ ਹੈ। ਆਸ ਸੀ ਕਿ ਆਸਾ ਦੀ ਵਾਰ ਦਾ ਭੋਗ ਛੇ ਵਜ ਕੇ ਚਾਲ੍ਹੀ ਕੁ ਮਿੰਟ ਤੇ ਪਵੇਗਾ। ਸਤਿਗੁਰੂ ਸੱਚੇ ਪਾਤਸ਼ਾਹ ਜੀ ਪੂਰੇ ਸਾਡੇ ਛੇ ਵਜੇ ਦਿਵਾਨ ਵਿੱਚੋਂ ਚਲੇ ਗਏ। ਨਾਲ ਹੀ ਅਸੀਂ ਚਲੇ ਗਏ ਅਤੇ ਉਪਦੇਸ਼ਾਂ ਦੇ ਖਰੜਿਆਂ ਦਾ ਪਠਨ-ਪਾਠਨ ਸ਼ੁਰੂ ਹੋ ਗਿਆ। ਸਾਨੂੰ ਵੀ ਸਿੱਖਿਆ ਮਿਲੀ ਕਿ ਭਾਂਵੇਂ ਕਿੰਨਾ ਹੀ ਕੋਈ ਜ਼ਰੂਰੀ ਕੰਮ ਹੋਵੇ ਉਪਦੇਸ਼ਾਂ ਦੇ ਕੰਮ ਨੂੰ ਪ੍ਰਾਥਮਿਕਤਾ ਦੇਣੀ ਹੈ, ਸਮੇਂ ਦੀ ਕਦਰ ਕਰਨੀ ਹੈ।

ਇਹ ਸਿਲਸਿਲਾ ਇਸੇ ਤਰ੍ਹਾਂ ਹੀ ਚਲਦਾ ਰਿਹਾ। ਸਾਡਾ ਕੰਮ ਤੇ ਹਰ ਵਕਤ ਚਲਦਾ ਹੀ ਰਹਿੰਦਾ। ਜਿਹੜੇ ਸ਼ਬਦ ਸਮਝ ਨਹੀਂ ਸਨ ਆਉਂਦੇ ਉਹਨਾਂ ਨੂੰ ਨੋਟ ਕਰੀ ਜਾਣਾ। ਜਦੋਂ ਵੀ ਪਾਤਸ਼ਾਹ ਜੀ ਨੂੰ ਵਿਹਲ ਮਿਲਣਾ ਤਾਂ ਬੈਠਕਾਂ ਹੋਣੀਆਂ। ਨੋਟ ਕੀਤੇ ਹੋਏ ਸ਼ਬਦ ਸਤਿਗੁਰੂ ਜੀ ਨੇ ਸਮਝਾ ਦੇਣੇ।

ਇਸ ਕੰਮ ਵਾਸਤੇ ਇਕਾਂਤ ਬਹੁਤ ਜ਼ਰੂਰੀ ਸੀ। ਸਤਿਗੁਰੂ ਜੀ ਨੇ ਅਗਸਤ 1992 ਵਿੱਚ ਮੰਡੀ ਵਿਖੇ ਬੈਠ ਕੇ ਪਠਨ-ਪਾਠਨ ਦਾ ਪ੍ਰੋਗਰਾਮ ਬਣਾਇਆ। ਮਾਸਟਰ ਨਿਹਾਲ ਸਿੰਘ ਜੀ, ਡਾ: ਅਮਰ ਭਾਰਤੀ ਜੀ, ਜਸਵਿੰਦਰ ਸਿੰਘ ਜੀ ਹਿਸਟੋਰੀਅਨ, ਮੈਂ ਅਤੇ ਬੇਅੰਤ ਕੌਰ 12-8-92 ਨੂੰ ਮੰਡੀ ਪਹੁੰਚ ਗਏ। ਉਸੇ ਦਿਨ ਦੁਪਹਿਰ ਬਾਅਦ ਪਠਨ-ਪਾਠਨ ਦਾ ਕੰਮ ਸ਼ੁਰੂ ਹੋ ਗਿਆ। ਹਰ ਦਿਨ ਗਿਆਰਾਂ ਤੋਂ ਬਾਰਾਂ ਘੰਟੇ ਬੈਠਕ ਹੁੰਦੀ, ਉਸ ਵੇਲੇ ਕਿਸੇ ਨੂੰ ਵੀ ਸਤਿਗੁਰੂ ਜੀ ਦੀ ਕੋਠੀ ਆਉਣ ਦੀ ਆਗਿਆ ਨਹੀਂ ਸੀ। ਸਵੇਰੇ ਸੱਤ ਕੁ ਵਜੇ ਪੜ੍ਹਨ ਦਾ ਕੰਮ ਸ਼ੁਰੂ ਹੋਣਾ ਅਤੇ ਰਾਤ ਨੂੰ ਗਿਆਰਾਂ ਵਜੇ ਤਕ ਚਲਦਾ ਰਹਿਣਾ। ਸਿਰਫ ਪ੍ਰਸਾਦਾ ਛਕਣ ਵਾਸਤੇ ਹੀ ਛੁੱਟੀ ਮਿਲਣੀ। ਬੈਠਕਾਂ ਨੂੰ ਹੋਰ ਵੀ ਮਨੋਰੰਜਕ ਅਤੇ ਲਾਭਦਾਇਕ ਬਣਾਉਣ ਵਾਸਤੇ ਸਤਿਗੁਰੂ ਜੀ ਵਿੱਚ ਵਿੱਚ ਕਈ ਸਾਖੀਆਂ ਅਤੇ ਘਟਨਾਵਾਂ ਦਾ ਵਰਣਨ ਵੀ ਕਰਦੇ। ਜੇਕਰ ਕਿਸੇ ਗੱਲ ਦਾ ਨਿਰਣਾ ਕਰਨਾ ਹੋਵੇ ਤਾਂ ਪੰਡਿਤ ਗੋਪਾਲ ਸਿੰਘ ਜੀ ਨਾਲ ਟੈਲੀਫੋਨ ਤੇ ਗੱਲ ਕਰ ਲੈਂਦੇ। ਸਤਿਗੁਰੂ ਜੀ ਕਿਸੇ ਵੀ ਮਸਲੇ ਨੂੰ ਨਾ ਤੇ ਅਧੂਰਾ ਛੱਡਦੇ ਸਨ ਅਤੇ ਨਾ ਹੀ ਲਟਕਾਉਂਦੇ ਸਨ, ਹਰ ਮਸਲੇ ਦਾ ਹਲ ਤੁਰੰਤ ਹੁੰਦਾ ਸੀ। ਕੋਲ ਮਹਾਨ ਕੋਸ਼ ਅਤੇ ਹੋਰ ਗ੍ਰੰਥ ਵੀ ਪਏ ਹੁੰਦੇ ਤਾਂ ਕਿ ਲੋੜ ਪੈਣ ਤੇ ਉਹਨਾਂ ਨੂੰ ਵਾਚਿਆ ਜਾ ਸਕੇ। ਸੰਤ ਹਰਪਾਲ ਸਿੰਘ ਜੀ ਅਤੇ ਸੰਤ ਗੁਰਮੁਖ ਸਿੰਘ ਜੀ ਵੀਡੀਓ ਵਾਲੇ ਟੇਪ ਰਿਕਾਰਡਰ ਤੇ ਉਪਦੇਸ਼ਾਂ ਨੂੰ ਨਾਲ ਨਾਲ ਸੁਣਦੇ ਰਹਿੰਦੇ, ਜੋ ਉਪਦੇਸ਼ਾਂ ਨੂੰ ਸਮਝਣ ਵਿੱਚ ਬਹੁਤ ਲਾਭਦਾਇਕ ਹੁੰਦੇ। ਸੰਤ ਰਛਪਾਲ ਸਿੰਘ ਹੁਰੀਂ ਵੀ ਜਿੱਥੇ ਹੋਰ ਉਪਰਲੇ ਕੰਮ ਕਰਦੇ, ਮਹਾਨ ਕੋਸ਼ ਦੇ ਸਫ਼ੇ ਫ਼ਰੋਲ ਕੇ ਕਈ ਸੰਕੇਤਕ ਹਵਾਲੇ ਲਭਦੇ। ਇਸ ਤਰ੍ਹਾਂ ਸਾਰੇ ਹੀ ਇੱਕ ਮਨ ਹੋ ਕੇ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਇਸ ਮਹਾਨ ਕਾਰਜ ਨੂੰ ਨੇਪਰੇ ਚੜ੍ਹਾਉਣ ਲਈ ਰੁੱਝੇ

ਰਹਿੰਦੇ।

13-8-1992 ਨੂੰ ਪੜ੍ਹਦਿਆਂ ਪੜ੍ਹਦਿਆਂ ਜਦੋਂ ਰਾਤ ਦੇ ਬਾਰ੍ਹਾਂ ਕੁ ਵੱਜਣ ਲੱਗੇ ਤਾਂ ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਫਰਮਾਇਆ, "ਕਿੰਨਾ ਅਨੰਦ ਆ ਰਿਹਾ ਹੈ। ਅੱਜ ਲਗੇ ਹੀ ਰਹਿੰਦੇ ਹਾਂ, ਇੱਥੋਂ ਉੱਠ ਕੇ ਸਿੱਧੇ ਆਸਾ ਦੀ ਵਾਰ ਵਿੱਚ ਹੀ ਚਲਾਂਗੇ।" ਸੱਚਮੁਚ ਹੀ ਬੜਾ ਅਨੰਦ ਆ ਰਿਹਾ ਸੀ, ਨਾ ਤੇ ਥਕੇਂਵਾਂ, ਨਾ ਅਕੇਵਾਂ ਹੁੰਦਾ ਸੀ। ਸਮੇਂ ਦਾ ਵੀ ਧਿਆਨ ਨਹੀਂ ਸੀ ਰਹਿੰਦਾ ਕਿ ਕਿੰਨਾ ਕੁ ਹੋ ਗਿਆ ਹੋਵੇ। ਗੁਰਮੁਖ ਸਿੰਘ ਵੀਡੀਓ ਵਾਲੇ ਨੇ ਮੇਰੇ ਕੰਨ ਵਿੱਚ ਕਿਹਾ, "ਸਤਿਗੁਰੂ ਜੀ ਦੀ ਤਬੀਅਤ ਥੋੜੀ ਢਿੱਲੀ ਹੈ, ਉਹਨਾਂ ਤੇ ਹਟਣਾ ਨਹੀਂ ਤੁਸੀਂ ਅਰਜ਼ ਕਰੋ ਕਿ ਜੀ ਹੁਣ ਬਸ ਕਰੀਏ।" ਮੈਂ ਫਿਰ ਅਰਜ਼ ਕੀਤੀ, "ਗਰੀਬ ਨਿਵਾਜ ਜੀ ਜੇ ਆਗਿਆ ਹੋਵੇ ਤਾਂ ਹੁਣ ਬਸ ਕਰੀਏ।" ਛੁੱਟੀ ਦੀ ਆਗਿਆ ਹੋਈ ਤਾਂ ਹੁਕਮ ਹੋਇਆ, "ਤੁਸੀਂ ਸਵੇਰੇ ਆਸਾ ਦੀ ਵਾਰ ਤੇ ਨਾ ਆਇਓ, ਸਿੱਧੇ ਇੱਥੇ ਹੀ ਸੱਤ ਵਜੇ ਪਹੁੰਚ ਜਾਣਾ।" ਅਸੀਂ ਤਾਂ ਸਤਿ ਬਚਨ ਕਹਿ ਕੇ ਚਲੇ ਗਏ ਪਰ ਸਤਿਗੁਰੂ ਜੀ ਥੋੜ੍ਹਾ ਆਰਾਮ ਕਰਕੇ ਆਸਾ ਦੀ ਵਾਰ ਤੇ ਚਲੇ ਗਏ। ਉੱਥੇ ਭੋਗ ਪਾ ਕੇ ਸਾਡੇ ਪਹੁੰਚਣ ਤੋਂ ਪਹਿਲਾਂ ਆਪਣੇ ਆਸਣ ਤੇ ਸੁਸ਼ੋਭਿਤ ਸਨ ਅਤੇ ਸਾਡੀ ਇੰਤਜ਼ਾਰ ਹੋ ਰਹੀ ਸੀ। ਏਨੀ ਮਹੱਤਤਾ ਅਤੇ ਪ੍ਰਾਥਮਿਕਤਾ ਸਤਿਗੁਰੂ ਜੀ ਇਸ ਕਾਰਜ ਨੂੰ ਦਿੰਦੇ ਸਨ। ਸਾਰਾ ਦਿਨ ਫਿਰ ਉਹੀ ਪੜ੍ਹਨ ਪੜ੍ਹਾਉਣ ਦਾ ਕੰਮ ਚਲਦਾ ਰਿਹਾ। ਹੁਣ ਨਿਤਨੇਮ ਦਾ ਵਕਤ ਸੀ। ਸਾਨੂੰ ਹੁਕਮ ਕੀਤਾ, "ਤੁਸੀਂ ਥੋੜ੍ਹੀ ਦੇਰ ਦਰਿਆ ਕਿਨਾਰੇ ਘੁੰਮ ਫਿਰ ਲਵੋ ਅਤੇ ਮੈਂ ਨਿਤਨੇਮ 'ਚ ਹੋ ਆਵਾਂ।

ਇਸੇ ਤਰ੍ਹਾਂ ਹੀ ਇਹ ਸਿਲਸਿਲਾ 16-8-1992 ਦੁਪਹਿਰ ਤਕ ਚਲਦਾ ਰਿਹਾ। ਸਤਿਗੁਰੂ ਜੀ ਨੇ ਅਪਣੇ ਹਸਤ ਕੰਵਲਾਂ ਨਾਲ ਬਰਫੀ ਦਾ ਪ੍ਰਸਾਦ ਵਰਤਾਇਆ ਅਤੇ ਮਨਾਂ ਨੂੰ ਸ਼ਾਂਤੀ ਵਰਤਾਈ।

ਕੁਝ ਚਿਰ ਮਗਰੋਂ ਗਰੀਬ ਨਿਵਾਜ਼ ਜੀ ਨੇ ਬੇਅੰਤ ਕੌਰ ਨੂੰ ਕਿਹਾ, "ਜੇ ਦੁੱਖ ਆ ਜਾਵੇ ਤਾਂ ਉਸਨੂੰ ਆਪਣੇ ਉੱਤੇ ਸਵਾਰ ਨਹੀਂ ਹੋਣ ਦੇਣਾ ਆਪ ਉਹਦੇ ਤੇ ਸਵਾਰ ਹੋ ਜਾਣਾ।" ਅਸੀਂ ਇਸ ਨੂੰ ਸਤਿਗੁਰੂ ਜੀ ਦਾ ਇੱਕ ਸਧਾਰਨ ਹੀ ਉਚਾਰਿਆ ਹੋਇਆ ਬਚਨ ਸਮਝਿਆ। ਅਗਲੇ ਦਿਨ ਦਾ ਪ੍ਰੋਗਰਾਮ ਮਨਾਲੀ ਜਾਣ ਦਾ ਸੀ।

ਸਵੇਰੇ ਮੰਡੀ ਤੋਂ ਕਾਰਾਂ ਦਾ ਕਾਫਲਾ ਚਲਿਆ। ਗੁਰਮੁਖ ਸਿੰਘ ਵੀਡੀਓ ਵਾਲਾ ਮੇਰੀ ਕਾਰ ਵਿੱਚ ਸੀ। ਅਸੀਂ ਪਹਿਲਾਂ ਹੀ ਅੱਗੇ ਜਾ ਕੇ ਕਿਸੇ ਮੋੜ ਤੇ ਖੜ੍ਹੇ ਹੋ ਜਾਣਾ ਅਤੇ ਜਦੋਂ ਸੱਚੇ ਪਾਤਸ਼ਾਹ ਜੀ ਦੀਆਂ ਕਾਰਾਂ ਆਉਣੀਆਂ ਤਾਂ ਉਹਨਾਂ ਦੀ ਵੀਡੀਓ ਬਣਾਉਣੀ। ਲੰਗਰ ਪਾਣੀ ਦਾ ਪ੍ਰੋਗਰਾਮ ਭੂੰਤਰ ਸੀ। ਉੱਥੇ ਪ੍ਰਸਾਦ ਪਾਣੀ ਛਕਣ ਉਪਰੰਤ ਬੇਅੰਤ ਕੌਰ ਦਾ ਪੈਰ ਤਿਲਕ ਗਿਆ ਅਤੇ ਉਸਦੇ ਸੱਟ ਲਗ ਗਈ। ਇਉਂ ਲਗਦਾ ਸੀ ਕਿ ਸ਼ਾਇਦ ਅੱਗੇ ਨਾ ਜਾ ਸਕੀਏ। ਸਤਿਗੁਰੂ ਜੀ ਦਾ ਇੱਕ ਦਿਨ ਪਹਿਲਾਂ ਦਾ ਬਚਨ ਯਾਦ ਆਇਆ ਕਿ ਦੁੱਖ ਨੂੰ ਆਪਣੇ ਤੇ ਨਾ ਸਵਾਰ ਹੋਣ ਦੇਵੋ। ਇਉਂ ਜਾਪਿਆ ਕਿ ਇਹ ਬਚਨ ਇਸੇ ਕਰਕੇ ਹੀ ਉਚਾਰਿਆ ਸੀ। ਕਾਰ ਵਿੱਚ ਆਰਾਮ ਨਾਲ ਬੈਠਣ ਵਾਸਤੇ ਉੱਥੋਂ ਇੱਕ ਸਿਰਹਾਣਾ ਲੈ ਲਿਆ ਅਤੇ ਮਨਾਲੀ ਵੱਲ ਨੂੰ ਚਾਲੇ ਪਾ ਦਿੱਤੇ।

ਸਤਿਗੁਰੂ ਜੀ ਨੇ ਮਨਾਲੀ ਦੋ ਤਿੰਨ ਘੰਟੇ ਰਹਿ ਕੇ ਵਾਪਸ ਮੰਡੀ ਲਈ ਚੱਲਣ ਦੀ ਤਿਆਰੀ ਕਰ ਲਈ। ਮੈਂ ਅਰਜ਼ ਕੀਤੀ ਕਿ ਬੇਅੰਤ ਕੌਰ ਨੂੰ ਇਸ ਤਰ੍ਹਾਂ ਸੱਟ ਲੱਗ ਗਈ ਹੈ, ਅਤੇ ਉਸਨੂੰ ਤੁਰਨ ਫਿਰਨ ਵਿੱਚ ਤਕਲੀਫ ਹੈ। ਸਤਿਗੁਰੂ ਜੀ ਨੇ ਕਿਰਪਾ ਕਰਕੇ ਬੇਅੰਤ ਕੌਰ ਨੂੰ ਦਰਸ਼ਨ ਦਿੱਤੇ ਅਤੇ ਸਾਨੂੰ ਆਗਿਆ ਹੋ ਗਈ ਕਿ ਅਸੀਂ ਰਾਤ ਉੱਥੇ ਹੀ ਰਹਿ ਕੇ ਅਗਲੇ ਦਿਨ ਮੰਡੀ ਆ ਜਾਈਏ। ਸਤਿਗੁਰੂ ਧੰਨ ਹੈ। ਉਸਨੂੰ ਪਤਾ ਹੁੰਦਾ ਹੈ ਕਿ ਅਗਾਂਹ ਕੀ ਹੋਣ ਵਾਲਾ ਹੈ। ਜੇ ਕਰ ਕਸ਼ਟ ਆ ਜਾਵੇ ਤਾਂ ਉਸਨੂੰ ਸਹਾਰਨ ਦਾ ਬਲ ਵੀ ਉਹ ਹੀ ਬਖਸ਼ਦੇ ਹਨ ਅਤੇ ਆਪਣੇ ਸੇਵਕਾਂ ਦੀ ਹਰ ਪ੍ਰਕਾਰ ਰੱਖਿਆ ਕਰਦੇ ਹਨ।

ਹਰ ਉਪਦੇਸ਼ ਦੇ ਪਿੱਛੇ ਮੁਸ਼ਕਲ ਲਫਜ਼ਾਂ ਦੇ ਅਰਥ ਕੀਤੇ ਹੋਏ ਹਨ। ਇਹ ਕਈ ਸਾਰੀਆਂ ਸੰਧਰਭ ਪੁਸਤਕਾਂ ਤੋਂ ਦੇਖ ਕੇ ਕੀਤੇ ਸਨ। ਸਤਿਗੁਰੂ ਜੀ ਦੇ ਹੁਕਮ ਅਨੁਸਾਰ ਪੰਡਿਤ ਗੋਪਾਲ ਸਿੰਘ ਦੇ ਡੇਰੇ ਤੇ ਬੈਠਕਾਂ ਹੋਈਆਂ ਜਿਨ੍ਹਾਂ ਵਿੱਚ ਸਾਰੇ ਅਰਥਾਂ ਨੂੰ ਚੰਗੀ ਤਰ੍ਹਾਂ ਵਾਚਿਆ ਗਿਆ ਅਤੇ ਲੋੜੀਂਦੇ ਵਾਧੇ ਘਾਟੇ ਕਰਕੇ ਸਹੀ ਕੀਤਾ ਗਿਆ।

21-10-1992 ਨੂੰ ਸਤਿਗੁਰੂ ਜੀ ਦਿੱਲੀ ਦਰਸ਼ਨ ਦੇ ਰਹੇ ਸਨ। ਹਮੇਸ਼ਾਂ ਵਾਂਗ ਸ਼ਾਮ ਦੇ ਕੀਰਤਨ ਉਪਰੰਤ ਸਤਿਗੁਰੂ ਜੀ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਵਿਖੇ ਬੈਡਮਿੰਟਨ ਖੇਲਣ ਵਾਸਤੇ ਪਧਾਰੇ। ਖੇਲ ਉਪਰੰਤ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼ਾਂ ਬਾਰੇ ਬਚਨ ਚਲ ਪਏ ਤਾਂ ਅਸੀਂ ਪੁਸਤਕ ਦੇ ਨਾਮ ਕਰਨ ਦੀ ਅਰਜ਼ ਕੀਤੀ। ਸਤਿਗੁਰੂ ਜੀ ਨੂੰ ਸੁਖਮਨੀ ਸਾਹਿਬ ਦੀ ਤੁਕ–

**ਉਤਮ ਸਲੋਕ ਸਾਧ ਕੇ ਬਚਨ॥**
**ਅਮੁਲੀਕ ਲਾਲ ਏਹਿ ਰਤਨ॥**

ਯਾਦ ਆਈ ਤਾਂ ਪੁਸਤਕ ਦਾ ਨਾਮ 'ਲਾਲ ਏਹਿ ਰਤਨ' ਰੱਖਿਆ। ਇਹ ਵੀ ਫੈਸਲਾ ਹੋਇਆ ਕਿ ਪਹਿਲੇ ਹਿੱਸੇ ਵਿੱਚ 1948-50 ਦੇ ਉਪਦੇਸ਼ ਰੱਖੇ ਜਾਣ। ਪੁਸਤਕ ਦੇ ਵਰਤਮਾਨ

ਅਕਾਰ ਦਾ ਫੈਸਲਾ ਵੀ ਸਤਿਗੁਰੂ ਜੀ ਨੇ ਕਰ ਦਿੱਤਾ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼ ਕੰਠੋਂ ਹੀ ਉਚਾਰਨ ਕੀਤੇ ਹੋਏ ਸਨ। ਸਤਿਗੁਰ ਬਿਲਾਸ ਦੀ ਕਥਾ ਜਿਉਂ ਜਿਉਂ ਅੱਗੇ ਚਲਦੀ ਸੀ, ਸਤਿਗੁਰੂ ਜੀ ਉਸੇ ਤਰ੍ਹਾਂ ਹੀ ਉਸ ਦੀ ਵਿਆਖਿਆ ਕਰਦੇ ਸਨ। ਇਸ ਕਰਕੇ ਉਹਨਾਂ ਨੂੰ ਤਰਤੀਬਵਾਰ ਲਿਖਤੀ ਰੂਪ ਦੇਣ ਵਾਸਤੇ ਕਈ ਕਿਸਮ ਦੇ ਵਿਰਾਮ ਚਿੰਨ੍ਹ ਲਗਾਉਣੇ ਜ਼ਰੂਰੀ ਸਨ। ਬੇਅੰਤ ਕੌਰ ਨੂੰ ਭਾਵੇਂ ਵਿਆਕਰਣ ਵਿੱਚ ਬਹੁਤ ਮੁਹਾਰਤ ਹਾਸਿਲ ਸੀ ਫਿਰ ਵੀ ਅਸੀਂ ਤਿੰਨ ਵਾਰ ਵਿਆਕਰਣ ਦੀਆਂ ਕਿਤਾਬਾਂ ਦਾ ਅਧਿਐਨ ਕੀਤਾ ਤਾਂ ਕਿ ਉਪਦੇਸ਼ਾਂ ਦੇ ਲਿਖਤੀ ਰੂਪ ਨੂੰ ਸਮਝਣ ਵਿੱਚ ਕੋਈ ਔਖਿਆਈ ਨਾ ਹੋਵੇ ਅਤੇ ਵਿਰਾਮ ਚਿੰਨ੍ਹ ਵੀ ਵਿਆਕਰਣ ਅਨੁਸਾਰ ਠੀਕ ਲੱਗ ਜਾਣ।

ਹੁਣ ਕੰਮ ਸ਼ੁਰੂ ਹੋਇਆ ਸੋਧੇ ਹੋਏ ਖਰੜਿਆਂ ਨੂੰ ਕੰਪਿਊਟਰ ਤੇ ਟਾਈਪ ਕਰਨ ਦਾ। ਉਪਰੰਤ ਟਾਈਪ ਕੀਤੇ ਉਪਦੇਸ਼ਾਂ ਦੀ ਪਰੂਫ ਰੀਡਿੰਗ, ਵਿਰਾਮ ਚਿੰਨ੍ਹ ਲਗਾਉਣੇ ਅਤੇ ਲੋੜੀਂਦੀਆਂ ਟਿਪਣੀਆਂ ਦੇਣਾ ਵੀ ਇੱਕ ਵੱਡਾ ਕੰਮ ਸੀ। ਇਸ ਲਈ ਬਹੁਤ ਸਾਰੀਆਂ ਸੰਧਰਭ ਪੁਸਤਕਾਂ ਜਿਹਾ ਕਿ ਸੂਰਜ ਪ੍ਰਕਾਸ਼, ਪੰਥ ਪ੍ਰਕਾਸ਼, ਭਾਈ ਗੁਰਦਾਸ ਦੀਆਂ ਵਾਰਾਂ ਅਤੇ ਕਬਿੱਤ ਸਵੱਈਏ ਭਾਈ ਨੰਦ ਲਾਲ, ਸੌ ਸਾਖੀ, ਜਨਮ ਸਾਖੀ ਆਦਿ ਦਾ ਅਧਿਐਨ ਜ਼ਰੂਰੀ ਸੀ।

ਇੱਕ ਵਾਰ ਫਿਰ ਅਗਸਤ 1994 ਵਿੱਚ ਮੰਡੀ ਵਿਖੇ ਪਠਨ ਪਾਠਨ ਦਾ ਪ੍ਰੋਗਰਾਮ ਬਣਿਆ। ਅਸੀਂ 8-8-1994 ਨੂੰ ਮੰਡੀ ਪਹੁੰਚੇ ਅਤੇ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਪੜ੍ਹਨ ਪੜ੍ਹਾਉਣ ਦਾ ਕੰਮ ਸ਼ੁਰੂ ਹੋ ਗਿਆ। ਇਹਨਾਂ ਬੈਠਕਾਂ ਵਿੱਚ ਪੰਡਿਤ ਗੋਪਾਲ ਸਿੰਘ, ਪ੍ਰੀਤਮ ਸਿੰਘ ਜੀ ਕਵੀ, ਸ੍ਰ: ਜਸਵਿੰਦਰ ਸਿੰਘ ਜੀ ਹਿਸਟੋਰੀਅਨ, ਸੰਤ ਹਰੀ ਸਿੰਘ ਜੀ ਵਡਾਣੀਆ, ਸੰਤ ਹਰਬੰਸ ਸਿੰਘ ਜੀ ਮੈਂਬਰ, ਸੰਤ ਗੁਰਮੁਖ ਸਿੰਘ ਵਹਿਮੀ ਅਤੇ ਹਜ਼ੂਰੀ ਸੇਵਕਾਂ ਸੰਤ ਹਰਪਾਲ ਸਿੰਘ ਜੀ, ਸੰਤ ਰਛਪਾਲ ਸਿੰਘ ਜੀ ਅਤੇ ਗੁਰਮੁਖ ਸਿੰਘ ਜੀ ਨੇ ਹਿੱਸਾ ਲਿਆ। ਅਖੀਰ ਸਤਿਗੁਰੂ ਜੀ ਦੀ ਕਿਰਪਾ ਨਾਲ 'ਲਾਲ ਏਹਿ ਰਤਨ' ਦੇ ਪਹਿਲੇ ਭਾਗ ਦਾ ਵਿਮੋਚਨ ਸ੍ਰੀ ਭੈਣੀ ਸਾਹਿਬ ਹੋਲੇ ਮਹੱਲੇ ਤੇ 19-3-1995 ਨੂੰ ਹੋ ਗਿਆ।

'ਲਾਲ ਏਹਿ ਰਤਨ' ਦੇ ਬਾਕੀ ਦੋ ਹਿੱਸਿਆਂ ਤੇ ਕੰਮ ਲਗਾਤਾਰ ਚਲ ਹੀ ਰਿਹਾ ਸੀ ਕਿ ਬੇਅੰਤ ਕੌਰ ਅਮ੍ਰਿਤਸਰ ਜਾ ਕੇ ਮਾਰਚ 1998 ਵਿੱਚ ਸਖ਼ਤ ਬਿਮਾਰ ਹੋ ਗਈ ਅਤੇ 18-3-98 ਰਾਤ ਨੂੰ ਹਸਪਤਾਲ ਦਾਖ਼ਲ ਕਰਨੀ ਪੈ ਗਈ। ਹਾਲਤ ਬਹੁਤ ਖਰਾਬ ਸੀ। ਡਾਕਟਰ ਨੇ ਮੈਨੂੰ ਦੱਸਿਆ ਕਿ ਇਹ ਹਾਰਟ ਅਟੈਕ ਨਹੀਂ ਹਾਰਟ ਫੇਲ ਸੀ। ਮੈਂ ਅਗਲੇ ਦਿਨ ਸਤਿਗੁਰੂ ਜੀ ਨਾਲ ਟੈਲੀਫੋਨ ਤੇ ਗੱਲ ਕੀਤੀ। ਸੱਚੇ ਪਾਤਸ਼ਾਹ ਜੀ ਉਸ ਦਿਨ ਹਿਸਾਰ ਦਰਸ਼ਨ ਦੇ ਰਹੇ ਸਨ। ਮੈਂ ਅਰਜ਼ ਕੀਤੀ ਕਿ ਬੇਅੰਤ ਕੌਰ ਬਹੁਤ ਸਖਤ ਬਿਮਾਰ ਹੈ, ਆਪ ਜੀ ਕਿਰਪਾ ਕਰੋ। ਸੱਚੇ ਪਾਤਸ਼ਾਹ ਜੀ ਨੇ ਕਿਹਾ, "ਐਂਜੀਓਗ੍ਰਾਫੀ ਕਰਾਈ ਹੈ ?"

ਮੈਂ ਅਰਜ਼ ਕੀਤੀ, "ਗਰੀਬ ਨਿਵਾਜ਼ ਕਿਸੇ ਡਾਕਟਰ ਨੇ ਕਿਹਾ ਹੀ ਨਹੀਂ।"

ਸਤਿਗੁਰੂ ਜੀ, "ਓਪਰੇਸ਼ਨ ਕਰਾਇਆ ਹੈ ਕਿ ਨਹੀਂ, ਕਰਾ ਲੈਣੈ।"

ਕੁਝ ਹੋਰ ਬਚਨ ਵੀ ਹੋਏ ਪਰ ਮੈਨੂੰ ਇਹ ਭਰੋਸਾ ਹੋ ਗਿਆ ਕਿ ਹੁਣ ਜੋ ਸੱਚੇ ਪਾਤਸ਼ਾਹ ਜੀ ਨੇ ਕਰਾਉਣ ਲਈ ਹੁਕਮ ਕੀਤਾ ਹੈ ਉਹ ਸਭ ਕੁਝ ਹੋਵੇਗਾ। ਪਰ ਹੋਵੇਗਾ ਤੇ ਤਾਂ ਹੀ ਨਾ ਜੇ ਇੱਥੋਂ ਠੀਕ ਠਾਕ ਦਿੱਲੀ ਪਹੁੰਚਾਂਗੇ। ਥੋੜ੍ਹੀ ਮਨ ਨੂੰ ਤਸੱਲੀ ਵੀ ਹੋ ਗਈ ਕਿ ਹੁਣ ਬਹੁਤਾ ਕੁਝ ਇੱਥੇ ਨਹੀਂ ਹੁੰਦਾ ਤੇ ਸੱਚੇ ਪਾਤਸ਼ਾਹ ਇੱਕ ਵਾਰ ਦਿੱਲੀ ਜ਼ਰੂਰ ਲੈ ਕੇ ਜਾਣਗੇ। ਸੋ ਬਾਰ੍ਹਾਂ ਤੇਰਾਂ ਦਿਨ ਹਸਪਤਾਲ ਰਹਿ ਕੇ ਅਸੀਂ ਦਿੱਲੀ ਆ ਗਏ। ਸਤਿਗੁਰੂ ਜਗਜੀਤ ਸਿੰਘ ਜੀ ਨੇ ਕਿਰਪਾ ਕਰਕੇ ਘਰ ਦਰਸ਼ਨ ਦਿੱਤੇ ਅਤੇ ਹੌਂਸਲਾ ਦਿੱਤਾ ਕਿ ਓਪਰੇਸ਼ਨ ਕਰਾ ਲੈਣਾ ਹੈ। ਉਹ ਬਚਨ ਸਤਿ ਹੋ ਗਿਆ ਅਤੇ 27 ਅਪਰੈਲ 1998 ਨੂੰ ਬਾਈਪਾਸ ਓਪਰੇਸ਼ਨ ਹੋ ਗਿਆ।

ਉਮੀਦ ਤਾਂ ਇਹ ਸੀ ਕਿ ਦਸਾਂ ਕੁ ਦਿਨਾਂ 'ਚ ਘਰ ਚਲੇ ਜਾਵਾਂਗੇ ਪਰ ਜ਼ਖ਼ਮਾਂ ਵਿੱਚ ਇਨਫੈਕਸ਼ਨ ਹੋਣ ਕਰਕੇ ਕੰਮ ਲੰਮਾਂ ਹੋ ਗਿਆ ਅਤੇ ਤਿੰਨ ਕੁ ਮਹੀਨੇ ਹਸਪਤਾਲ ਰਹਿਣਾ ਪੈ ਗਿਆ।

ਇਸ ਦੌਰਾਨ ਸਤਿਗੁਰੂ ਜੀ ਨਾਲ ਫੈਲੀਫੋਨ ਤੇ ਅਰਜ਼ ਬੇਨਤੀਆਂ ਹੁੰਦੀਆਂ ਰਹਿੰਦੀਆਂ ਸਨ। ਇੱਕ ਦਿਨ ਬੇਅੰਤ ਕੌਰ ਨੇ ਆਪਣੇ ਅੰਦਰੋਂ ਸਤਿਗੁਰੂ ਜੀ ਦੇ ਚਰਨਾਂ ਵਿੱਚ ਅਰਦਾਸ ਕੀਤੀ ਕਿ ਸੱਚੇ ਪਾਤਸ਼ਾਹ ਉਹਦੇ ਸਿਰ ਤੇ ਆਪਣੇ ਹਸਤ ਕੰਵਲ ਰੱਖ ਕੇ ਆਸ਼ੀਰਵਾਦ ਦੇਣ ਤਾਂਕਿ ਉਹ ਇਸ ਕਸ਼ਟ ਤੋਂ ਮੁਕਤ ਹੋ ਸਕੇ। ਮੇਰੇ ਛੋਟੇ ਲੜਕੇ ਤੇਜਵੀਰ ਸਿੰਘ ਨੂੰ ਇਹਨਾਂ ਦਿਨਾਂ ਵਿੱਚ ਹਰ ਰੋਜ਼ ਟੈਲੀਫੋਨ ਕਰਨ ਦਾ ਹੁਕਮ ਸੀ। ਜਦੋਂ ਉਸਨੇ ਟੈਲੀਫੋਨ ਕੀਤਾ ਤਾਂ ਸੱਚੇ ਪਾਤਸ਼ਾਹ ਜੀ ਨੇ ਉਸਨੂੰ ਹੁਕਮ ਕੀਤਾ, "ਅੱਜ ਤੂੰ ਜਦੋਂ ਹਸਪਤਾਲ ਜਾਵੇ ਤਾਂ ਆਪਣੇ ਦੋਨੋ ਹੱਥ ਆਪਣੀ ਮਾਤਾ ਦੇ ਸਿਰ ਤੇ ਰੱਖ ਕੇ ਕਹਿਣਾ ਕਿ ਇਹ ਹੱਥ ਤੇਰੇ ਨਹੀਂ ਮੇਰੇ ਹਨ।" ਤੇਜਵੀਰ ਨੇ ਸ਼ਾਮ ਨੂੰ ਆ ਕੇ ਇਸੇ ਤਰ੍ਹਾਂ ਕੀਤਾ। ਮਨ ਨੂੰ ਧਾਰਸ ਹੋਈ ਕਿ ਸਤਿਗੁਰੂ ਜੀ ਧੰਨ ਹਨ ਜੋ ਆਪਣੇ ਸੇਵਕਾਂ ਦੀਆਂ ਮਨੋਕਾਮਨਾਵਾਂ ਨੂੰ ਪੂਰਾ ਕਰਦੇ ਹਨ।

ਦਿਨੇ ਮੈਂ ਹਸਪਤਾਲ ਰਹਿੰਦਾ ਸਾਂ ਅਤੇ ਅਸੀਂ ਸਾਰਾ ਦਿਨ ਆਦਿ ਯਾ ਦਸਮ ਗ੍ਰੰਥ ਦਾ ਪਾਠ ਕਰਦੇ ਰਹਿੰਦੇ ਸਾਂ। ਇੱਕ ਦਿਨ ਸਤਿਗੁਰੂ ਜੀ ਦਿੱਲੀ ਆਏ ਹੋਏ ਸਨ। ਟੈਲੀਫੋਨ ਤੇ ਬੇਅੰਤ ਕੌਰ ਨੇ ਅਰਜ਼ ਕੀਤੀ ਅਤੇ ਦੱਸਿਆ ਕਿ ਇਸ ਵੇਲੇ ਅਸੀਂ ਕ੍ਰਿਸ਼ਨਾ ਅਵਤਾਰ ਪੜ੍ਹ ਰਹੇ ਹਾਂ। ਸਤਿਗੁਰੂ ਜੀ ਬਚਨ ਕੀਤਾ, "ਤੁਸੀਂ ਬੜਾ ਚੰਗਾ ਕੰਮ ਕਰ ਰਹੇ ਹੋ। ਮੈਂ ਤੇ ਕ੍ਰਿਸ਼ਨ ਜੀ ਦੇ ਚਰਨਾਂ ਵਰਗਾ ਵੀ ਨਹੀਂ।" ਸਤਿਗੁਰੂ ਸੱਚੇ ਪਾਤਸ਼ਾਹ ਧੰਨ ਹਨ। ਉਹ ਹਰ ਇੱਕ ਬਚਨ ਵਿੱਚ ਸਾਨੂੰ ਜੀਊਣ ਦਾ ਰਾਹ ਦੱਸਦੇ ਹਨ, ਸਾਡੀ ਹਰ ਮੁਸ਼ਕਿਲ ਵਿੱਚ ਸਹਾਇਤਾ ਕਰਦੇ ਹਨ, ਦੁਖ ਤਕਲੀਫਾਂ ਨੂੰ ਸਹਾਰਨ ਦਾ ਬਲ ਬਖਸ਼ਦੇ ਹਨ।

ਹਸਪਤਾਲ ਦਾ ਕੰਮ ਲੰਮਾ ਹੀ ਹੋਈ ਜਾਂਦਾ ਸੀ। ਇਉਂ ਲਗਣ ਲੱਗ ਪਿਆ ਕਿ ਸ਼ਾਇਦ ਹਸਪਤਾਲੋਂ ਕਦੇ ਛੁੱਟੀ ਹੀ ਨਹੀਂ ਮਿਲਣੀ। ਹਾਲਤ ਬਰਦਾਸ਼ਤ ਤੋਂ ਬਾਹਰ ਹੋ ਗਈ।

1-7-98 ਨੂੰ ਮੈਂ ਸਤਿਗੁਰੂ ਜੀ ਦੇ ਦਰਸ਼ਨਾਂ ਨੂੰ ਦਿੱਲੀ ਕੋਠੀ ਗਿਆ। ਆਸਾ ਦੀ ਵਾਰ ਤੋਂ ਬਾਅਦ ਸੱਚੇ ਪਾਤਸ਼ਾਹ ਜੀ ਬਿਰਾਜ ਕੇ ਹਾਲੀ ਉੱਠੇ ਹੀ ਸਨ ਕਿ ਮੈਂ ਮੱਥਾ ਟੇਕ ਕੇ ਅਰਜ਼ ਕੀਤੀ, "ਗਰੀਬ ਨਿਵਾਜ਼ ਸਾਡੇ ਪਾਪਾਂ ਅਤੇ ਗੁਨਾਹਾਂ ਦਾ ਅੰਤ ਕੋਈ ਨਹੀਂ। ਜੇ ਸਾਰਿਆਂ ਦਾ ਹਿਸਾਬ ਹੁਣ ਹੀ ਕਰਨਾ ਹੈ ਤਾਂ ਸਾਡੇ ਵੱਸ ਦੀ ਗੱਲ ਹੁਣ ਨਹੀਂ ਰਹੀ। ਏਨੇ ਮਹੀਨੇ ਬੇਅੰਤ ਕੌਰ ਨੂੰ ਹਸਪਤਾਲ ਪਿਆਂ ਲੰਘ ਗਏ ਹਨ ਅਤੇ ਬਰਦਾਸ਼ਤ ਨਹੀਂ ਹੁੰਦਾ। ਆਪ ਜੀ ਕਿਰਪਾ ਕਰੋ।" ਸੱਚੇ ਪਾਤਸ਼ਾਹ ਜੀ ਨੇ ਫਰਮਾਇਆ, "ਹਾਂ ਵਕਤ ਤੇ ਕੁਝ ਜ਼ਿਆਦਾ ਹੀ ਲੱਗ ਗਿਆ ਹੈ।"

ਸੱਚੇ ਪਾਤਸ਼ਾਹ ਜੀ ਨੇ ਝੱਟ ਟੈਲੀਫੋਨ ਚੁੱਕਿਆ, ਭੈਣੀ ਸਾਹਿਬ ਮਿਲਾਇਆ ਅਤੇ ਇਸ ਤਰ੍ਹਾਂ ਬਚਨ ਬਿਲਾਸ ਹੋਏ।

ਸਤਿਗੁਰੂ ਜੀ–ਦਿਆਲ ਹੈ ?

ਸਿੱਖ–ਨਹੀਂ ਜੀ।

ਸਤਿਗੁਰੂ ਜੀ–ਮਹਿੰਦਰ ਹੈ ?

ਸਿੱਖ–ਨਹੀਂ ਜੀ।

ਸਤਿਗੁਰੂ ਜੀ–ਤੂੰ ਕੌਣ ਹੈਂ ?

ਜਵਾਬ ਆਉਣ ਤੇ ਸਤਿਗੁਰੂ ਜੀ ਨੇ ਹੁਕਮ ਕੀਤਾ, "ਹੁਣੇ ਦਿਆਲ ਸਿੰਘ ਨੂੰ ਕਹੋ ਤੇ ਬੀਬੀ ਬੇਅੰਤ ਕੌਰ ਦੀ ਦੇਹ ਅਰੋਗਤਾ ਨਮਿਤ ਭਜਨ ਦੀ ਵਰਨੀ ਕਰਾਓ।"

ਜਿਸ ਲਹਿਜੇ ਵਿੱਚ ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਹੁਕਮ ਕੀਤਾ, ਮੈਨੂੰ ਉੱਥੇ ਹੀ ਤਸੱਲੀ ਹੋ ਗਈ ਕਿ ਅੱਜ ਕਿਰਪਾ ਹੋ ਗਈ ਹੈ। ਜਿੱਥੇ ਹਸਪਤਾਲ 'ਚੋਂ ਨਿਕਲਣ ਦੀ ਉਮੀਦ ਹੀ ਨਹੀਂ ਸੀ ਉੱਥੇ ਹਫਤੇ ਦੇ ਅੰਦਰ 7-7-1998 ਨੂੰ ਠੀਕ ਠਾਕ ਹੋ ਕੇ ਬੇਅੰਤ ਕੌਰ ਘਰ ਆ ਗਈ। ਸਤਿਗੁਰੂ ਸਰਬ ਕਲਾ ਸਮਰੱਥ ਅਤੇ ਸਭ ਕੁਝ ਕਰਨ ਵਾਲੇ ਹਨ। ਸਿੱਖ ਵੀ ਉਸ ਦੀ ਰਜਾ ਵਿੱਚ ਉਸ ਦੀ ਕਿਰਪਾ ਸਦਕਾ ਹੀ ਰਹਿ ਸਕਦਾ ਹੈ।

ਹਸਪਤਾਲ ਤੋਂ ਘਰ ਆ ਕੇ, ਬੇਅੰਤ ਕੌਰ ਦੇ ਮਨ ਵਿੱਚ ਵਿਚਾਰ ਆਇਆ ਕਿ ਸਤਿਗੁਰੂ ਜੀ ਦੇ ਦਰਸ਼ਨ ਕੋਠੀ ਜਾ ਕੇ ਕੀਤੇ ਜਾਣ। ਅਸੀਂ ਕੋਠੀ ਪਹੁੰਚ ਗਏ ਪਰ ਲਿਫ਼ਟ ਖ਼ਰਾਬ ਹੋਣ ਕਰਕੇ ਉਪਰ ਜਾਣਾ ਔਖਾ ਸੀ। ਮੈਂ ਬੇਅੰਤ ਕੌਰ ਨੂੰ ਹੇਠਾਂ ਪੌੜੀਆਂ ਵਿੱਚ ਬਿਠਾ ਕੇ, ਉਪਰ ਜਾ ਕੇ ਸਤਿਗੁਰਾਂ ਨੂੰ ਅਰਜ਼ ਕੀਤੀ ਕਿ ਉਹਨਾਂ ਦੀ ਸੇਵਿਕਾ ਹੇਠਾਂ ਪੌੜੀਆਂ ਵਿੱਚ ਹੀ ਬੈਠੀ ਹੈ, ਕਿਉਂਕਿ ਲਿਫ਼ਟ ਖ਼ਰਾਬ ਹੋਣ ਦੇ ਕਾਰਣ ਉਸਦਾ ਉਪਰ ਆਉਣਾ ਔਖਾ ਹੈ। ਸੱਚੇ ਪਾਤਸ਼ਾਹ ਜੀ ਨੇ ਝਟ ਹੁਕਮ ਕੀਤਾ ਕਿ ਜੇਕਰ ਉਹ ਨਹੀਂ ਆ ਸਕਦੀ ਤੇ ਮੈਂ ਚਲਦਾ ਹਾਂ। ਉਸੇ ਵੇਲੇ ਸਤਿਗੁਰੂ ਜੀ ਆਪਣੀ ਸੇਵਿਕਾ ਨੂੰ ਦਰਸ਼ਨ ਦੇਣ ਲਈ ਕਾਹਲੀ ਕਾਹਲੀ ਚੱਲ ਪਏ। ਸਾਡੀ ਖੁਸ਼ੀ ਦਾ ਕੋਈ ਠਿਕਾਣਾ ਨਹੀਂ ਸੀ। ਜਿੱਥੇ ਸੱਚੇ ਪਾਤਸ਼ਾਹ ਜੀ ਦੇ ਦਰਸ਼ਨ ਦੇਣ ਤੇ ਬੇਅੰਤ ਕੌਰ ਨੇ ਆਪਜੀ ਦੇ ਚਰਨ ਪਰਸ ਕੇ ਸ਼ੁਕਰਾਨਾ ਕੀਤਾ ਉੱਥੇ ਆਪਜੀ ਨੇ ਆਪਣੇ ਹਸਤ ਕੰਵਲ ਉਸਦੇ ਸਿਰ ਤੇ ਰੱਖ ਕੇ ਬਖ਼ਸ਼ਿਸ਼ ਕੀਤੀ ਅਤੇ ਉਸਦੀ ਚਿਰਾਂ ਦੀ ਖ਼ਾਹਿਸ਼ ਪੂਰਨ ਕੀਤੀ। ਸਤਿਗੁਰ ਜਗਜੀਤ ਸਿੰਘ ਜੀ ਦੇ ਗੁਣਾਂ ਅਤੇ ਬਖ਼ਸ਼ਿਸ਼ਾਂ ਨੂੰ ਲਫ਼ਜ਼ਾਂ ਵਿੱਚ ਬਿਆਨ ਕਰਨਾ ਅਸੰਭਵ ਹੈ। ਉਹ ਸੱਚਮੁਚ ਹੀ ਬੇਅੰਤ ਸਨ, ਧੰਨ ਸਨ।

9 ਮਾਰਚ ਸੰਨ 1999 ਹੋਲੇ ਮਹੱਲੇ ਦੇ ਅਵਸਰ ਤੇ ਸ੍ਰੀ ਜੀਵਨ ਨਗਰ 'ਲਾਲ ਏਹਿ ਰਤਨ' ਭਾਗ-2 ਦਾ ਵਿਮੋਚਨ ਹੋਇਆ ਅਤੇ ਬਾਕੀ ਹਿੱਸਿਆਂ ਤੇ ਕੰਮ ਚਲਦਾ ਰਿਹਾ। ਸੰਨ 2000 ਵਿੱਚ ਮੈਂ ਤੇ ਬੇਅੰਤ ਕੌਰ ਸਤਿਗੁਰੂ ਜੀ ਦੇ ਦਰਸ਼ਨਾਂ ਲਈ ਦਿੱਲੀ ਕੋਠੀ ਗਏ ਅਤੇ ਅਰਜ਼ ਕੀਤੀ ਕਿ 'ਲਾਲ ਏਹਿ ਰਤਨ' ਦੇ ਪੰਜੇ ਭਾਗਾਂ ਤੇ ਕੰਮ ਤਕਰੀਬਨ ਪੂਰਾ ਹੋ ਗਿਆ ਹੈ। ਸਤਿਗੁਰੂ ਜੀ ਫਰਮਾਇਆ, "ਤੈਨੂੰ ਕਿਸੇ ਕੰਮ ਲਈ ਮੋੜ ਕੇ ਲਿਆ ਕੇ ਰੱਖਿਆ ਹੈ।" ਹੁਣ ਸਾਨੂੰ ਸਮਝ ਆਈ ਕਿ 1998 ਦੇ ਕਸ਼ਟ ਤੋਂ ਕਿਸ ਤਰ੍ਹਾਂ ਬਚਾਅ ਹੋਇਆ ਹੈ।

ਉਪਦੇਸ਼ਾਂ ਤੇ ਕੰਮ ਤੇ ਲਗਾਤਾਰ ਚਲਦਾ ਹੀ ਰਹਿੰਦਾ ਸੀ। ਟਾਈਪ ਹੋਣ ਤੋਂ ਬਾਅਦ ਆਪਣੇ ਵੱਲੋਂ ਪੂਰਾ ਕੰਮ ਹੋਣ ਤੇ ਇੱਕ ਵਾਰ ਫਿਰ ਸਤਿਗੁਰੂ ਜੀ ਦੇ ਹਜ਼ੂਰ ਬੈਠਕ ਹੁੰਦੀ ਸੀ ਜਿਸ ਵਿੱਚ ਸੋਧੇ ਹੋਏ ਉਪਦੇਸ਼ਾਂ ਨੂੰ ਛਪਣ ਵਾਲੇ ਸਰੂਪ ਵਿੱਚ ਫਿਰ ਪੜ੍ਹਿਆ ਅਤੇ ਵਾਚਿਆ ਜਾਂਦਾ ਸੀ। ਇਸ ਵਾਸਤੇ ਹਰ ਅੱਸੂ ਦੇ ਮੇਲੇ ਤੇ 8-10 ਦਿਨਾਂ ਦੀਆਂ ਬੈਠਕਾਂ ਹੁੰਦੀਆਂ ਸਨ। ਇਸਦੇ ਉਪਰੰਤ ਹੀ ਪੁਸਤਕ ਛਾਪੇਖਾਨੇ ਵਿੱਚ ਜਾਂਦੀ ਸੀ।

'ਲਾਲ ਏਹਿ ਰਤਨ' ਦੇ ਤੀਸਰੇ ਭਾਗ ਦਾ ਵਿਮੋਚਨ 29-3-1999 ਹੋਲੇ ਮਹੱਲੇ ਸਮੇਂ ਸ੍ਰੀ ਭੈਣੀ ਸਾਹਿਬ ਹੋਇਆ ਅਤੇ ਚੌਥੇ ਹਿੱਸੇ ਨੂੰ ਛਾਪਣ ਦੀ ਤਿਆਰੀ ਸ਼ੁਰੂ ਹੋ ਗਈ। ਪੰਜਵੇਂ ਹਿੱਸੇ ਦੀ ਵੀ ਪੜ੍ਹਾਈ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ 2002 ਦੇ ਅੱਸੂ ਦੇ ਮੇਲੇ ਤੇ ਪੂਰੀ ਹੋ ਗਈ ਸੀ। ਪੜ੍ਹਾਈ ਦਾ ਇਹ ਕੰਮ ਸ੍ਰੀ ਭੈਣੀ ਸਾਹਿਬ ਵਿਖੇ ਸੰਗੀਤ ਹਾਲ ਵਿੱਚ ਚਲ ਰਿਹਾ ਸੀ। ਬੇਅੰਤ ਕੌਰ ਨੇ ਅਰਜ਼ ਕੀਤੀ ਕਿ ਉਹ ਸਤਿਗੁਰੂ ਜੀ ਦੇ ਚਰਨਾਂ ਤੇ ਨਮਸਕਾਰ ਕਰਨਾ ਚਾਹੁੰਦੀ ਹੈ, ਪਰ ਧਰਤੀ ਤੇ ਝੁਕਣਾ ਔਖਾ ਹੈ। ਸੱਚੇ ਪਾਤਸ਼ਾਹ ਜੀ ਨੇ ਝੱਟ ਆਪਣਾ ਚਰਨ ਉੱਚਾ ਕਰ ਦਿੱਤਾ ਅਤੇ ਉਹਨਾਂ ਦੀ ਸੇਵਿਕਾ ਨੇ ਸੀਸ ਲਾ ਕੇ ਨਮਸਕਾਰ ਕੀਤੀ। ਇਹ ਬੇਅੰਤ ਕੌਰ ਦੀ ਆਖਰੀ ਨਮਸਕਾਰ ਸੀ।

ਅਸੀਂ ਚੌਥੇ ਹਿੱਸੇ ਦੀ ਛਪਾਈ ਅਤੇ ਪੰਜਵੇਂ ਹਿੱਸੇ ਦੀ ਤਿਆਰੀ ਵਿੱਚ ਰੁੱਝੇ ਹੋਏ ਸਾਂ ਕਿ ਬੇਅੰਤ ਕੌਰ ਇੱਕ ਦਮ ਹੀ ਬਿਮਾਰ ਹੋ ਗਈ ਅਤੇ 29-12-2002 ਨੂੰ ਹਸਪਤਾਲ ਦਾਖਲ ਕਰਨੀ ਪੈ ਗਈ। ਸੱਚ ਤੇ ਇਹੋ ਹੀ ਹੈ ਕਿ ਹਸਪਤਾਲ ਪਹੁੰਚਣ ਤੋਂ ਪਹਿਲਾਂ ਹੀ ਉਹ ਚੜ੍ਹਾਈ ਕਰ ਗਈ ਸੀ। ਸਤਿਗੁਰਾਂ ਦੀ ਰਜ਼ਾ ਕੁੱਝ ਐਸੀ ਹੀ ਸੀ ਕਿ ਡਾਕਟਰਾਂ ਨੇ ਉਸ ਦੇ ਹਾਰਟ ਨੂੰ ਦੁਬਾਰਾ ਚਾਲੂ ਤੇ ਕਰ ਲਿਆ ਪਰ ਉਹ ਆਪ ਕੋਮਾ ਵਿੱਚ ਚਲੀ ਗਈ। ਮੈਂ ਸ਼ਾਮੀ 5 ਕੁ ਵਜੇ ਸਤਿਗੁਰੂ ਜੀ ਨੂੰ ਟੈਲੀਫੋਨ ਤੇ ਸਾਰੀ ਗੱਲ ਦੱਸੀ। ਉਸੇ ਦਿਨ ਸੱਚੇ ਪਾਤਸ਼ਾਹ ਜੀ ਦਾ ਰਾਤੀ ਕੋਈ ਨੌਂ ਕੁ ਵਜੇ ਟੈਲੀਫੋਨ ਆਇਆ, ਹੁਕਮ ਕੀਤਾ, "ਆਪਾਂ ਸਤਿਗੁਰੂ ਦੀ ਰਜ਼ਾ 'ਚ ਰਾਜ਼ੀ ਰਹਿਣਾ ਹੈ।"

ਮੈਂ ਅਰਜ਼ ਕੀਤੀ, "ਜੀ ਰਜ਼ਾ ਭੀ ਆਪ ਜੀ ਦੀ ਹੈ ਅਤੇ ਮਨਾਉਣਾ ਭੀ ਆਪ ਜੀ ਨੇ ਹੀ ਹੈ, ਕਿਰਪਾ ਕਰੋ।"

ਮੈਨੂੰ ਹੁਣ ਯਕੀਨ ਹੋ ਗਿਆ ਸੀ ਕਿ ਹੁਣ ਬੇਅੰਤ ਕੌਰ ਨੇ ਚੜ੍ਹਾਈ ਕਰ ਜਾਣਾ ਹੈ। 108 ਦਿਨ ਇਸੇ ਹਾਲਤ ਵਿੱਚ ਰਹਿ ਕੇ ਉਹ ਅਖੀਰ 15-4-2003 ਨੂੰ ਚੜ੍ਹਾਈ ਕਰ ਗਈ। ਚੜ੍ਹਾਈ ਕਰਨ ਤੋਂ ਦਸ ਦਿਨ ਪਹਿਲਾਂ ਮੈਂ ਤੇ ਮੇਰਾ ਛੋਟਾ ਲੜਕਾ ਤੇਜਵੀਰ ਸਿੰਘ ਸਤਿਗੁਰੂ ਜੀ ਦੇ ਦਰਸ਼ਨਾਂ ਨੂੰ ਸ੍ਰੀ ਭੈਣੀ ਸਾਹਿਬ ਗਏ। ਅਸੀਂ ਸੱਚੇ ਪਾਤਸ਼ਾਹ ਜੀ ਦੀ ਕੋਠੀ ਵਿੱਚ ਬਾਹਰ ਬਰਾਂਡੇ 'ਚ ਬੈਠੇ ਸਾਂ। ਸੱਚੇ ਪਾਤਸ਼ਾਹ ਜੀ ਆ ਕੇ ਕੁਰਸੀ ਤੇ ਬਿਰਾਜਮਾਨ ਹੋ ਗਏ ਅਤੇ ਆਉਂਦਿਆਂ ਹੀ ਫਰਮਾਇਆ, "ਬੀਬੀ ਨੇ ਹਫਤੇ ਦਸ ਦਿਨਾਂ ਤਕ ਚੜ੍ਹਾਈ ਕਰ ਜਾਣਾ ਹੈ।"

ਮੈਂ ਅਰਜ਼ ਕੀਤੀ, "ਸੱਚੇ ਪਾਤਸ਼ਾਹ ਉਹ ਇੱਥੇ ਵੀ ਆਪ ਜੀ ਦੇ ਚਰਨਾਂ ਵਿੱਚ ਹੈ ਅਤੇ ਓਥੇ ਵੀ, ਉਸਦਾ ਭਲਾ ਬੁਰਾ ਆਪ ਤੋਂ ਬਗ਼ੈਰ ਹੋਰ ਕੌਣ ਜਾਣ ਸਕਦਾ ਹੈ। ਆਹ 'ਲਾਲ ਏਹਿ ਰਤਨ' ਦਾ ਚੌਥਾ ਭਾਗ ਹੋਲੇ ਤੇ ਮੱਥਾ ਨਹੀਂ ਟੇਕ ਸਕਿਆ ਅਤੇ ਵਿਸਾਖੀ ਪਤਾ ਨਹੀਂ ਆਪ ਜੀ ਨੇ ਵਖਾਉਣੀ ਹੈ ਕਿ ਨਹੀਂ। ਸੋ ਮੈਥੋਂ ਹੁਣੇ ਹੀ ਮੱਥਾ ਟਿਕਵਾ ਲਵੋ।"

ਇਹ ਅਰਜ਼ ਕਰਕੇ ਮੈਂ 'ਲਾਲ ਏਹਿ ਰਤਨ' ਦਾ ਚੌਥਾ ਭਾਗ ਸਤਿਗੁਰੂ ਜੀ ਨੂੰ ਮੱਥਾ ਟੇਕ ਦਿੱਤਾ। ਸੱਚੇ ਪਾਤਸ਼ਾਹ ਜੀ ਉੱਥੋਂ ਉਠ ਕੇ ਅੰਦਰ ਗਏ ਤਾਂ ਮਾਤਾ ਜੀ ਨਾਲ ਬਚਨ ਕੀਤਾ ਕਿ ਬੀਬੀ ਬੇਅੰਤ ਕੌਰ ਬਹੁਤ ਬੀਮਾਰ ਹੈ, ਉਸਨੇ ਦਸਾਂ ਦਿਨਾਂ ਨੂੰ ਚੜ੍ਹਾਈ ਕਰ ਜਾਣਾ ਹੈ। ਸੇਵਕ ਹਰਪਾਲ ਸਿੰਘ ਇਸ ਵਾਰਤਾਲਾਪ ਦੇ ਵਕਤ ਉੱਥੇ ਹਾਜ਼ਰ ਸਨ। ਉਹਨਾਂ ਨੇ ਮੈਨੂੰ ਦੱਸਿਆ ਤਾਂ ਮੈਨੂੰ ਭਰੋਸਾ ਹੋ ਗਿਆ ਕਿ ਹੁਣ ਬਸ ਦਸ ਦਿਨਾਂ ਦੀ ਹੀ ਖੇਡ ਹੈ। ਠੀਕ ਉਸ ਤੋਂ ਦਸਵੇਂ ਦਿਨ ਹੀ ਚੜ੍ਹਾਈ ਕੀਤੀ।

ਇਸ ਦੌਰਾਨ ਸਤਿਗੁਰੂ ਜੀ ਨੇ ਮੈਨੂੰ ਹੁਕਮ ਕੀਤਾ ਹੋਇਆ ਸੀ ਕਿ ਮੈਂ ਹਰ ਰੋਜ਼ ਟੈਲੀਫੋਨ ਤੇ ਬੇਅੰਤ ਕੌਰ ਦੀ ਸਿਹਤ ਬਾਰੇ ਗੱਲ ਕਰਿਆ ਕਰਾਂ। ਸੋ ਹਰ ਰੋਜ਼ ਮੈਂ ਇੱਕ ਵਾਰ ਜ਼ਰੂਰ ਅਰਜ਼ ਕਰਦਾ ਸਾਂ ਅਤੇ ਸਤਿਗੁਰੂ ਜੀ ਦੇ ਮੁਖਾਰਵਿੰਦ ਤੋਂ ਉਹਨਾਂ ਦੇ ਪਵਿੱਤਰ ਬਚਨ ਸੁਣ ਕੇ ਮਨ ਨੂੰ ਸ਼ਾਂਤੀ ਮਿਲਦੀ ਸੀ ਅਤੇ ਉਹਨਾਂ ਦੇ ਭਾਣੇ ਨੂੰ ਮੰਨਣ ਦਾ ਬਲ ਵੀ ਮਿਲਦਾ ਸੀ। ਹਰ ਰੋਜ਼ ਕੋਈ ਨਵਾਂ ਬਚਨ ਹੁੰਦਾ ਸੀ, ਮਨੁੱਖੀ ਜੀਵਨ ਦੀਆਂ ਨਵੀਆਂ ਨਵੀਆਂ ਗੁੰਝਲਾਂ ਦਾ ਗਿਆਨ ਮਿਲਦਾ ਸੀ। ਸਤਿਗੁਰੂ ਜੀ ਦੀ ਬਖਸ਼ਿਸ਼ ਸਦਕਾ ਹੀ ਇਹ ਸਮਾਂ ਨਿਕਲ ਸਕਿਆ ਸੀ।

ਸਤਿਗੁਰੂ ਸਿੱਖ ਦੀ ਹਰ ਪ੍ਰਕਾਰ ਨਾਲ ਸੰਭਾਲ ਕਰਦੇ ਹਨ, ਹਰ ਔਖੇ ਸਮੇਂ ਵਿੱਚ ਉਸਨੂੰ ਸੇਧ ਪ੍ਰਦਾਨ ਕਰਦੇ ਹਨ। ਸਤਿਗੁਰੂ ਸਰਬ ਕਲਾ ਸਮਰੱਥ ਹੈ, ਜੀਵ ਦੀ ਜ਼ਿੰਦਗੀ ਅਤੇ ਮੌਤ ਵੀ ਉਹਨਾਂ ਦੇ ਹੱਥ ਵਿੱਚ ਹੀ ਹੈ। ਇਸ ਤਰ੍ਹਾਂ 'ਲਾਲ ਏਹਿ ਰਤਨ' ਦਾ ਚੌਥਾ ਭਾਗ 14-4-2003 ਵਿਸਾਖੀ ਵਾਲੇ ਦਿਨ ਮੇਰੇ ਛੋਟੇ ਭਰਾ ਡਾ: ਰਾਜਿੰਦਰ ਸਿੰਘ ਨੇ ਸਤਿਗੁਰੂ ਜੀ ਨੂੰ ਮੱਥਾ ਟੇਕਿਆ। ਸਤਿਗੁਰੂ ਜੀ ਨੇ ਇਸ ਦਾ ਵਿਮੋਚਨ ਕੀਤਾ। ਸੇਵਕ ਹਰਪਾਲ ਸਿੰਘ ਨੇ ਸਾਰੀ ਸਾਧ ਸੰਗਤ ਨੂੰ ਦੱਸਿਆ ਕਿ ਬੀਬੀ ਸਖ਼ਤ ਬਿਮਾਰ ਹੋਣ ਕਰਕੇ ਖ਼ੁਦ ਨਹੀਂ ਆ ਸਕੀ, ਸਾਧ ਸੰਗਤ ਅਰਦਾਸ ਕਰੇ ਕਿ ਉਸਦੇ ਕਸ਼ਟ ਦੀ ਨਵਿਰਤੀ ਹੋਵੇ।

ਹੁਣ ਪੰਜਵੇਂ ਹਿੱਸੇ ਦਾ ਕੰਮ ਮੈਨੂੰ ਇਕੱਲੇ ਨੂੰ ਹੀ ਕਰਨਾ ਪਿਆ। ਮੈਨੂੰ ਸ਼ੱਕ ਪੈਂਦਾ ਸੀ ਕਿ ਕੁਝ ਉਪਦੇਸ਼ ਐਸੇ ਹਨ ਜੋ ਸਾਨੂੰ ਹਾਲੀ ਤਕ ਨਹੀਂ ਮਿਲੇ। ਏਨੇ ਚਿਰ ਨੂੰ ਰਾਗੀ ਉਸਤਾਦ ਹਰਭਜਨ ਸਿੰਘ ਇੱਕ ਟੇਪ ਇੰਗਲੈਂਡ ਤੋਂ ਲੈ ਕੇ ਆਇਆ। ਉਸ ਵਿੱਚ ਮੈਨੂੰ ਨਵਾਂ ਉਪਦੇਸ਼ ਮਿਲ ਗਿਆ ਜਿਸਨੇ ਮੇਰੇ ਸ਼ੱਕ ਨੂੰ ਹੋਰ ਪੱਕਿਆਂ ਕਰ ਦਿੱਤਾ। ਮੈਂ ਇੰਗਲੈਂਡ ਬੀਬੀ ਕੁਲਵੰਤ ਕੌਰ ਨੂੰ ਟੈਲੀਫੋਨ ਕੀਤਾ ਕਿ ਇੰਗਲੈਂਡ ਵਾਲਿਆਂ ਨੇ ਜਿਹੜੀਆਂ

ਉਪਦੇਸ਼ਾਂ ਦੀਆਂ ਸੀ. ਡੀ. ਬਣਾਈਆਂ ਹਨ ਉਹ ਮੈਨੂੰ ਭੇਜੋ। ਉਸਨੇ ਸੰਤ ਕਿਰਪਾਲ ਸਿੰਘ ਜੀ ਚਾਨਾ ਕੋਲੋਂ 30 ਸੀ.ਡੀਆਂ ਮੈਨੂੰ ਭਿਜਵਾਈਆਂ। ਉਹਨਾਂ ਵਿੱਚ ਬਹੁਤ ਸਾਰੇ ਨਵੇਂ ਉਪਦੇਸ਼ ਮਿਲੇ। ਇਹਨਾਂ ਤੇ ਫਿਰ ਉਹ ਸਾਰਾ ਕੰਮ ਕਰਨਾ ਪਿਆ ਜਿਹਾ ਕਿ–ਪਹਿਲਾਂ ਸੁਣ ਕੇ ਲਿਖਣਾ ਅਤੇ ਫਿਰ ਟਾਈਪ ਕਰਨਾ, ਵਿਰਾਮ ਚਿੰਨ੍ਹ ਲਗਾਉਣੇ, ਟਿੱਪਣੀਆਂ ਲਗਾਉਣੀਆਂ ਆਦਿ। ਖ਼ੈਰ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੀ ਬਖ਼ਸ਼ਿਸ਼ ਦੁਆਰਾ ਇਹ ਕੰਮ ਸੰਪੂਰਨ ਹੋ ਗਿਆ, ਅਤੇ 'ਲਾਲ ਏਹਿ ਰਤਨ' ਦੇ ਪੰਜਵੇਂ ਅਤੇ ਆਖ਼ਰੀ ਭਾਗ ਦਾ ਵਿਮੋਚਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਵਿਸਾਖੀ ਦੇ ਮੇਲੇ ਤੇ 13-4-2005 ਨੂੰ ਕਰ ਦਿੱਤਾ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਇਹਨਾਂ ਉਪਦੇਸ਼ਾਂ ਦਾ ਕੰਮ ਜੋ ਸਤਿਗੁਰੂ ਜਗਜੀਤ ਸਿੰਘ ਜੀ ਨੇ ਸੰਨ 1975 ਵਿੱਚ ਸ਼ੁਰੂ ਕੀਤਾ ਸੀ ਆਖੀਰ ਉਹਨਾਂ ਦੀ ਬਖ਼ਸ਼ਿਸ਼ ਨਾਲ 30 ਸਾਲ ਬਾਅਦ 2005 ਵਿੱਚ ਪੂਰਾ ਹੋ ਗਿਆ। ਗੁਰੂ ਅਰਜਨ ਦੇਵ ਜੀ ਨੇ ਗੁਰਬਾਣੀ ਦਾ ਸੰਗ੍ਰਹਿ ਕਰਕੇ ਆਦਿ ਗ੍ਰੰਥ ਸਾਹਿਬ ਜੀ ਦੇ ਰੂਪ ਵਿੱਚ ਗੁਰਬਾਣੀ ਨੂੰ ਸੁਰੱਖਿਅਤ ਕਰ ਦਿੱਤਾ ਜਿਸ ਕਰਕੇ ਉਹ ਅੱਜ ਵੀ ਸਾਧ ਸੰਗਤ ਕੋਲ ਮੂਲ ਰੂਪ ਵਿੱਚ ਪ੍ਰਾਪਤ ਹੈ। ਇਹ ਇੱਕ ਬਹੁਤ ਹੀ ਮਹਾਨ ਕਾਰਜ ਸੀ। ਇਸੇ ਤਰ੍ਹਾਂ ਸਤਿਗੁਰੂ ਜਗਜੀਤ ਸਿੰਘ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਰਸਨਾ ਤੋਂ ਉਚਾਰੇ ਹੋਏ ਉਪਦੇਸ਼ਾਂ ਦਾ ਸੰਗ੍ਰਹਿ 'ਲਾਲ ਏਹਿ ਰਤਨ' ਪੁਸਤਕਾਂ ਦੇ ਰੂਪ ਵਿੱਚ ਸੁਰੱਖਿਅਤ ਕਰ ਦਿੱਤਾ ਹੈ, ਜੋ ਆਉਣ ਵਾਲੀ ਪੀੜ੍ਹੀ ਲਈ ਇੱਕ ਵਡਮੁੱਲਾ ਖ਼ਜ਼ਾਨਾ ਅਤੇ ਚਾਨਣ ਮੁਨਾਰਾ ਬਣ ਕੇ ਉਹਨਾਂ ਨੂੰ ਸੱਚਾ ਸੁੱਚਾ ਗੁਰਸਿੱਖੀ ਜੀਵਨ ਜੀਊਣ ਦਾ ਪੱਥ ਪ੍ਰਦਰਸ਼ਨ ਕਰਦੇ ਰਹਿਣਗੇ। ਜਿੱਥੇ ਇਹ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼ਾਂ ਨੂੰ ਸਦੀਵ ਕਾਲ ਵਾਸਤੇ ਅਮਰਤਾ ਪ੍ਰਦਾਨ ਹੋਈ ਹੈ ਉੱਥੇ ਇਹ ਉਹਨਾਂ ਵਾਸਤੇ ਇੱਕ ਸੱਚੀ ਸ਼ਰਧਾਂਜਲੀ ਵੀ ਹੈ।

ਕਿਸੇ ਵੀ ਸਿੱਖ ਵਾਸਤੇ ਸਤਿਗੁਰੂ ਤੋਂ ਵੱਡਾ ਉਸਦਾ ਕੋਈ ਹੋਰ ਹਿਤੈਸ਼ੀ ਨਹੀਂ ਹੋ ਸਕਦਾ। ਸਤਿਗੁਰੂ ਜੀ ਸਿੱਖ ਦੇ ਹਲਤ ਪਲਤ ਦਾ ਰਾਖਾ ਹੁੰਦਾ ਹੈ, ਉਸਦੇ ਜੀਵਨ ਨੂੰ ਸਾਰਥਕ ਬਣਾਉਂਦਾ ਹੈ ਅਤੇ ਉਹ ਵੀ ਬਿਨਾ ਕਿਸੇ ਅਹਿਸਾਨ ਤੋਂ। ਇਸੇ ਤਰ੍ਹਾਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਲਾਲ ਏਹਿ ਰਤਨ ਪੁਸਤਕਾਂ ਦਾ ਕੰਮ ਦੇ ਕੇ ਸਾਡੇ ਜੀਵਨ ਨੂੰ ਹੀ ਪਲਟ ਦਿੱਤਾ ਹੈ। ਇਸ ਦੌਰਾਨ ਸਾਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼ਾਂ ਦਾ ਬਹੁਤ ਗਹਿਰਾਈ ਅਤੇ ਬਾਰੀਕੀ ਨਾਲ ਅਧਿਐਨ ਕਰਨ ਦਾ ਮੌਕਾ ਮਿਲਿਆ, ਬਹੁਤ ਸਾਰੇ ਗਰੰਥਾਂ ਨੂੰ ਵਾਚਣ ਦਾ ਮੌਕਾ ਮਿਲਿਆ ਜੋ ਕਿ ਬਹੁਤ ਗਿਆਨ ਵਰਧਕ ਸਨ। ਜਿਤਨਾ ਚਿਰ ਅਸੀਂ ਸਤਿਗੁਰਾਂ ਦੇ ਉਪਦੇਸ਼ਾਂ ਦਾ ਕੰਮ ਕਰਦੇ ਰਹੇ ਉਹ ਸਾਰਾ ਸਮਾਂ ਸਤਿਗੁਰੂ ਜੀ ਦੇ ਚਰਨਾਂ ਨਾਲ ਜੁੜੇ ਰਹੇ। ਇਸ ਤਰ੍ਹਾਂ ਸਮਾਂ ਵੀ ਸਫ਼ਲ ਹੋ ਗਿਆ। ਸਾਡੇ ਵਿੱਚ ਏਨੀ ਸਮਰੱਥਾ ਨਹੀਂ ਸੀ ਕਿ ਅਸੀਂ ਏਨਾ ਵੱਡਾ ਕੰਮ ਨੇਪਰੇ ਚਾੜ੍ਹ ਸਕਾਂਗੇ, ਪਰ ਸਤਿਗੁਰੂ ਜੀ ਜਿਸ ਤੇ ਵੀ ਬਖ਼ਸ਼ਿਸ਼ ਕਰਨ ਉਸ ਕੋਲੋਂ ਕੁਝ ਵੀ ਕਰਵਾ ਸਕਦੇ ਹਨ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼ਾਂ ਦੀਆਂ ਪੁਸਤਕਾਂ ਦੇ ਪੰਜ ਭਾਗਾਂ ਦਾ ਅਨੰਦ ਪਾਠਕ ਮਾਣ ਚੁੱਕੇ ਹਨ। ਪਹਿਲੇ ਅਤੇ ਬਾਕੀ ਦੇ ਚਾਰ ਭਾਗਾਂ ਦੀ ਦਿੱਖ ਵਿੱਚ ਅੰਤਰ ਹੈ। ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਸਦਕਾ ਅਸੀਂ ਏਨੇ ਇਸ ਕਾਰਜ ਵਿੱਚ ਖੁਭੇ ਹੋਏ ਸਾਂ ਕਿ ਹਰ ਸਮੇਂ ਉਠਦੇ-ਬੈਠਦੇ, ਸੌਂਦੇ-ਜਾਗਦੇ 'ਲਾਲ ਏਹਿ ਰਤਨ' ਸਾਡੇ ਮਨਾਂ ਉੱਤੇ ਛਾਈ ਰਹਿੰਦੀ ਸੀ। ਇਸ ਨੂੰ ਹੋਰ ਸੁੰਦਰ ਅਤੇ ਆਕਰਸ਼ਕ ਬਣਾਉਣ ਦੀਆਂ ਵਿਉਂਤਾਂ ਸਾਡੇ ਅੰਤਹਕਰਣ ਵਿੱਚ ਛਾਈਆਂ ਰਹਿੰਦੀਆਂ ਸਨ। ਸਾਨੂੰ ਇਉਂ ਭਾਸਦਾ ਸੀ ਜਿਵੇਂ ਸਤਿਗੁਰੂ ਜਗਜੀਤ ਸਿੰਘ ਜੀ ਸਾਡੇ ਅੰਗ ਸੰਗ ਹਨ। ਕਈ ਵਾਰ ਐਸੀਆਂ ਉਲਝਨਾਂ ਵੀ ਪੈਂਦੀਆਂ ਸਨ ਜਿਹਨਾਂ ਦਾ ਸਮਾਧਾਨ ਬੜਾ ਔਖਾ ਹੁੰਦਾ ਸੀ। ਕੋਈ ਸਮਝ ਨਹੀਂ ਸੀ ਪੈਂਦੀ ਕਿ ਕੀ ਕਰੀਏ। ਸਤਿਗੁਰ ਜੀ ਆਪੇ ਹੀ ਕਿਰਪਾ ਕਰਕੇ ਇਹਨਾਂ ਗੁੰਝਲਾਂ ਨੂੰ ਸੁਲਝਾਉਂਦੇ ਸਨ, ਭਾਵੇਂ ਸੁੱਤਿਆਂ ਪਿਆਂ ਹੀ ਜਣਾਉਂਦੇ। ਸਤਿਗੁਰੂ ਜਗਜੀਤ ਸਿੰਘ ਜੀ ਦੀ ਅਪਾਰ ਬਖ਼ਸ਼ਿਸ਼ ਸਦਕਾ ਹੀ ਇਹ ਕਾਰਜ ਸੰਪੂਰਨ ਹੋ ਸਕਿਆ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼ ਤੇ ਅਮੁਲੀਕ ਹਨ ਹੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਵਿਅਕਤੀਗਤ ਪ੍ਰੀਸ਼ਰਮ ਨੇ ਅਤੇ ਆਪਣੇ ਸੇਵਕਾਂ ਤੇ ਕਿਰਪਾ ਨੇ ਇਹਨਾਂ ਨੂੰ ਹੋਰ ਵੀ ਅਮੁਲੀਕ ਬਣਾ ਦਿੱਤਾ ਹੈ। ਐਸੀ ਅਮੋਲਕ ਵਸਤੂ ਦੀ ਕਦਰ ਕਰਨਾ ਹਰ ਇੱਕ ਸਿੱਖ ਦਾ ਧਰਮ ਬਣ ਜਾਂਦਾ ਹੈ। ਇਸਦਾ ਦੇਣ ਤੇ ਨਹੀਂ ਦਿੱਤਾ ਜਾ ਸਕਦਾ ਪਰ ਜੇਕਰ ਅਸੀਂ ਇਹਨਾਂ ਪੁਸਤਕਾਂ ਨੂੰ ਆਪਣੇ ਘਰਾਂ ਵਿੱਚ ਸਤਿਕਾਰ ਯੋਗ ਥਾਂ ਦੇ ਕੇ ਇਹਨਾਂ ਦਾ ਪਾਠ ਨਿਤ ਕਰਮ ਅਨੁਸਾਰ ਕਰੀਏ ਤਾਂ ਸਾਡੀਆਂ ਅਨੇਕਾਂ ਹੀ ਔਕੜਾਂ ਅਤੇ ਸਮੱਸਿਆਵਾਂ ਹੱਲ ਜ਼ਰੂਰ ਹੋ ਜਾਣਗੀਆਂ ਅਤੇ ਸਾਨੂੰ ਜੀਵਨ ਸਫ਼ਲ ਕਰਨ ਦੀ ਜਾਚ ਆ ਜਾਵੇਗੀ।



ਸੰਪਰਕ: 9868177078



# ਤੁਸਾਂ ਤੋਂ ਵਿਛੁੜੀ ਮਰਿ ਸਾਂ

-ਗੁਰੁਬਚਨ ਸਿੰਘ ਨਾਮਧਾਰੀ

ਕੱਤਕ ਸੁਦੀ 8, ਸੰਨ 1920, ਉੱਚੇ ਆਕਾਸ਼ ਤੋਂ ਇੱਕ ਰੱਬੀ ਜੋਤਿ ਉਤਰੀ। ਭਾਦੋਂ 1959 ਨੂੰ, ਗੁਰੂ ਨਾਨਕ, ਗੁਰੂ ਰਾਮ ਸਿੰਘ ਜੀ ਦੀ ਪ੍ਰੰਪਰਾ ਦੇ ਗੁਰਤਾ ਮੰਡਲ ਤੇ ਇੱਕ ਨਵਾਂ ਸੂਰਜ ਉਦੈ ਹੋਇਆ.... ਭੈਣੀ ਦਾ ਗਗਨ ਮੰਡਲ, ਦਿੱਵ ਪ੍ਰਕਾਸ਼ ਨਾਲ ਦਮਕ ਉੱਠਿਆ। ਇਸ ਦੇਵ ਧੁਨੀ ਤੋਂ ਉੱਠਦੀ ਹੋਈ ਗੈਬੀ ਮਹਿਕ ਨਾਲ ਸਾਰਾ ਸੰਸਾਰ ਸੁਵਾਸਿਤ ਹੋ ਗਿਆ।

ਧੁਨੀ ਧੁਖੇ ਮੇਰੇ ਸਤਿਗੁਰੁ ਵਾਲੀ, ਅਨਹਤ ਨਾਦ ਸੁਣਾਇਆ।
ਭੈਣੀ ਵਿਚ ਇਕ ਦੀਵਾ ਬਲਿਆ, ਅੰਬਰ ਤਕ ਰੁਸ਼ਨਾਇਆ।

ਨਿਰਾਕਾਰ ਬ੍ਰਹਮ ਦਾ ਸਾਕਾਰ ਰੂਪਾਂਤਰਨ, ਕਾਲ ਖੰਡ ਦੀ ਅਤਿ ਰਹੱਸਮਈ ਘਟਨਾ ਹੁੰਦੀ ਹੈ। ਕਹਿੰਦੇ ਹਨ, ਦੀਰਘ ਕਾਲ ਤਕ ਸੁੰਨ ਸਮਾਧੀ ਦੀ ਯੋਗ ਨਿੰਦਰਾ ਵਿੱਚ ਸੁੱਤਾ ਪਾਰਬ੍ਰਹਮ, ਜਦੋਂ ਚੇਤਨ ਬੋਧ ਵਿੱਚ ਆਇਆ ਤਾਂ ਬ੍ਰਹਮਾਂਡੀ ਚੇਤਨਾ ਨਾਲ ਸ੍ਰਿਸਟੀ ਸ੍ਰਿਜਨ ਦਾ ਸੰਕਲਪ ਸਾਕਾਰ ਹੋਣ ਲੱਗਾ। ਸ੍ਰਿਜਣਾ ਹੋਈ, ਪਰ ਇੱਕ ਮਾਇਕ ਭੁਲੇਖਾ ਵੀ ਨਾਲ ਹੀ ਜੰਮਿਆ। ਉਹ ਭ੍ਰਮ ਹੈ "ਮੈਂ" ਦਾ ਭਾਵ। ਇਸ ਮੈਂ ਭਾਵ ਨੇ, ਵੱਖਵਾਦ ਦੇ ਮਨੋਵਿਗਿਆਨ ਨੇ, ਮਨੁੱਖ ਨੂੰ ਮਨੁੱਖਤਾ ਤੋਂ ਤੋੜ ਕੇ ਅਮਾਨੁਸ ਜਾਂ ਦੈਂਤ ਬਣਾ ਦਿੱਤਾ। ਇਸੇ ਭਾਵ ਵਿੱਚ, ਹਰਨਾਕਸ਼, ਰਾਵਣ, ਅਤੇ ਕੰਸ ਹੋਂਦ ਵਿੱਚ ਆਏ। ਮਨੁੱਖ, ਸਰਵੋਤਮ ਸ੍ਰਿਜਨ ਸੀ, ਪਰ ਦਵੈਤ ਨੇ ਉਸਨੂੰ, ਬਸਤੀਵਾਦੀ, ਫਾਸੀਵਾਦੀ ਬਣਾ ਦਿੱਤਾ। ਅਤਿਵਾਦ, ਇਸੇ ਵੱਖਵਾਦ ਦਾ ਦੂਜਾ ਨਾਂ ਹੈ। ਸੰਸਾਰ ਨੂੰ ਆਪਣੇ ਅਧੀਨ ਕਰਨ ਦੀ ਅਭਿਲਾਖਾ ਵਿੱਚ, ਮਨੁੱਖ, ਮਹਾਬਲੀ ਅਤੇ ਮਹਾਮਾਨਵ ਹੋਣ ਦੀ ਮਹਤਵਾਕਾਂਖਾ ਨਾਲ ਆਤਤਾਈ, ਆਕ੍ਰਮਣਕਾਰੀ ਬਣਦਾ ਗਿਆ। ਮਾਫ ਕਰਨਾ, ਸ਼ਾਇਦ ਕਰੋੜਾਂ ਸਾਲਾਂ ਤੋਂ ਪਲ ਰਹੀ ਇਹ ਆਕਾਂਖਾ, ਪ੍ਰਾਣੀ ਮਾਤਰ ਦਾ ਸੁਭਾਅ ਬਣ ਗਈ। ਹਰ ਸਬਲ ਪ੍ਰਾਣੀ, ਨਿਰਬਲ ਨੂੰ ਮਾਰਨ ਲੱਗਾ... ਸ਼ੋਸ਼ਨ ਕਰਨ ਲੱਗਾ। ਤਾਂ ਸਮਾਜ ਵਿੱਚ ਸਿਕੰਦਰ ਪੈਦਾ ਹੋਇਆ। ਇਤਿਹਾਸ ਵਿੱਚ ਤਾਂ ਇੱਕ ਯੂਨਾਨੀ ਯੋਧੇ ਦੀ ਕਹਾਣੀ ਹੈ, ਜੋ ਦੁਨੀਆਂ ਜਿੱਤਣ ਦੇ ਮਨਸੂਬੇ ਨਾਲ ਟੁਰਿਆ। ਯਥਾਰਥ ਵਿੱਚ ਹਰ ਮਨੁੱਖ, ਸਿਕੰਦਰੀ ਮਾਨਸਿਕਤਾ ਅਧੀਨ, ਵਿਸਥਾਰ ਚਾਹੁੰਦੈ। ਵਪਾਰ-ਵਿਸਥਾਰ, ਪਰਵਾਰ ਵਿਸਥਾਰ, ਮਾਨ ਸਨਮਾਨ ਵਿਸਥਾਰ, ਸ਼ਕਤੀ ਵਿਸਥਾਰ...। ਕਦੀ ਖਿੱਤਿਆਂ ਵਿੱਚ ਇਹ ਮਾਨਸਿਕਤਾ ਕ੍ਰਿਆਸ਼ੀਲ ਹੋਈ, ਤਾਂ ਧਰਤੀ ਦੀ ਪੁਕਾਰ, ਧਰਮ ਦੀ ਪੁਕਾਰ, ਮਨੁੱਖ ਮਾਤਰ ਦੀ ਪੁਕਾਰ ਨੇ, ਗਊ ਗਰੀਬ ਦੀ ਪੁਕਾਰ ਨੇ, ਨਿਰਾਕਾਰ ਬ੍ਰਹਮ ਨੂੰ, ਦੇਹ ਧਾਰ, ਸਾਕਾਰ ਹੋਣ ਲਈ ਵਿਵਸ਼ ਕਰ ਦਿੱਤਾ। ਨਿਰੰਤਰ ਚਲਦੇ ਹੋਏ ਸਮੇਂ-ਚੱਕ੍ਰ ਦਾ ਉਹ ਰਹੱਸਮਈ ਕਾਲ ਖੰਡ, ਜਦੋਂ ਪਰਮੇਸ਼ਰ ਨੇ ਨਰ ਦੇਹ ਧਾਰਨ ਕੀਤੀ... ਧਰਮ ਸਾਮੰਤਾਂ ਨੇ ਇਸ ਦਿੱਵ ਅਵਤਾਰ ਨੂੰ "ਸਤਿਗੁਰੂ" ਕਿਹਾ...

"ਗੁਰੁ ਪਰਮੇਸਰੁ ਏਕੋ ਜਾਣੁ।"

ਇੱਕ ਰੋਮਾਂਚਕਾਰੀ ਖਿਣ ਜਦੋਂ, ਨਿਰਗੁਨ ਬ੍ਰਹਮ, ਸਤਿਗੁਰ

ਰੂਪ ਵਿੱਚ, ਸਰਗੁਨ ਹੋ ਰੂਪਾਂਤਰਤ ਹੁੰਦੈ-

"ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ।"

ਗੁਰੂ ਦੀ ਬੜੀ ਅਉਖੀ ਕਾਰ ਹੈ। ਬਹੁਤ ਕਸ਼ਟ ਹੰਡੌਣੇ ਪੈਂਦੇ ਹਨ। ਸਾਰੇ ਜਮਾਨੇ ਦੀ ਈਰਖਾ, ਦਵੈਤ ਭਰੀ ਮਾਨਸਿਕਤਾ ਦੇ ਵਾਰ ਸਿਰ ਤੇ ਸਹਿਣੇ ਪੈਂਦੇ ਹਨ। ਜੁਗਾਂ ਤੋਂ, ਗੁਰ-ਪੀਰ, ਮਨੁੱਖ ਦੀ ਸਿਕੰਦਰੀ ਮਾਨਸਿਕਤਾ ਦੇ ਹਮਲੇ ਸਹਿੰਦੇ ਰਹੇ। ਰਾਮਾਵਤਾਰ ਹੋਏ ਤਾਂ, ਕੈਕਈ ਦੀ ਮਹਤਵਾਕਾਂਖਾ ਨੇ ਬਨਵਾਸ, ਸੀਤਾ ਅਪਹਰਣ ਅਤੇ ਰਾਵਣ ਯੁੱਧ ਦੀ ਵਿਭੀਸਿਕਾ ਦੀ ਅੱਗ ਵਿੱਚ ਝੋਂਕ ਦਿੱਤਾ। ਭਗਵਾਨ ਸ੍ਰੀ ਕ੍ਰਿਸ਼ਨ ਨੂੰ ਵੇਦ ਬਿਆਸ ਜੀ "ਜਗਤ ਗੁਰੂ" ਕਹਿੰਦੇ ਹਨ-

"ਬੰਦਉ ਕ੍ਰਿਸਣੌ ਜਗਤ ਗੁਰੁ:"।

ਦਵਾਪਰ ਯੁੱਗ ਦੇ ਇਸ ਨਰ ਅਵਤਾਰ ਨੂੰ ਬ੍ਰਜ ਤੋਂ ਮਥੁਰਾ, ਮਥੁਰਾ ਤੋਂ ਦਵਾਰਕਾ ਤੱਕ ਜੰਗ ਦੀ ਛਾਂ ਹੇਠ ਜੀਉਣਾ ਪਿਆ। ਗੁਰੂ ਨਾਨਕ ਪਾਤਸ਼ਾਹ, "ਸਤਜੁਗਿ ਤੈ ਮਾਣਿਓ ਛਲਿਓ ਬਲਿ ਬਾਵਨ ਭਾਇਓ"- ਵਾਲੀ ਪ੍ਰਾਚੀਨ ਗੁਰੂ ਪਰੰਪਰਾ ਦੇ ਹੀ ਜਾਂ ਨਸ਼ੀਨ ਹਨ। ਜਮਾਨੇ ਦਾ ਦਰਦ, ਇੱਕ ਪਲ ਚੈਨ ਨਹੀਂ ਲੈਣ ਦੇਂਦਾ। ਭਰੀ ਜਵਾਨੀ ਵਿੱਚ ਚਾਰ ਉਦਾਸੀਆਂ ਦੀ ਯਾਤਰਾ ਕਰ ਦੁਨੀਆਂ ਦੇ ਦੁੱਖ ਵਿੱਚ ਹਿੱਸਾ ਵੰਡੌਂਦੇ ਰਹੇ। ਘਰੋਂ ਮਾਤਾ ਸੁਲੱਖਣੀ, ਬੱਚੇ ਉਡੀਕਦੇ ਰਹੇ। ਪੰਜਵੇਂ ਪਾਤਸ਼ਾਹ, ਤੱਤੀ ਲੋਹ ਤੇ ਬੈਠ ਗਏ। ਨੌਂਵੇਂ ਪਾਤਸ਼ਾਹ, ਸਰੇ ਬਜਾਰ, ਸੀਸ ਕਟਵਾਇਆ। ਦਸਵੇਂ ਪਾਤਸ਼ਾਹ, ਸਰਬੰਸ ਦਾਨ ਕਰ ਦਿੱਤਾ। ਸਤਿਗੁਰੂ ਰਾਮ ਸਿੰਘ ਜੀ, ਆਪਣੇ ਪਿਆਰਿਆਂ ਨੂੰ ਫਾਹਿਆਂ ਤੇ ਝੂਲਦਿਆਂ... ਤੋਪਾਂ ਅੱਗੇ ਉਡਦਿਆਂ ਵੇਖਿਆ, ਜਲਾਵਤਨੀ ਦਾ ਦੁੱਖ ਸਿਰ ਮੱਥੇ ਲਿਆ। ਇਸੇ ਗੁਰੂ ਬੰਸਾਵਲੀ ਦੇ, ਬ੍ਰਹਮ ਬਿੰਬ ਸਨ, ਸਤਿਗੁਰੂ ਜਗਜੀਤ ਸਿੰਘ ਜੀ। ਸਤਿਗੁਰਾਂ ਬਾਬਤ, ਕੁਝ ਵੀ ਬੋਲਣਾ, ਲਿਖਣਾ ਹੋਵੇ ਤਾਂ ਸਮੇਂ ਦੇ ਹਾਲਾਤ ਤੇ ਇੱਕ ਪੰਖੀ ਝਾਤ ਲਾਜ਼ਮੀ ਹੈ।

ਭਾਦੋਂ 1959 ਤੋਂ ਪਹਿਲਾਂ, ਸਮੇਂ ਦੀ ਸੂਈ ਨੇ ਰੁੱਖ ਬਦਲਿਆ। ਸਨ 1957 ਵਿੱਚ ਪੰਜਾਬ ਅਸੈਂਬਲੀ ਇਲੈਕਸ਼ਨ ਆ ਗਏ। ਆਜ਼ਾਦ ਹਿੰਦੁਸਤਾਨ, 12 ਵਰ੍ਹਿਆਂ ਦਾ ਹੋਇਆ ਸੀ। ਕਾਂਗਰਸ ਦੀ ਸਰਕਾਰ ਸੀ, ਪੰਡਤ ਨਹਿਰੂ ਪ੍ਰਧਾਨ ਮੰਤਰੀ ਸਨ। ਇਹ ਉਹੋ ਕਾਂਗਰਸ ਸੀ, ਜਿਸਦੀ ਸਥਾਪਨਾ ਅਤੇ ਵਿਕਾਸ, ਪ੍ਰਚਾਰ ਅਤੇ ਪ੍ਰਸਾਰ ਲਈ, ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਅਗਵਾਈ ਵਿੱਚ, ਨਾਮਧਾਰੀਆਂ ਹਰ ਥਾਂ, ਹਰ ਪਲ ਜੀਅ ਔਰ ਜਾਨ ਨਾਲ ਸਾਥ ਦਿੱਤਾ। ਸੱਤਾ ਦੇ ਮਦ ਨੇ, ਦੇਸ਼ ਅਤੇ ਆਵਾਮ ਦੀਆਂ ਲੋੜਾਂ-ਥੋੜਾਂ ਦੇ ਕਰਤਵ ਬੋਧ ਤੋਂ ਦੂਰ ਕਰ ਦਿੱਤਾ। "ਬੇਟਰਮੇਂਟ ਟੈਕਸ"– ਵਿਕਾਸ ਦੇ ਉਹਲੇ ਆਮ ਆਦਮੀ ਅਤੇ ਕਿਸਾਨਾਂ ਤੇ ਟੈਕਸ ਲਾ ਦਿੱਤਾ। ਹਰ ਪਾਸਿਓਂ, ਵਿਰੋਧਤਾ ਹੋਣ ਲੱਗੀ। ਸਤਿਗੁਰ ਪ੍ਰਤਾਪ ਸਿੰਘ ਜੀ ਨੇ ਕਿਸਾਨਾਂ ਦੀ ਵਿਰੋਧਤਾ ਨੂੰ ਹੁੰਗਾਰਾ ਦਿੱਤਾ। ਆਮ ਆਵਾਮ ਦੇ ਹਿੱਤ ਵਿੱਚ ਇਸ ਕਨੂੰਨ ਦੀ ਵਿਰੋਧਤਾ ਵਿੱਚ, ਕਿਸਾਨ ਅੰਦੋਲਨ ਦਾ ਸਾਥ ਦਿੱਤਾ। 1957 ਦੀ ਚੋਣ ਵਿੱਚ ਡਬਵਾਲੀ ਤੋਂ, ਕਾਂਗਰਸੀ ਨੁਮਾਇੰਦੇ, ਚੌਧਰੀ ਦੇਵੀ ਲਾਲ ਦੇ ਖਿਲਾਫ ਆਜਾਦ ਉਮੀਦਵਾਰ, ਵੈਦ ਰਾਮ ਦਿਆਲ ਦਾ ਸਮਰਥਨ ਕੀਤਾ। ਸਤਿਗੁਰੂ ਸੰਦੇਸ਼ ਦੀ ਲਹਿਰ ਦੂਰ ਤੱਕ ਪ੍ਰਭਾਵਕਾਰੀ ਹੋਈ। ਚੌਧਰੀ ਦੇਵੀ ਲਾਲ, ਹਾਰ ਗਿਆ, ਵੈਦ ਰਾਮ ਦਿਆਲ, ਜਿੱਤ ਗਿਆ। ਚੌਧਰੀ ਨੇ ਕੇਂਦਰੀ ਹਕੂਮਤ ਅੱਗੇ, ਹਾਰ ਦਾ ਠੀਕਰਾ, ਸਤਿਗੁਰਾਂ ਤੇ ਫੋੜਿਆ, ਸਰਕਾਰ ਵੈਰੀ ਹੋ ਗਈ। ਉਦੋਂ ਮੁੱਖ ਸਿਆਸੀ ਪਾਰਟੀ ਕਾਂਗਰਸ ਸੀ ਅਤੇ ਸੰਯੁਕਤ ਪੰਜਾਬ ਵਿੱਚ, ਦੋ ਹੀ ਸਿਰ ਕੱਢ ਕਾਂਗਰਸ ਲੀਡਰ ਸਨ। ਅੱਜ ਦੇ ਹਰਿਆਣੇ ਇਲਾਕੇ ਵਿੱਚ ਚੌਧਰੀ ਦੇਵੀ ਲਾਲ ਅਤੇ ਪੰਜਾਬੀ ਇਲਾਕੇ ਵਿੱਚ ਸ. ਪ੍ਰਤਾਪ ਸਿੰਘ ਕੈਰੋਂ। ਦੋਵੇਂ ਦੁਸ਼ਮਨ ਹੋ ਗਏ। ਸੁਖੂ ਲੰਬੜਦਾਰ ਦਾ ਪਰਵਾਰ, ਗੁਰੂ ਰਾਮ ਸਿੰਘ ਦੇ ਸਮੇਂ ਤੋਂ, ਗੁਰੂ ਪਰਵਾਰ ਵਿਰੋਧੀ ਸੀ। ਘਮੰਡੀ ਕਿਸਮਾਂ ਦੇ ਪਰਵਾਰ ਨਾਲ ਕਈ ਮੁਕੱਦਮੇ ਚੱਲ ਰਹੇ ਸਨ। ਉਸੇ ਸਮੇਂ ਘਸੀਟਾ ਸਿੰਘ ਦਾ ਕਤਲ ਹੋਇਆ। ਸਿਆਸੀ ਸਾਜਿਸ਼ਕਾਰਾਂ ਨੇ ਗੁਰੂ ਪਰਵਾਰ ਨੂੰ ਇਸ ਕੇਸ ਵਿੱਚ ਲਵੇਟ ਲਿਆ। ਮਹਾਰਾਜ ਬੀਰ ਸਿੰਘ ਜੀ ਗ੍ਰਿਫਤਾਰ ਕਰ ਲਏ ਗਏ। ਦਿੱਲੀ ਦੀ ਹਕੂਮਤ ਨੇ ਅੱਖਾਂ ਫੇਰ ਲਈਆਂ। ਸਵੈਮਾਨੀ ਸਤਿਗੁਰ ਪ੍ਰਤਾਪ ਸਿੰਘ ਨੇ ਝੂਠ ਦੀ ਕਚਹਿਰੀ ਵਿੱਚ ਹਾਜ਼ਰੀ ਲਾਉਣ ਨਾਲੋਂ ਦੇਹ ਤਿਆਗ ਦੇਣੀ ਬੇਹਤਰ ਸਮਝੀ। 5 ਔਰ 6 ਭਾਦੋਂ ਦੀ ਰਾਤ, ਸਤ ਦਾ ਨਿਧੜਕ ਪਾਂਧੀ, "ਚਿਰ ਵਿਸ਼ਰਾਮ" ਵਿੱਚ ਸੌਂ ਗਿਆ। ਗੁਰੂ ਪਿਤਾ ਦੇ ਅਕਾਲ ਵਿਛੋੜੇ ਦਾ ਇਹ ਜਖ਼ਮ, ਸਤਿਗੁਰੂ ਜਗਜੀਤ ਸਿੰਘ ਜੀ ਨੇ ਕਾਲਜੇ ਤੇ ਧਾਰ ਲਿਆ।

ਜੂਨ 1969 ਵਿੱਚ ਨਾਮਧਾਰੀ ਵਿਦਿਅਕ ਜੱਥੇ ਦਾ ਪੰਜਵਾਂ ਸੰਮੇਲਨ ਮੰਡੀ ਹੋਇਆ। ਇੱਕ ਦਿਨ, ਪ੍ਰਭਾਤੇ, ਵਗਦੀ ਬਿਆਸਾ ਦੇ ਕੰਡੇ, ਆਸਾ ਦੀ ਵਾਰ ਲੱਗੀ ਹੋਈ ਸੀ। ਸੱਚੇ ਪਾਤਸ਼ਾਹ, ਆਪ ਰਾਗੀਆਂ ਦੇ ਨਾਲ, ਤਾਊਸ ਤੇ ਗਾਇਨ-ਵਾਦਨ ਕਰਿ ਰਹੇ ਸਨ। ਮੈਂ ਉਸ ਦੁਰਲਭ ਘੜੀਆਂ ਦਾ ਚਸ਼ਮਦੀਦ ਗਵਾਹ ਹਾਂ। ਪਾਤਸ਼ਾਹ ਜੀ ਦੇ ਕਾਲਜੇ 'ਚ ਵਿਛੋੜੇ ਦਾ ਜਖ਼ਮ ਫੁੱਟ ਗਿਆ। ਸਾਜ ਦੀਆਂ ਤਾਰਾਂ ਨੇ, ਕਿਸੇ ਵਿਯੋਗਣ ਦੇ ਕਰੁਣਾ ਮਈ ਗੀਤਾਂ ਨੂੰ ਗਾਇਆ, ਤਾਂ ਹਵਾਵਾਂ ਨੇ ਸਾਹ ਰੋਕ ਲਿਆ... ਵਗਦੀ ਵਿਆਸਾ ਮੰਤਰ ਮੁਗਧ ਹੋਈ... ਵੱਗਣਾ ਭੁੱਲ ਗਈ। ਸਤਿਗੁਰੂ ਜੀ ਦੇ ਸਾਜ ਤੇ, ਪੋਟਿਆਂ ਨੇ ਤਾਰਾਂ ਨੂੰ ਛੂਇਆ ਤਾਂ ਜਿਵੇਂ ਕਾਇਨਾਤ ਰੋ ਪਈ। –ਸਤਿਗੁਰੂ ਬ੍ਰਿਹੋਂ ਦਾ ਗੀਤ ਛੇੜ ਦਿੱਤਾ,–

"ਕੇਹੀ ਵਾ ਦੇ ਵੱਗੇ ਵਰੋਲੇ,

ਮੈਂ ਸਾਂਭ ਨ ਸਕੀਆਂ ਗੁੱਡੀਆਂ ਪਟੋਲੇ।
ਖੇਲਣ ਦਾ ਅਜੇ ਚਾਅ ਨ ਲੱਥਾ,
ਪਿਆ ਵਿਛੋੜਾ ਝੋਲੀ ਨੀ।
ਰੱਖ ਦੇਓ ਮੇਰੀ ਡੋਲੀ ਨੀ...

ਹੰਝੂਆਂ ਨਾਲ ਸੰਗਤ ਸਰਾਬੋਰ ਹੋ ਗਈ–
ਪੈਰ ਡੋਲੀ ਵਿਚ ਮੂਲ ਨ ਧਰਸਾਂ
ਸਈਓ ਤੁਸਾਂ ਤੋਂ ਵਿਛੁੜੀ ਮਰਿ ਸਾਂ...।

ਹਿਜਰ ਵਿੱਚ ਬ੍ਰਿਹੋਂ ਦੀ ਪੀੜ ਵੀ ਪਲਦੀ ਰਹੀ... ਪੰਥਕ ਉਸਾਰੀ ਵੀ ਚਲਦੀ ਰਹੀ। ਸ਼ਾਂਤੀ, ਪ੍ਰਾਣੀ ਮਾਤਰ ਦੀ ਸੁਰੱਖਿਆ, ਮਨੁੱਖੀ ਅਧਿਕਾਰਾਂ ਲਈ ਸੰਘਰਸ਼, ਸ਼ਾਕਾਹਾਰ, ਸ਼ਬਦ ਕੀਰਤਨ, ਸਿਮਰਨ, ਸਭ ਚਲਦਾ ਰਿਹਾ। ਸਨ 1966 ਦਾ ਹੋਲਾ ਮਹੱਲਾ ਦਿੱਲੀ ਹੋਇਆ। ਉਹਨਾਂ ਦਿਨਾਂ ਵਿੱਚ "ਵਿਸ਼ਵ ਸ਼ਾਂਤੀ ਸੰਮੇਲਨ'' ਹੋਇਆ। ਸਤਿਗੁਰ ਜੀ ਮੁੱਖ ਪ੍ਰਵਕਤਾ ਸਨ। ਆਪਣੇ ਪ੍ਰਧਾਨਗੀ ਭਾਸਣ ਵਿੱਚ, ਮੈਡਮ ਇਸਾਬੇਲ ਬਲੂਮ ਨੇ ਕਿਹਾ, "I would like to say, Satguru Jagjit Singh ji is a "Profet of Peace". "ਮੈਂ ਕਹਿਣਾ ਚਾਹਾਂਗੀ, ਸਤਿਗੁਰੂ ਜਗਜੀਤ ਸਿੰਘ ਜੀ ਸ਼ਾਂਤੀ ਦੇ ਦੇਵਤਾ ਹਨ।''

ਪ੍ਰੀਤ ਦਾ ਪੁਜਾਰੀ ! ਜਿਹੜਾ ਵੀ ਸੰਪਰਕ ਵਿੱਚ ਆਇਆ, ਹਿਰਦੇ 'ਚ ਸਨੇਹ ਅਤੇ ਪਿਆਰ ਦੀਆਂ ਘੰਟੀਆਂ ਖੜਕ ਉਠੀਆਂ।

ਸਨ 1999 ਵਿੱਚ, ਸੁਰਜੀਤ ਪਾਤਰ ਜੀ ਲਿਖਦੇ ਹਨ,

ਸ਼ਰੀਰ ਦੀ ਕਿਸੇ ਬਿਆਧਿ ਕਰਕੇ, ਲੁਧਿਆਣੇ ਸੀ.ਐਮ.ਸੀ. ਹਸਪਤਾਲ ਵਿੱਚ ਦਾਖਲ ਹੋਇਆ। ਸਤਿਗੁਰੂ ਜੀ ਨੇ, ਸ੍ਰੀ ਭੈਣੀ ਸਾਹਿਬ ਤੋਂ, ਦੋ ਸੇਵਕਾਂ ਹੱਥ ਲੋੜ ਜੋਗ ਮਾਇਆ ਅਤੇ ਸਿਹਤਯਾਬੀ ਦਾ ਅਸ਼ੀਰਵਾਦ ਭੇਜਿਆ। ਮੈਂ ਸਤਿਗੁਰੂ ਜੀ ਦੀ ਪ੍ਰੀਤ ਅਤੇ ਦਿਆਲੁਤਾ ਤੇ ਮੁਗਧ ਹੋ ਕੇ ਘਰ ਜਲੰਧਰ ਪਰਤਿਆ ਤਾਂ ਸੱਚੇ ਪਾਤਸ਼ਾਹ, ਘਰ ਸ਼ੁਭਕਾਮਨਾ ਭੇਂਟ ਕਰਨ ਆਏ। ਪਾਤਰ ਜੀ, ਸਤਿਗੁਰੂ ਜੀ – ਬਾਬਤ ਲਿਖਦੇ ਹਨ–

ਅਸਾਡੀ ਤੁਹਾਡੀ ਮੁਲਾਕਾਤ ਹੋਈ,
ਜਿਵੇਂ ਬਲਦੇ ਜੰਗਲ ਵਿੱਚ ਬਰਸਾਤ ਹੋਈ।
ਸੀ ਚਾਰੇ ਦਿਸ਼ਾ ਰਾਤ ਹੀ ਰਾਤ ਹੋਈ,
ਤੇਰਾ ਮੁਖੜਾ ਦਿਸਿਆ ਤਾਂ ਪਰਭਾਤ ਹੋਈ।।

ਅੱਗੋਂ ਲਿਖਦੇ ਹਨ, ਸਤਿਗੁਰੂ ਜੀ ਨੂੰ ਮੁਖਾਤਿਬ ਹੋ ਕੇ–

ਤੇਰੀ ਲੋਏ... ਲਫ਼ਜ਼ ਪਰੋਏ।
ਸਭ ਗਮ ਮਿਟ ਕੇ ਨਗ਼ਮਾ ਹੋਏ।।

ਸਨ 2003 ਵਿੱਚ, ਚੰਡੀਗੜ੍ਹ ਦੇ ਟੈਗੋਰ ਥੀਏਟਰ ਵਿੱਚ ਅਸਾਂ "ਸੰਸਕ੍ਰਿਤ ਅਤੇ ਸੰਸਕ੍ਰਿਤੀ'' ਵਿਸ਼ੇ ਤੇ ਇੱਕ ਸੈਮੀਨਾਰ ਕੀਤਾ। ਮੁੱਖ ਮਹਿਮਾਨ, ਉਸ ਵੇਲੇ ਦੇ ਭਾਰਤ ਦੇ ਸਟੇਟ ਡਿਫੇਂਸ ਮਿਨੀਸਟਰ ਸ੍ਰੀ ਚਮਨ ਲਾਲ ਗੁਪਤਾ ਜੀ ਪਧਾਰੇ ਸਨ। ਪ੍ਰਧਾਨਗੀ ਲਈ ਅਸੀਂ ਪੰਜਾਬ ਦੇ ਤਤਕਾਲੀ ਗਵਰਨਰ ਸ੍ਰੀ ਜੇ.ਐਫ.ਆਰ. ਜੈਕਬ ਜੀ ਨੂੰ ਸੱਦਾ ਪੱਤਰ ਦੇਣ ਗਏ। ਗਵਰਨਰ ਦੇ ਓ.ਐਸ.ਡੀ. ਸ੍ਰੀ ਕੇ.ਕੇ. ਭਟਨਾਗਰ ਅਗੋਂ ਹੋ ਕੇ ਮਿਲੇ। ਕਹਿਣ ਲੱਗੇ, ਮੈਂ ਸਤਿਗੁਰੂ ਜਗਜੀਤ ਸਿੰਘ ਜੀ ਪ੍ਰਤੀ ਅਗਾਧ ਸ਼ਰਧਾ ਰੱਖਦਾ ਹਾਂ। ਤੁਹਾਡੀ ਦਸਤਾਰ ਵੇਖ, ਸਤਿਕਾਰ ਵਜੋਂ ਮਿਲਿਆਂ। ਅੱਗੋਂ ਕਹਿਣ ਲੱਗੇ, ਮੈਂ ਰੇਕੀ ਚਿਕਿਤਸਾ ਵਿੱਚ ਬਹੁਤ ਦਿਲਚਸਪੀ ਰਖਦਾਂ। ਕਾਫੀ ਅਧਿਐਨ ਵੀ ਕੀਤੈ, ਤਜਰਬਾ ਵੀ ਹੈ। ਸਤਿਗੁਰੂ ਜੀ ਬਹੁਤ ਪਿਆਰ ਕਰਦੇ ਹਨ। ਮੈਂ ਸ੍ਰੀ ਭੈਣੀ ਸਾਹਿਬ ਜਾਂਦਾ ਰਹਿੰਦਾ। ਸਤਿਗੁਰੂ ਜੀ ਦਾ ਮੇਰੀ ਬਾਬਤ ਵਿਸ਼ੇਸ਼ ਹੁਕਮ ਸੀ, ਜਦੋਂ ਵੀ ਇਹ ਆਉਣ ਰੋਕਿਆ ਨਾ ਜਾਏ। ਇੱਕ ਵਾਰ ਸੁਭਾਗੀ ਘੜੀ, ਮੈਂ ਸ੍ਰੀ ਭੈਣੀ ਸਾਹਿਬ ਪੁੱਜਾ। ਸੇਵਾਦਾਰ ਮੈਨੂੰ ਅੰਦਰ ਲੈ ਗਿਆ। ਸਤਿਗੁਰੂ ਜੀ ਬਰਾਜੇ ਹੋਏ ਸਨ। ਨਿਜੀ ਸੇਵਕ ਨੇ ਮੈਨੂੰ ਇਸ਼ਾਰੇ ਨਾਲ, ਇੱਕ ਪਾਸੇ ਵਿਛੀ ਹੋਈ ਸੱਫ ਤੇ ਬੈਠਣ ਦਾ ਇਸ਼ਾਰਾ ਕੀਤਾ। ਮੇਰੇ ਅੰਦਰ, ਸਤਿਗੁਰੂ ਜੀ ਦਾ ਮੇਂਟਲ ਅਉਰਾ ਮਾਪਣ ਦੀ ਜਗਿਆਸਾ ਹੋਈ। ਆਮ ਮਨੁੱਖ ਦਾ ਮੇਂਟਲ ਅਉਰਾ ਲੇਬਲ 5" ਤੱਕ ਹੁੰਦੈ। ਚੰਗੇ ਬੁੱਧੀਜੀਵੀ, ਵਿਦਵਾਨ ਦਾ 6" ਤੱਕ ਹੁੰਦੈ। ਮੈਂ, ਸਤਿਗੁਰੂ ਜੀ ਦਾ ਮਾਪਿਆ ਤਾਂ ਹੈਰਾਨ ਰਹਿ ਗਿਆ। ਉਹਨਾਂ ਦਾ ਲੇਬਲ 12" ਤੋਂ ਉੱਪਰ ਸੀ। ਇਹ ਲੇਬਲ ਹਰਿ ਇੱਕ ਇੰਚ ਤੇ ਮਲਟੀਪਲਾਈ ਹੁੰਦਾ ਜਾਂਦੈ। ਨਿਰਸੰਦੇਹ, ਇਹ ਰੱਬੀ ਅਵਤਾਰ ਦਾ ਲੇਬਲ ਹੋ ਸਕਦਾ ਸੀ।

ਸਤਿਗੁਰੂ ਜੀ ਦੀ ਆਗਿਆਕਾਰਤਾ ਅਤੇ ਮਰਿਆਦਾ ਨਿਰਵਾਹ ਦੇ ਸੰਦਰਭ ਵਿੱਚ ਪ੍ਰੀਤਮ ਸਿੰਘ ਕਵੀ ਜੀ ਬੀਤੇ ਦੀਆਂ ਪੈੜਾਂ ਵਿੱਚ ਲਿਖਦੇ ਹਨ–

"ਸਤਿਗੁਰੂ ਜੀ ਨੇ ਆਪ ਇੱਕ ਵਾਰ ਦੱਸਿਆ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਫੀਅਟ ਕਾਰ ਲੈ ਕੇ ਦਿੱਤੀ... ਨਾਲ ਹੀ ਹੁਕਮ ਕੀਤਾ, ਇਹ ਗੱਡੀ 30 ਕਿ.ਮੀ. ਤੱਕ ਚਲੌਣੀ ਹੈ। ਉਹ ਗੱਡੀ ਜਦੋਂ ਤੱਕ ਮੇਰੇ ਕੋਲ ਰਹੀ, ਮੈਂ 30 ਕਿ.ਮੀ. ਤੋਂ ਉਪਰ ਨਹੀਂ ਜਾਨ ਦਿੱਤੀ। ਕਈ ਵਾਰ, ਸੱਜਣਾਂ ਨੇ ਕਿਹਾ, ਇਹ ਗੱਡੀ ਤਾਂ ਫੱਰਾਟੇ ਮਾਰ ਕੇ ਭਜਦੀ ਹੈ... ਤੁਸੀਂ ਏਨੀ ਸਲੋ ਚਲੌਂਦੇ ਹੋ। ਮੈਂ ਇੱਕੋ ਅਰਜ਼ ਕਰਨੀ, "ਮੇਰੇ ਲਈ ਸਤਿਗੁਰੂ ਸੱਚੇ ਪਾਤਸ਼ਾਹ ਜੀ ਦਾ ਹੁਕਮ ਸਭ ਤੋਂ ਉੱਪਰ ਹੈ।''

ਸਤਿਗੁਰੂ ਜੀ ਬਾਬਤ, ਅਖੀਰ ਵਿੱਚ, ਇਹ ਦੋ ਸ਼ਬਦ–

"ਤੇਰੀ ਨੂਰੀ ਲੋਅ ਤੋਂ ਸਭ ਜੱਗ ਰੁਸ਼ਨਾਇਆ।
ਤੇਰੀ ਨਿੱਘੀ ਪ੍ਰੀਤ ਨਾਲ ਹਰਿ ਸ਼ੈਅ ਹੁਲਸਾਇਆ।
ਤੂੰ ਅੱਲਾਹ ਤੂੰ ਔਲੀਆ ਤੂੰ ਸਭਨਾਂ ਦਾ ਮੀਤ।
ਆਪ ਪ੍ਰਭੂ ਜਗ ਪ੍ਰਗਟਿਆ, ਬਣ ਕੇ ਗੁਰੂ ਜਗਜੀਤ।।''
ਮੇਰੇ ਸਤਿਗੁਰੂ ਜੋਗ ਦੀ ਇੱਕ ਰਾਹ ਵੀ ਤੂੰ,
ਇਸ਼ਕ ਦੀ ਦਰਗਾਹ ਵੀ ਤੂੰ।।



**ਮੋਹਾਲੀ**
ਸੰਪਰਕ: 9316051015

# ਸਤਿਗੁਰ ਕੀਨੋ ਪਰਉਪਕਾਰ

-ਸੂਬਾ ਬਲਵਿੰਦਰ ਸਿੰਘ ਝੱਲ



ਇਹ ਜਰੂਰੀ ਨਹੀਂ ਹੈ ਕਿ ਕਲਯੁਗ ਦੇ ਭੈਦਾਇਕ ਸਮੇਂ ਵਿੱਚ ਵੀ ਭੁੱਲੇ ਭਟਕੇ ਲੋਕਾਂ ਨੂੰ ਸਦ ਮਾਰਗ ਦੇ ਪਾਂਧੀ ਬਣਾਉਣ ਲਈ ਜਾਂ ਦਿਸ਼ਾ ਨਿਰਦੇਸ਼ ਦੇਣ ਲਈ ਕਿਸੇ ਅਜਿਹੇ ਮਾਰਗ ਦਰਸ਼ਕ ਦੀ ਲੋੜ ਪੈਂਦੀ ਹੈ ਜਾਂ ਰਸਤੇ ਦੀ ਦਸ ਪਾਉਣ ਵਾਲੇ ਪਰਉਪਕਾਰੀ ਗੁਰੂ ਦੀ ਲੋੜ ਹੁੰਦੀ ਹੈ। ਇਹ ਤਾਂ ਜਦੋਂ ਦੀ ਸੰਸਾਰ ਦੀ ਉੱਤਪੱਤੀ ਹੋਈ ਹੈ ਭਾਵੇਂ ਸਮਾਂ ਸਤਿਜੁਗ, ਤ੍ਰੇਤਾ ਜਾਂ ਦੁਆਪਰ ਦਾ ਹੋਵੇ ਹਰ ਸਮੇਂ ਸੰਸਾਰ ਦੇ ਲੋਕਾਂ ਨੂੰ ਸੱਚ ਦੇ ਰਸਤੇ ਤੇ ਚੱਲਣ ਦਾ ਉਪਦੇਸ਼ ਦੇਣ ਲਈ ਆਪ ਪ੍ਰਭੂ ਪਰਮਾਤਮਾ ਨੂੰ ਨਿਰਗੁਣ ਹੁੰਦਿਆਂ ਹੋਇਆਂ ਵੀ ਸੰਸਾਰ ਵਿੱਚ ਸਰਗੁਣ ਸਰੂਪ ਧਾਰ ਕੇ ਸੰਸਾਰ ਤੇ ਆਉਣਾ ਪੈਂਦਾ ਹੈ ਅਤੇ ਆਇਆ ਵੀ। ਇਸ ਗੱਲ ਦੀ ਗਵਾਹੀ ਭਾਰਤੀ ਪ੍ਰੰਪਰਾਵਾਂ ਦੇ ਪੁਰਾਤਨ ਵੇਦ, ਪੁਰਾਨ, ਸ਼ਾਸਤਰ ਅਤੇ ਧਾਰਮਿਕ ਗ੍ਰੰਥ ਵੀ ਭਰਦੇ ਹਨ। ਸਤਿਜੁਗ ਵਿੱਚ ਬਾਵਨ ਰੂਪੀ ਅਵਤਾਰ, ਤ੍ਰੇਤੇ ਵਿੱਚ ਭਗਵਾਨ ਰਾਮ ਚੰਦਰ ਅਤੇ ਦੁਆਪਰ ਵਿੱਚ ਭਗਵਾਨ ਕ੍ਰਿਸ਼ਨ ਦਾ ਇਸ ਸੰਸਾਰ ਤੇ ਆਉਣਾ ਤੇ ਪਰਉਪਕਾਰ ਕਰਨਾ ਇਤਿਹਾਸਿਕ ਸੱਚਾਈ ਹੈ। ਕਲਯੁਗ ਦੇ ਸਮੇਂ ਵਿੱਚ ਇਸੇ ਮਰਿਯਾਦਾ ਨੂੰ ਸਾਕਾਰ ਕਰਨ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਅਵਤਾਰ ਧਾਰਨਾ ਅਤੇ ਆਪਣੇ ਉਦੇਸ਼ਾਂ ਨੂੰ ਲਾਗੂ ਕਰਵਾਉਣ ਲਈ ਆਪਣੇ ਹੀ ਸਥਾਨ ਤੇ ਭਾਈ ਲਹਿਣੇ ਨੂੰ ਸਥਾਪਿਤ ਕਰਕੇ ਲਹਿਣੇ ਤੋਂ ਅੰਗਦ ਕਰਨਾ ਇਸ ਪੰਗਤੀ ਨੂੰ ਮੂਰਤੀਮਾਨ ਕਰਦਾ ਹੈ **"ਸਾਰਾ ਕਲਿਯੁਗ ਭੋਗਸੀ ਨਾਨਕ ਧਰ ਅਵਤਾਰ"।**

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪ੍ਰਚੱਲਿਤ ਗੁਰ ਮਰਿਯਾਦਾ ਅਨੁਸਾਰ ਸਮੇਂ ਸਮੇਂ ਸਤਿਗੁਰ ਸਾਹਿਬਾਨ ਨੇ ਕਲਜੁੱਗੀ ਜੀਆਂ ਦੇ ਉਧਾਰ ਲਈ ਪਰਉਪਕਾਰ ਕੀਤੇ। ਸਤੰਬਰ 1959 ਈ: ਵਿੱਚ ਰਾਜ ਯੋਗ ਗੱਦੀ ਤੇ ਸੁਭਾਇਮਾਨ ਹੋਣ ਤੋਂ ਬਾਅਦ ਜੋ ਪਰਉਪਕਾਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸਮੁੱਚੀ ਮਾਨਵਤਾ ਲਈ ਕੀਤੇ ਉਹਨਾਂ ਨੂੰ ਸ਼ਬਦਾਂ ਵਿੱਚ ਵਰਨਣ ਕਰਨਾ ਜਾਂ ਬਿਆਨ ਕਰਨਾ ਸੂਰਜ ਨੂੰ ਦੀਵਾ ਦਿਖਾਉਣ ਵਾਲੀ ਗੱਲ ਆਖੀ ਜਾ ਸਕਦੀ ਹੈ। ਇਸ ਤਰ੍ਹਾਂ ਜਾਪਦਾ ਹੈ ਜਿਵੇਂ ਉਹਨਾਂ ਦੇ ਵਿਸ਼ਾਲ ਹਿਰਦੇ ਦੀ ਸਮੁੰਦਰ ਨਾਲ ਤੁਲਣਾ ਕਰਨ ਸਮੇਂ ਸਮੁੰਦਰ ਇੱਕ ਛੋਟੀ ਜਿਹੀ ਖਾਈ ਨਜ਼ਰ ਆਉਂਦਾ ਹੈ।



ਇਤਨੇ ਵਿਸ਼ਾਲ ਹਿਰਦੇ ਦੇ ਮਾਲਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਲਈ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਰਚਨਾ **"ਸੁਖੁ ਦੁਖੁ ਜਿਹ ਪਰਸੈ ਨਹੀ ਲੋਭੁ ਮੋਹੁ ਅਭਿਮਾਨੁ, ਕਹੁ ਨਾਨਕ ਸੁਨੁ ਰੇ ਮਨਾ ਸੋ ਮੂਰਤਿ ਭਗਵਾਨ।।"** ਗੁਰਬਾਣੀ ਆਸ਼ੇ ਅਨੁਸਾਰ ਐਸੀ ਹੀ ਭਗਵਾਨ ਦੀ ਮੂਰਤ ਸਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ। ਜਿਨ੍ਹਾਂ ਨੇ ਕੇਵਲ ਨਾਮਧਾਰੀ ਪੰਥ ਲਈ ਨਹੀਂ ਸਗੋਂ ਸਮੁੱਚੀ ਮਾਨਵਤਾ ਲਈ ਪਰਉਪਕਾਰ ਕੀਤੇ।



*ਸਤਿਗੁਰੂ ਜਗਜੀਤ ਸਿੰਘ ਜੀ ਤੋਂ ਅਸ਼ੀਰਵਾਦ ਪ੍ਰਾਪਤ ਕਰਦੇ ਹੋਏ ਸੂਬਾ ਬਲਵਿੰਦਰ ਸਿੰਘ ਝੱਲ।*

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਨਦਰੀ ਨਦਿਰ ਨਿਹਾਲ ਕਰਨ ਵਾਲੀ ਦ੍ਰਿਸ਼ਟੀ ਜਿਸ ਸਥਾਨ ਜਾਂ ਮਨੁੱਖ ਤੇ ਪਈ ਉਸ ਦੀ ਕਾਇਆ ਹੀ ਪਲਟ ਕੇ ਰੱਖ ਦਿੱਤੀ। ਪੱਥਰ ਵਰਗੇ ਸਖਤ ਕਠੋਰ ਹਿਰਦਿਆਂ ਨੂੰ ਪਿਘਲਾ ਕੇ ਮੋਮ ਵਰਗਾ ਨਰਮ ਕਰਨਾ ਅਤੇ ਬੰਜਰ ਭੂਮੀ ਵਰਗੇ ਮਨਾਂ ਵਿੱਚ ਨਿਮਰਤਾ ਦਾ ਬੀਜ-ਬੀਜ ਦੇਣ ਵਾਲੀ ਨਦਿਰ ਸੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ। ਆਪਣੇ ਗੁਰੂ ਪਿਤਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹਰ ਹੁਕਮ ਨੂੰ ਖਿੜੇ ਮੱਥੇ ਪਰਵਾਨ ਕਰਕੇ ਉਹਨਾਂ ਦੇ ਸੁਪਨਿਆਂ ਨੂੰ ਸਾਕਾਰ ਕਰਨ ਲਈ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣਾ ਸਾਰਾ ਜੀਵਨ ਹੀ ਨਾਮਧਾਰੀ ਪੰਥ ਦੇ ਲੇਖੇ ਲਾ ਦਿੱਤਾ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦੇਹ ਦਾ ਉਹਲਾ ਕਰਨ ਸਮੇਂ ਨਾਮਧਾਰੀ ਪੰਥ ਦੀ ਬੇੜੀ ਸਮੁੰਦਰ ਦੇ ਅਜਿਹੇ ਜਵਾਹਰਭਾਟੇ ਵਿੱਚ ਫਸੀ ਹੋਈ ਸੀ ਜਿਸ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਰਗੇ ਪਰਉਪਕਾਰੀ ਮਲਾਹ ਦੀ ਸਖਤ ਜ਼ਰੂਰਤ ਸੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਥੋੜ੍ਹੇ ਹੀ ਸਮੇਂ ਵਿੱਚ ਸਹਿਨਸ਼ੀਲਤਾ, ਨਿਮਰਤਾ ਅਤੇ ਪਿਆਰ ਦੇ ਚੱਪੂਆਂ ਨਾਲ ਬੇੜੀ ਨੂੰ ਆਪਣੇ ਹੱਥਾਂ ਵਿੱਚ ਸੁਰੱਖਿਅਤ ਕਰ ਲਿਆ।

ਜੇਕਰ ਸ੍ਰੀ ਜੀਵਨ ਨਗਰ ਇਲਾਕੇ ਦੀ ਗੱਲ ਕੀਤੀ ਜਾਵੇ ਤਾਂ ਸਭ ਤੋਂ ਪਹਿਲਾਂ ਆਪਣੇ ਪਿਤਾ ਗੁਰੂ ਵੱਲੋਂ ਅਰੰਭੇ ਗੁਰੂ ਹਰੀ ਸਿੰਘ ਮਹਾਂ ਵਿਦਿਆਲੇ ਦਾ ਵਿਸਥਾਰ ਕਰਕੇ ਇੱਕ ਕਾਲਜ ਦਾ ਰੂਪ ਦੇ ਦੇਣਾ ਇਲਾਕੇ ਦੀ ਨੌਜਵਾਨ ਪੀੜ੍ਹੀ ਨੂੰ ਸਮੇਂ ਦਾ ਹਾਣੀ ਬਨਾਉਣ ਲਈ ਕੀਤਾ ਇੱਕ ਬਹੁਤ ਵੱਡਾ ਪਰਉਪਕਾਰ ਸੀ। ਫਿਰ ਲੜਕੀਆਂ ਲਈ ਪਿੰਡ ਸੰਤਨਗਰ ਵਿੱਚ ਇੱਕ ਵੱਖਰਾ ਸਕੂਲ ਸਥਾਪਿਤ ਕਰਨਾ ਇੱਕ ਸ਼ਲਾਘਾ ਯੋਗ ਕਾਰਜ ਜੀ। ਇਲਾਕੇ ਦੀ ਹਰ ਤਰ੍ਹਾਂ ਦੀ ਬੇਹਤਰੀ ਲਈ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਰੁਝੇਵਿਆਂ ਵਿੱਚੋਂ ਉਚੇਚਾਂ ਸਮਾਂ ਦਿੱਤਾ। ਮਸਤਾਨਗੜ੍ਹ ਦੀ ਬੇਅਬਾਦ ਅਤੇ ਟਿੱਬੇ ਦੀ ਰੇਤਲੀ ਭੂਮੀ ਨੂੰ ਆਬਾਦ ਕਰਕੇ ਵਾਹੀ ਅਤੇ ਖੇਤੀ ਯੋਗ ਬਨਾਉਣ ਲਈ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਜੋ ਢੰਗ ਅਪਨਾਇਆ ਉਸ ਨੂੰ ਕਿਸੇ ਕਰਾਮਾਤ ਤੋਂ ਘੱਟ ਨਹੀਂ ਆਖਿਆ ਜਾ ਸਕਦਾ।

ਮਾਂ ਬੋਲੀ ਪੰਜਾਬੀ ਲਈ ਕੀਤੇ ਪਰਉਪਕਾਰਾਂ ਦੀ ਜੇ ਕਰ ਗੱਲ ਕਰਨ ਲੱਗੀਏ ਤਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਪੰਜਾਬੀ ਭਾਸ਼ਾ ਦੇ ਮਾਨ ਸਨਮਾਨ ਲਈ ਅਣਮੁੱਲਾ ਯੋਗਦਾਨ ਇਸ ਖੇਤਰ ਵਿੱਚ ਪਾਇਆ ਹੈ। ਪੰਜਾਬੀ ਸਾਹਿਤ ਸਭਾਵਾਂ ਨੂੰ ਉਤਸ਼ਾਹਿਤ ਕਰਨ ਲਈ ਆਪਣੇ ਕੋਲੋਂ ਖੇਚਲ-ਖਰਚਾ ਝੱਲ ਕੇ ਲਿਖਾਰੀਆਂ ਨੂੰ ਲਿਖਣ ਵੱਲ ਤੋਰੀ ਰੱਖਿਆ। ਦੇਸ਼ ਵਿਦੇਸ਼ ਵਿੱਚ ਵਿਸ਼ਵ ਪੰਜਾਬੀ ਕਾਨਫਰੰਸਾਂ ਕਰਵਾਉਣ ਦਾ ਮਹਾਨ ਕਾਰਜ ਕੀਤਾ ਤਾਂ ਇਹ ਵੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹਿੱਸੇ ਹੀ ਆਇਆ ਕਿ ਪੰਜਾਬੀ ਦੇ ਨਾਮਵਰ ਲਿਖਾਰੀਆਂ ਦੇ ਹਵਾਈ ਸਫਰ ਤੱਕ ਦਾ ਖਰਚਾ ਵੀ ਆਪਣੇ ਖਜਾਨੇ ਵਿੱਚੋਂ ਹੀ ਕੀਤਾ। ਪੰਜਾਬੀ ਸਾਹਿਤ ਜਗਤ ਦੇ ਬਾਬਾ ਬੋਹੜ ਦੇ ਨਾਮ ਨਾਲ ਜਾਣੇ ਜਾਂਦੇ ਪ੍ਰਸਿੱਧ ਵਿਦਵਾਨ ਸੰਤ ਸਿੰਘ ਸੇਖੋਂ ਵਰਗੀਆਂ ਅਨੇਕਾਂ ਹੀ ਅਜਿਹੀਆਂ ਸਖਸੀਅਤਾਂ ਹਨ ਜਿਹਨਾਂ ਦੀ ਬੁਢਾਪੇ ਸਮੇਂ ਸਿਹਤ ਸੰਭਾਲ ਦਾ ਕਾਰਜ ਵੀ ਸ੍ਰੀ ਸਤਿਗੁਰੂ ਜੀ ਨੇ ਹੀ ਕੀਤਾ। ਬੁਢਾਪੇ ਸਮੇਂ ਆਪਣਾ ਜੀਵਨ ਬਸਰ ਕਰ ਰਹੇ ਮਹਾਨ ਵਿਦਵਾਨ ਪ੍ਰੋਫੈਸਰ ਕਿਰਪਾਲ ਸਿੰਘ ਕਸੇਲ ਆਖਦੇ ਸਨ ਕਿ ਜੋ ਕਿਰਪਾ ਮੇਰੇ ਤੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਕੀਤੀ ਹੈ ਇਹ ਜੀਵਨ ਅੱਜ ਉਹਨਾਂ ਦੀ ਬਦੌਲਤ ਹੀ ਹੈ ਨਹੀਂ ਤਾਂ "**ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ।**"

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਰਗੱਦੀ ਤੇ ਸੁਭਾਇਮਾਨ ਹੋਣ ਤੋਂ ਪਹਿਲਾਂ ਨਾਮਧਾਰੀ ਪੰਥ ਦੀਆਂ ਜਿਨੀਆਂ ਵੀ ਇਤਿਹਾਸਿਕ ਥਾਵਾਂ ਹਨ ਉਹ ਨਾਮਧਾਰੀ ਪੰਥ ਕੋਲ ਨਹੀਂ ਸਨ। ਸਭ ਤੋਂ ਅਹਿਮ ਅਤੇ ਮਹੱਤਵਪੂਰਨ ਅਸਥਾਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਅਸਥਾਨ ਰਾਈਆਂ ਦਾ ਉਹ ਘਰ (ਡੇਰਾ) ਜਿੱਥੇ ਸਤਿਗੁਰੂ ਰਾਮ ਸਿੰਘ ਜੀ ਦਾ

ਪ੍ਰਕਾਸ਼ 16 ਫਰਵਰੀ 1816 ਈ: ਨੂੰ ਹੋਇਆ ਸੀ। ਇਸ ਪ੍ਰਕਾਸ਼ ਅਸਥਾਨ ਦੀ ਪ੍ਰਾਪਤੀ ਲਈ ਕੀਤੇ ਸਾਰੇ ਯਤਨ ਨਾ ਕਾਮਯਾਬ ਹੋਏ ਤਾਂ ਸਮਾਂ ਆਉਣ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਹੀ ਬਿਨ੍ਹਾਂ ਕਿਸੇ ਵਾਦ ਵਿਵਾਦ ਤੋਂ ਇਹ ਮਹੱਤਵਪੂਰਨ ਅਤੇ ਇਤਿਹਾਸਿਕ ਸਥਾਨ ਨਾਮਧਾਰੀ ਪੰਥ ਦੀ ਝੋਲੀ ਵਿੱਚ ਪਾਇਆ। ਜਿਸ ਸੁਹਿਰਦਤਾ, ਸੰਜਮ ਅਤੇ ਧੀਰਜ ਨਾਲ ਇਹ ਇਤਿਹਾਸਿਕ ਕਾਰਜ ਨੇਪਰੇ ਚਾੜ੍ਹਿਆ ਇਸ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਬਖਸ਼ਿਸ਼ ਅਤੇ ਪਰਉਪਕਾਰ ਹੀ ਆਖਿਆ ਜਾ ਸਕਦਾ ਹੈ। ਇਸ ਤੋਂ ਹੱਟ ਕੇ ਬਹੁਤ ਹੀ ਜ਼ਰੂਰੀ ਸਨ ਨਾਮਧਾਰੀ ਇਤਿਹਾਸ ਨਾਲ ਸੰਬੰਧਿਤ ਉਹ ਥਾਵਾਂ ਜਿੱਥੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਮਰਜੀਵੜੇ ਸਿੱਖਾਂ ਨੇ ਗਊ ਗਰੀਬ ਦੀ ਰੱਖਿਆ ਅਤੇ ਦੇਸ਼ ਆਜ਼ਾਦੀ ਦੀ ਪ੍ਰਾਪਤੀ ਲਈ ਆਪਣਾ ਖ਼ੂਨ ਡੋਲ੍ਹਿਆ ਸੀ। ਜਿਵੇਂ ਅੰਮ੍ਰਿਤਸਰ, ਰਾਏਕੋਟ, ਲੁਧਿਆਣਾ ਅਤੇ ਮਲੇਰਕੋਟਲਾ। ਸਮੇਂ ਸਮੇਂ ਭਾਰਤ ਅਤੇ ਪੰਜਾਬ ਦੀਆਂ ਸਰਕਾਰਾਂ ਨਾਲ ਤਾਲਮੇਲ ਪੈਦਾ ਕਰਕੇ ਇਹਨਾਂ ਸ਼ਹੀਦੀ ਅਸਥਾਨਾਂ ਲਈ ਥਾਂ ਪ੍ਰਾਪਤੀ ਕੀਤੀ। ਜਿੱਥੇ ਅੱਜ ਅਸੀਂ ਆਜਾਦਾਨਾ ਤੌਰ ਤੇ ਸ਼ਹੀਦੀ ਸਮਾਗਮ ਕਰ ਸਕਦੇ ਹਾਂ। ਇਹਨਾਂ ਸ਼ਹੀਦੀ ਅਸਥਾਨਾਂ ਤੇ ਸ਼ਹੀਦਾਂ ਦੀ ਯਾਦ ਵਿੱਚ ਸ਼ਾਨਦਾਰ ਸ਼ਹੀਦੀ ਯਾਦਗਾਰਾਂ ਦੀ ਉਸਾਰੀ ਲਈ ਕੋਈ ਕਸਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਬਾਕੀ ਨਹੀਂ ਛੱਡੀ। ਜਿੱਥੇ ਸ਼ਹੀਦਾਂ ਦੀ ਯਾਦ ਵਿੱਚ ਹੋਣ ਵਾਲੇ ਸਮਾਗਮਾਂ ਸਮੇਂ ਸੰਗਤ ਸ਼ਹੀਦਾਂ ਨੂੰ ਸ਼ਰਧਾ ਸੁਮਨ ਭੇਟ ਕਰਦੀ ਹੈ ਉੱਥੇ ਸਾਧ ਸੰਗਤ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਰਉਪਕਾਰ ਨੂੰ ਵੀ ਸਿਜਦਾ ਕਰਦੀ ਹੈ।

ਗਊ ਰੱਖਿਆ ਅਤੇ ਗਊਆਂ ਦੀ ਸਾਂਭ ਸੰਭਾਲ ਦਾ ਕਾਰਜ ਇੱਕ ਵੱਖਰਾ ਵਿਸ਼ਾ ਹੈ। ਜਿਸ ਲਈ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵੱਲੋਂ ਕੀਤੇ ਵਿਸ਼ੇਸ਼ ਉਪਰਾਲਿਆਂ ਸਦਕਾ ਸ੍ਰੀ ਸਤਿਗੁਰੂ ਜੀ ਨੂੰ ਹੈਦਰਾਬਾਦ ਵਿਖੇ ਹੋਏ ਇੱਕ ਵਿਸ਼ਾਲ ਸਮਾਗਮ ਸਮੇਂ 1965 ਈ: ਵਿੱਚ ਭਾਰਤ ਦੇ ਰਾਸ਼ਟਰਪਤੀ ਵੱਲੋਂ 'ਗੋਪਾਲ ਰਤਨ' ਸਨਮਾਨ ਭੇਟ ਕੀਤਾ ਗਿਆ ਸੀ। ਜਿਆਦਾ ਵਿਸਥਾਰ ਵਿੱਚ ਨਾ ਜਾਂਦਿਆਂ ਹੋਇਆਂ ਇਹ ਦੱਸਣਾ ਜ਼ਰੂਰੀ ਹੈ ਕਿ ਭਾਰਤ ਦੇ ਸ਼ਾਸਤਰੀ ਸੰਗੀਤ ਅਤੇ ਗੁਰਮਤਿ ਸੰਗੀਤ ਲਈ ਅਦੁੱਤੀ ਦੇਣ ਜੋ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਦਿੱਤੀ ਹੈ ਉਸ ਲਈ ਸਮੁੱਚਾ ਸਿੱਖ ਜਗਤ ਇਸ ਪਰਉਪਕਾਰ ਸਦਕਾ ਆਪ ਜੀ ਦਾ ਹਮੇਸ਼ਾ ਰਿਣੀ ਰਹੇਗਾ। ਅੱਜ ਭਾਰਤ ਤੋਂ ਬਾਹਰ ਵਿਦੇਸ਼ਾਂ ਵਿੱਚ ਵੀ ਨਾਮਧਾਰੀ ਨੌਜਵਾਨ ਗੁਰਬਾਣੀ ਦਾ ਕੀਰਤਨ ਤੰਤੀ ਸਾਜਾਂ ਨਾਲ ਪ੍ਰੰਪਰਾਗਤ ਸ਼ੈਲੀ ਵਿੱਚ ਕਰਦੇ ਹਨ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਵੱਲੋਂ ਵਿਸ਼ਵ ਸ਼ਾਂਤੀ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਲਈ ਪਵਿੱਤਰ ਗੁਰਬਾਣੀ ਸ੍ਰੀ ਆਦਿ ਗ੍ਰੰਥ ਸਾਹਿਬ ਅਤੇ ਦਸਮ ਗ੍ਰੰਥ ਸਾਹਿਬ ਦੇ ਅਖੰਡ ਪਾਠ, ਸਾਧਾਰਨ ਪਾਠ, ਹਵਨ ਯੱਗ, ਵਰਨੀਆਂ ਅਤੇ ਜਪ ਪ੍ਰਯੋਗ ਦੀ ਗੱਲ ਨਾ ਕੀਤੀ ਜਾਵੇ ਤਾਂ ਸਭ ਕੁਝ ਅਧੂਰਾ ਜਾਪਦਾ ਹੈ। ਕੋਈ ਸਮਾਂ ਸੀ ਜਦੋਂ ਨਾਮ ਸਿਮਰਨ ਜਪ ਪ੍ਰਯੋਗ ਸ੍ਰੀ ਭੈਣੀ ਸਾਹਿਬ ਤੱਕ ਸੀਮਤ ਸੀ ਪ੍ਰੰਤੂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੀ ਦਇਆ ਦ੍ਰਿਸ਼ਟੀ ਨਾਲ ਵੱਖ ਵੱਖ ਇਲਾਕਿਆਂ ਵਿੱਚ ਸੰਗਤ ਨੂੰ ਪ੍ਰੇਰ ਕੇ ਸ਼ਹਿਰਾਂ ਤੋਂ ਪਿੰਡਾਂ ਤੋਂ ਮੁਹੱਲਿਆਂ ਤੱਕ ਕੀ ਨਾਮ ਸਿਮਰਨ ਜਪ ਪ੍ਰਯੋਗ ਨੂੰ ਹਰ ਨਾਮਧਾਰੀ ਘਰ ਤੱਕ ਪਹੁੰਚਾ ਦਿੱਤਾ ਹੈ। ਜਿਨਾਂ ਨਾਮ ਸਿਮਰਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਕਾਰਜ ਕਾਲ ਵਿੱਚ ਹੋਇਆ ਹੈ ਓਨਾ ਇਸ ਤੋਂ ਪਹਿਲਾਂ ਕਦੀ ਨਹੀਂ ਹੋਇਆ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਇਸ ਕੀਤੇ ਪਰਉਪਕਾਰ ਉੱਤੇ ਹਮੇਸ਼ਾ ਨਾਮਧਾਰੀ ਪੰਥ ਨੂੰ ਮਾਣ ਰਹੇਗਾ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਕੀਤੇ ਪਰਉਪਕਾਰਾਂ ਦਾ ਦਾਇਰਾ ਬੜਾ ਵਿਸ਼ਾਲ ਹੈ ਜਿਸ ਨੂੰ ਕੁੱਝ ਸਤਰਾਂ ਵਿੱਚ ਬਿਆਨ ਕਰਨਾ ਅਸੰਭਵ ਹੈ। ਉਹਨਾਂ ਨੂੰ ਯਾਦ ਕਰਦਿਆਂ ਉਹਨਾਂ ਦੀ ਪਵਿੱਤਰ ਯਾਦ ਵਿੱਚ ਸਾਡਾ ਸਿਰ ਆਪ ਮੁਹਾਰੇ ਝੁਕ ਜਾਂਦਾ ਹੈ। ਉਪਕਾਰਾਂ ਸਿਰ ਉਪਕਾਰ ਜੋ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸਮੁੱਚੇ ਨਾਮਧਾਰੀ ਪੰਥ ਤੇ ਕੀਤਾ ਹੈ ਉਹ ਹੈ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪਰਖ ਕਸਵੱਟੀ ਉੱਤੇ ਹਰ ਵਾਰ ਖਰੇ ਉਤਰੇ ਉਸ ਹੀਰੇ ਦੇ ਸੀਸ ਤੇ ਆਪਣੇ ਪਾਵਨ ਅਤੇ ਪਵਿੱਤਰ ਕਰ ਕਮਲਾਂ ਨਾਲ ਇੱਕ ਫੁੱਲਾਂ ਦਾ ਮਹਿਕ ਭਰਿਆ ਗੁਲਦਸਤਾ ਦਸਤਾਰ ਉੱਤੇ ਸਜਾ ਦਿੱਤਾ ਹੈ ਅਤੇ ਸਮੁੱਚੀ ਨਾਮਧਾਰੀ ਪੰਥ ਦੀ ਵਾਗਡੋਰ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੇ ਕਰ ਕਮਲਾਂ ਵਿੱਚ ਸੌਂਪ ਦਿੱਤੀ। ਆਪਣੇ ਹੀ ਅਸਥਾਨ ਤੇ ਆਪਣਾ ਹੀ ਰੂਪ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਨੂੰ ਬਖਸ਼ ਕੇ ਗੁਰਗੱਦੀ ਤੇ ਸੁਭਾਇਮਾਨ ਕਰ ਦਿੱਤਾ ਹੈ। ਇਸ ਕਰਕੇ ਸਮੁੱਚਾ ਨਾਮਧਾਰੀ ਪੰਥ ਰਹਿੰਦੀ ਦੁਨੀਆਂ ਤੱਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵੱਲੋਂ ਕੀਤੇ ਇਸ ਪਰਉਪਕਾਰ ਨੂੰ ਸਿਰ ਝੁਕਾਉਂਦਾ ਰਹੇਗਾ।



ਸ੍ਰੀ ਭੈਣੀ ਸਾਹਿਬ।
ਸੰਪਰਕ: 9815404225



# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸਮੇਂ ਅਖ਼ਬਾਰ ਅਤੇ ਰਸਾਲੇ

-ਸੂਬਾ ਸੁਰਿੰਦਰ ਕੌਰ ਖਰਲ

ਆਪਣੇ ਵਿਰਸੇ ਅਤੇ ਇਤਿਹਾਸ ਨੂੰ ਸੰਭਾਲ ਕੇ ਰੱਖਣ ਲਈ, ਸਾਹਿਤ ਅਤੇ ਇਤਿਹਾਸ ਦਾ ਲਿਖਿਆ ਜਾਣਾ ਹਰੇਕ ਕਾਲ ਵਿੱਚ ਬਹੁਤ ਜ਼ਰੂਰੀ ਹੁੰਦਾ ਹੈ। ਸਾਹਿਤ, ਸਮਾਜ ਦਾ ਦਰਪਣ ਹੁੰਦਾ ਹੈ ਅਤੇ ਕੌਮ ਦੀ ਉਸਾਰੀ ਵਿੱਚ ਵਿਸ਼ੇਸ਼ ਯੋਗਦਾਨ ਪਾਉਂਦਾ ਹੈ। ਜਿਹੜਾ ਇਤਿਹਾਸ ਲਿਖਤੀ ਰੂਪ ਵਿੱਚ ਆ ਜਾਵੇ, ਉਹ ਚਿਰ ਸਥਾਈ ਬਣ ਜਾਂਦਾ ਹੈ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸਾਹਿਤ-ਪ੍ਰੇਮੀ ਸਨ ਅਤੇ ਜਿਵੇਂ ਜੌਹਰੀ ਨੂੰ ਹੀਰੇ ਦੀ ਕਦਰ ਹੁੰਦੀ ਹੈ, ਆਪ ਲੇਖਕਾਂ, ਸਾਹਿਤਕਾਰਾਂ ਦੀ ਕਦਰ ਕਰਦੇ ਸਨ।

ਲੇਖਕਾਂ ਪ੍ਰਤੀ ਆਦਰ-ਭਾਵ ਅਤੇ ਇਤਿਹਾਸ ਦੇ ਮਹੱਤਵ ਨੂੰ ਜਾਣਨ ਅਤੇ ਸਾਂਭਣ ਦੀ ਚਿੰਤਾ, ਸ੍ਰੀ ਸਤਿਗੁਰੂ ਜੀ ਦੀ ਬੌਧਿਕ ਅਮੀਰੀ ਦਰਸਾਉਂਦੀ ਸੀ।

ਸਾਹਿਤਕਾਰਾਂ ਦੀ ਕਦਰ ਕਰਨ ਅਤੇ ਪ੍ਰੇਰਨਾ ਦਿੰਦੇ ਰਹਿਣ ਦੇ ਫਲਸਰੂਪ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਵਿੱਚ ਬਹੁਤ ਸਾਰੇ ਨਾਮਧਾਰੀ ਅਤੇ ਗੈਰ ਨਾਮਧਾਰੀ ਲੇਖਕਾਂ ਦੁਆਰਾ ਨਾਮਧਾਰੀ ਇਤਿਹਾਸ ਦੀ ਰਚਨਾ ਕੀਤੀ ਗਈ। ਕਵਿਤਾ, ਕਬਿਤ, ਕਵੀਸ਼ਰੀ, ਗੀਤ, ਲੇਖ, ਜੀਵਨੀ, ਯਾਤਰਾ ਲੇਖ, ਬੰਸਾਵਲੀਆਂ, ਬਾਲ-ਸਾਹਿਤ, ਕਹਾਣੀ, ਨਾਵਲ, ਨਾਟਕ-ਗੱਲ ਕੀ ਸਾਹਿਤ ਦੀ ਹਰ ਵਿਧਾ ਅਨੁਸਾਰ, ਅਨੇਕ ਲੇਖਕਾਂ ਵਲੋਂ ਨਾਮਧਾਰੀ ਇਤਿਹਾਸ ਲੇਖਨ ਕਾਰਜ ਜਾਰੀ ਰਿਹਾ। ਸ੍ਰੀ ਸਤਿਗੁਰੂ ਜੀ ਦੀ ਪਾਵਨ ਰਹਿਨੁਮਾਈ ਸਦਕਾ ਅਣਗਿਣਤ ਪੁਸਤਕਾਂ ਛਪੀਆਂ।

ਪੁਸਤਕਾਂ ਤੋਂ ਇਲਾਵਾ ਅਖਬਾਰਾਂ ਅਤੇ ਮੈਗਜ਼ੀਨ ਦੀ ਛਪਾਈ ਨੂੰ ਨਿਰੰਤਰ ਜਾਰੀ ਰੱਖਣਾ ਵੀ ਬਹੁਤ ਅਹਿਮ ਹੁੰਦਾ ਹੈ। ਸਾਹਿਤ ਦੇ ਖੇਤਰ ਵਿੱਚ ਅਖ਼ਬਾਰਾਂ ਅਤੇ ਰਸਾਲਿਆਂ ਦਾ ਮਹੱਤਵਪੂਰਨ ਯੋਗਦਾਨ ਹੁੰਦਾ ਹੈ। ਹਰ ਰੋਜ ਹਰ ਹਫਤੇ ਜਾਂ ਹਰ ਮਹੀਨੇ ਅਖਬਾਰਾਂ ਤੇ ਮੈਗਜੀਨਾਂ ਨੂੰ ਚਲਦੇ ਰੱਖਣਾ ਤਪੱਸਿਆ ਕਰਨ ਵਰਗਾ ਕਠਿਨ ਕਾਰਜ ਹੁੰਦਾ ਹੈ ਅਤੇ ਇਹ ਸੰਭਵ ਵੀ ਤਾਂ ਹੋ ਸਕਦਾ ਹੈ ਜੇ ਇਨ੍ਹਾਂ ਨੂੰ ਕਿਸੇ ਦੀ ਸਰਪ੍ਰਸਤੀ ਜਾਂ ਹੌਂਸਲਾ ਅਫ਼ਜਾਈ ਮਿਲਦੀ ਰਹੇ। ਇਸ ਖੇਤਰ ਵਿੱਚ ਸ੍ਰੀ ਸਤਿਗੁਰੂ ਜੀ ਨੇ ਵਿਸ਼ੇਸ਼ ਧਿਆਨ ਦਿੱਤਾ। ਸਾਰੇ ਕੰਮ ਸ੍ਰੀ ਸਤਿਗੁਰੂ ਜੀ ਦੀ ਰਹਿਨੁਮਾਈ, ਸਹਿਯੋਗ, ਹੱਲਾਸ਼ੇਰੀ ਤੇ ਨਿਰਦੇਸ਼ਨ ਅਨੁਸਾਰ ਚਲਦੇ ਸਨ। ਇਨ੍ਹਾਂ ਅਖਬਾਰਾਂ ਅਤੇ ਮੈਗਜੀਨਾਂ ਦੇ ਸਮੇਂ ਸਮੇਂ 'ਤੇ ਕੱਢੇ ਜਾਂਦੇ ਵਿਸ਼ੇਸ਼ ਅੰਕ ਵੀ ਸ੍ਰੀ ਸਤਿਗੁਰੂ ਜੀ ਦੇ ਹੁਕਮ ਅਤੇ ਪ੍ਰਵਾਨਗੀ ਅਨੁਸਾਰ ਕੱਢੇ ਜਾਂਦੇ ਸਨ। ਸੰਖੇਪ ਵਿੱਚ ਇਨ੍ਹਾਂ ਅਖ਼ਬਾਰਾਂ ਤੇ ਰਸਾਲਿਆਂ ਦਾ ਜਿਕਰ ਇਸ ਪ੍ਰਕਾਰ ਹੈ:-

ਅਖਬਾਰਾਂ ਵਿਚੋਂ ਐਸ ਵੇਲੇ 'ਸਤਿਜੁਗ' ਪੰਜਾਬੀ ਦਾ ਅਖਬਾਰ ਨਾਮਧਾਰੀ ਇਤਿਹਾਸ ਤੇ ਸਾਹਿਤ ਨਾਲ ਸੰਬੰਧਤ ਸਭ ਤੋਂ ਪੁਰਾਣਾ ਅਖਬਾਰ ਹੈ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਵਿਚ ਸੰਨ 1920 (ਸੰਮਤ 1976) ਨੂੰ ਲਾਹੌਰ ਤੋਂ ਛਪਣਾ ਸ਼ੁਰੂ ਹੋ ਕੇ ਇਹ ਅਖਬਾਰ ਹੁਣ ਤਕ ਛਪਣਾ ਜਾਰੀ ਹੈ ਅਤੇ ਅਜੋਕੇ ਸਮੇਂ ਵਿਚ ਇਸ ਦਾ ਨਿੱਖਰਿਆ ਰੂਪ ਸਾਹਮਣੇ ਆਇਆ ਹੈ।

ਸੰਨ 1925 ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ 'ਸਤਿਗੁਰੂ ਰਾਮ ਹਰੀ ਪ੍ਰੈਸ' ਲਗਵਾਈ ਤੇ ਆਪ ਜੀ ਦੀ ਦੇਖ ਰੇਖ ਵਿਚ ਇਸ ਪ੍ਰੈਸ ਰਾਹੀਂ ਇਹ ਅਖਬਾਰ ਕਈ ਤਰ੍ਹਾਂ ਦੀਆਂ ਔਕੜਾਂ ਦੇ ਬਾਵਜੂਦ ਛਪਣਾ ਜਾਰੀ ਰਿਹਾ। ਉਸ ਵੇਲੇ 'ਸਤਿਜੁਗ' ਅਖਬਾਰ ਦਾ ਮੁਖ ਉਦੇਸ਼ ਕਲਜੁਗੀ ਵਿਚਾਰਾਂ ਦੇ ਅਸਰ ਨੂੰ ਖਤਮ ਕਰ ਕੇ ਸ਼ੁੱਭ ਗੁਣਾਂ ਦੇ ਪਸਾਰ ਕਰਨ ਤੋਂ ਇਲਾਵਾ ਦੇਸ਼ ਭਗਤੀ ਦੇ ਜ਼ਜਬੇ ਨੂੰ ਬੁਲੰਦ ਕਰਨਾ, ਪੰਥਕ ਪ੍ਰਚਾਰ ਅਤੇ ਅੰਗ੍ਰੇਜ਼ਾਂ ਦੀ ਗੁਲਾਮੀ ਤੋਂ ਭਾਰਤ ਦੇਸ਼ ਨੂੰ ਸੁਤੰਤਰ ਕਰਾਉਣ ਦਾ ਉਪਰਾਲਾ ਕਰਨ ਦੇ ਯਤਨਾਂ ਦਾ ਪ੍ਰਚਾਰ ਕਰਨਾ ਵੀ ਸੀ। ਸਤਿਜੁਗ ਵਿਚ ਛਪਦੇ ਧੱੜਲੇਦਾਰ ਅਤੇ ਇਨਕਲਾਬੀ ਲੇਖਾਂ ਕਾਰਣ ਕਈ ਵਾਰ ਅੰਗਰੇਜ਼ੀ ਸਰਕਾਰ ਹਰਕਤ 'ਚ ਆਈ ਅਤੇ ਇਸ ਅਖਬਾਰ ਨੂੰ ਜ਼ਬਤ ਕੀਤਾ ਗਿਆ। ਕਈ ਵਾਰ ਜਮਾਨਤ ਕਰਨੀ ਪਈ। ਸਤਿਜੁਗ ਦੇ ਬਸੰਤ ਅੰਕਾਂ ਨੇ ਸਾਰੇ ਪੰਜਾਬ ਵਿਚ ਧੁੰਮ ਮਚਾ ਰਖੀ ਸੀ।

ਸੰਨ 1947 (ਸੰਮਤ 2004) ਨੂੰ ਦੇਸ਼ ਦੀ ਅਜ਼ਾਦੀ ਅਤੇ ਵੰਡਾਰੇ ਤੋਂ ਬਾਅਦ ਪ੍ਰੈਸ ਮਸ਼ੀਨ ਸ੍ਰੀ ਭੈਣੀ ਸਾਹਿਬ ਤੋਂ ਸ੍ਰੀ ਜੀਵਨ ਨਗਰ ਲਿਜਾਈ ਗਈ ਤੇ ਸਤਿਜੁਗ ਉਥੋਂ ਛਪਣਾ ਸ਼ੁਰੂ ਹੋਇਆ। 3 ਦਸੰਬਰ 1992 (19 ਮੱਘਰ 2048) ਤੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਨੁਸਾਰ 'ਸਤਿਜੁਗ' ਦਿੱਲੀ ਤੋਂ ਛਪਣਾ ਸ਼ੁਰੂ ਹੋ ਗਿਆ। ਉਸ ਦੀ ਛਪਾਈ ਵਧੀਆ ਹੋ ਗਈ, ਮਿਆਰ ਹੋਰ ਉੱਚਾ ਹੋ ਗਿਆ ਅਤੇ ਦੇਸ਼ ਵਿਦੇਸ਼ ਵਿਚ ਪਾਠਕਾਂ ਦੀ ਗਿਣਤੀ ਵੀ ਵਧ

ਗਈ।

ਸਮੇਂ ਸਮੇਂ 'ਤੇ ਸਤਿਜੁਗ ਦੇ ਵਿਸ਼ੇਸ਼ ਜਿਵੇਂ ਬਸੰਤ ਅੰਕ, ਹੋਲਾ ਵਿਸ਼ੇਸ਼ ਅੰਕ, ਸੰਤ ਅੰਕ, ਗਊ-ਅੰਕ ਆਦਿਕ ਕੱਢੇ ਜਾਂਦੇ ਰਹੇ। ਵਿਦਵਾਨ ਲੇਖਕਾਂ ਅਤੇ ਬੁੱਧੀਜੀਵੀ ਵਰਗ ਦੀਆਂ ਕੀਮਤੀ ਰਚਨਾਵਾਂ ਛਪਦੀਆਂ ਰਹੀਆਂ। ਸਮੇਂ ਸਮੇਂ ਤੇ ਸਤਿਜੁਗ ਦੇ ਸੰਪਾਦਕ ਬਦਲਦੇ ਰਹੇ। ਦਿੱਲੀ ਤੋਂ ਛਪਦੇ ਸਤਿਜੁਗ ਦੇ ਆਖਿਰੀ ਸੰਪਾਦਕ ਵਜੋਂ ਸ. ਤਾਰਾ ਸਿੰਘ ਅਨਜਾਣ ਸੰਨ 1991 ਤੋਂ 6 ਮਾਰਚ 2018 ਤੀਕ (ਚੜ੍ਹਾਈ ਕਰ ਜਾਣ ਤੀਕ) ਸਤਿਜੁਗ ਲਈ ਕੰਮ ਕਰਦੇ ਰਹੇ।

ਇਸ ਮਗਰੋਂ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੇ ਹੁਕਮ ਅਨੁਸਾਰ ਸਤਿਜੁਗ ਦਾ ਦਫਤਰ ਦਿੱਲੀ ਤੋਂ ਸ੍ਰੀ ਭੈਣੀ ਸਾਹਿਬ ਆ ਗਿਆ। 30 ਮਈ ਤੋਂ 14 ਜੂਨ 2018 ਦਾ ਸਤਿਜੁਗ ਦਾ ਪਹਿਲਾ ਅੰਕ, ਮੈਗਜ਼ੀਨ ਦੇ ਰੂਪ ਵਿਚ ਸ੍ਰੀ ਭੈਣੀ ਸਾਹਿਬ ਤੋਂ ਛਪਣਾ ਸ਼ੁਰੂ ਹੋ ਗਿਆ।

ਸੁਤੰਤਰਤਾ ਪ੍ਰਾਪਤੀ ਪਿਛੋਂ ਸੰਤ ਮੰਗਲ ਸਿੰਘ ਲਾਇਲਪੁਰੀ ਨੇ ਦਿੱਲੀ ਤੋਂ 'ਨਵਾਂ ਹਿੰਦੁਸਤਾਨ' ਅਖਬਾਰ ਸਪਤਾਹਿਕ ਜੋ ਬਾਅਦ ਵਿਚ ਰੋਜ਼ਾਨਾ ਕਰ ਦਿਤਾ ਗਿਆ, ਕੱਢਣਾ ਸ਼ੁਰੂ ਕੀਤਾ। ਇਹ ਅਖਬਾਰ ਸੰਨ 1967 ਤੀਕ ਚੱਲਿਆ। ਕੁਝ ਚਿਰ ਮਗਰੋਂ ਸਵਰਗੀ ਸੰਤ ਮੰਗਲ ਸਿੰਘ ਲਾਇਲਪੁਰੀ ਦੇ ਸਪੁੱਤਰ ਸ੍ਰੀ ਸਰਬ ਸ਼ਕਤੀਮਾਨ ਨੇ ਦਿੱਲੀ ਤੋਂ ਹੀ 'ਵਰਤਮਾਨ ਹਿੰਦੁਸਤਾਨ' ਅਖਬਾਰ ਕੱਢਣਾ ਸ਼ੁਰੂ ਕਰ ਦਿੱਤਾ ਜੋ ਪਹਿਲੋਂ ਹਫਤਾਵਾਰ ਸੀ।

ਸੰਨ 2004 ਤੋਂ ਵਰਤਮਾਨ ਹਿੰਦੁਸਤਾਨ ਅਖਬਾਰ ਦੀ ਥਾਂ ਮਾਸਿਕ ਮੈਗਜ਼ੀਨ ਦੇ ਰੂਪ ਵਿਚ ਸ਼੍ਰੀ ਸਰਬ ਸ਼ਕਤੀਮਾਨ ਜੀ ਦਿੱਲੀ ਤੋਂ ਕੱਢ ਰਹੇ ਹਨ। ਇਸ ਵਿਚ ਖਬਰਾਂ, ਸਾਹਿਤਕ ਸਰਗਰਮੀਆਂ ਅਤੇ ਵਿਦਵਾਨ ਲੇਖਕਾਂ ਦੀਆਂ ਰਚਨਾਵਾਂ ਛਪਦੀਆਂ ਰਹਿੰਦੀਆਂ ਹਨ। ਸਮੇਂ ਸਮੇਂ 'ਤੇ ਇਸ ਦੇ ਵਿਸ਼ੇਸ਼ ਅੰਕ ਵੀ ਕੱਢੇ ਜਾਂਦੇ ਹਨ।

ਸੰਨ 1971-72 ਵਿਚ ਕੁਝ ਸਮਾਂ ਸਤਿਗੁਰੂ ਰਾਮ ਸਿੰਘ ਪਰਦੇਸ ਗਵਨ ਸ਼ਤਾਬਦੀ ਸਮਿਤੀ ਵਲੋਂ ਮਾਸਕ 'ਸ਼ਤਾਬਦੀ ਨਿਊਜ਼' ਮੈਗਜ਼ੀਨ ਨਿਕਲਦਾ ਰਿਹਾ ਜਿਸ ਦੇ ਸੰਪਾਦਕ ਸ੍ਰੀ ਹਰਵਿੰਦਰ ਸਿੰਘ ਹੰਸਪਾਲ ਸਨ। ਇਸ ਵਿਚ ਦੇਸ਼ ਦੀ ਅਜ਼ਾਦੀ ਵਿਚ ਨਾਮਧਾਰੀ ਸੰਪ੍ਰਦਾਇ ਦੇ ਯੋਗਦਾਨ ਬਾਰੇ ਉੱਘੇ ਵਿਦਵਾਨਾਂ ਦੇ ਲੇਖ ਛਪਦੇ ਰਹੇ।

ਸੰਨ 1975 ਤੋਂ ਸ੍. ਜਗਦੀਸ ਸਿੰਘ ਵਰਿਆਮ ਨੇ ਜਲੰਧਰ ਤੋਂ ਆਪਣਾ ਮੈਗਜ਼ੀਨ 'ਵਰਿਆਮ' ਮਾਸਿਕ ਕੱਢਣਾ ਸ਼ੁਰੂ ਕੀਤਾ। ਜਗਦੀਸ਼ ਜੀ ਨੇ 'ਵਰਿਆਮ' ਵਿਚ ਛਪਦੇ ਉੱਘੇ ਲੇਖਕਾਂ ਦੀ ਕਲਮ ਰਾਹੀਂ ਹਰ ਪ੍ਰਕਾਰ ਦੀਆਂ ਵਧੀਆ ਰਚਨਾਵਾਂ ਅਤੇ ਸਾਹਿਤ ਦੀ ਹਰ ਵੰਨਗੀ ਛਾਪ ਕੇ ਆਮ ਲੋਕਾਂ ਨੂੰ ਵੀ ਨਾਮਧਾਰੀ ਪੰਥ ਨਾਲ ਜੋੜਿਆ। 'ਵਰਿਆਮ' ਰਸਾਲੇ ਨੇ ਸਾਹਿਤਕ ਖੇਤਰ ਵਿਚ ਆਪਣੀ ਨਿੱਜੀ ਤੇ ਵਿਲੱਖਣ ਪਛਾਣ ਬਣਾ ਲਈ। ਸਮੇਂ ਸਮੇਂ 'ਤੇ ਵਰਿਆਮ ਦੇ ਅਨੇਕ ਅੰਕ ਕੱਢੇ ਜਾਂਦੇ ਰਹੇ ਜਿਵੇਂ ਨਾਮਧਾਰੀ ਵਿਦਿਅਕ ਸੰਮੇਲਨ ਅੰਕ, ਸੂਬਾ ਸਾਹਿਬ ਸਿੰਘ ਅੰਕ, ਬਸੰਤ ਅੰਕ, ਸ੍ਰੀ ਸਤਿਗੁਰੂ ਜਗਜੀਤ ਸਿੰਘ ਅੰਕ, ਸੰਗੀਤ ਸੰਮੇਲਨ ਅੰਕ ਅਤੇ ਸਤਿਗੁਰੂ ਜੀ ਦੇ ਵਿਦੇਸ਼ ਦੌਰਿਆਂ ਤੇ ਯਾਤਰਾਵਾਂ ਨਾਲ ਸੰਬੰਧਤ ਅੰਕ ਆਦਿਕ। ਸੰਨ 2000 ਵਿਚ ਵਰਿਆਮ ਮੈਗਜ਼ੀਨ ਛਪਦੇ ਨੂੰ 25 ਸਾਲ ਹੋ ਗਏ ਸਨ। ਕਈ ਥਾਵਾਂ 'ਤੇ 'ਵਰਿਆਮ' ਦਾ ਸਿਲਵਰ ਜੁਬਲੀ ਸਮਾਰੋਹ ਮਨਾ ਕੇ, ਜਗਦੀਸ਼ ਜੀ ਦਾ ਸਨਮਾਨ ਕੀਤਾ ਗਿਆ। ਜਗਦੀਸ਼ ਜੀ ਵਧੀਆ ਬੁਲਾਰੇ ਵੀ ਸਨ ਤੇ ਵਧੀਆ ਲੇਖਕ ਵੀ। ਨਾਮਧਾਰੀ ਇਤਿਹਾਸ ਨਾਲ ਸੰਬੰਧਤ ਆਪ ਜੀ ਦੇ ਲੇਖ ਅਕਸਰ ਪੰਜਾਬੀ ਦੇ ਉੱਘੇ ਅਖਬਾਰਾਂ ਵਿਚ ਵੀ ਛਪਦੇ ਰਹਿੰਦੇ ਸਨ। ਆਪ ਜੀ ਦੀ ਇਕ ਪੁਸਤਕ 'ਖਿੱਲਰੇ ਪੱਤਰੇ' ਛਪੀ। ਸ੍. ਜਗਦੀਸ਼ ਸਿੰਘ ਸਾਲ 2011 'ਚ ਪੰਜਾਬ ਸਰਕਾਰ ਵੱਲੋਂ, ਸ਼੍ਰੋਮਣੀ ਪੰਜਾਬੀ ਸਾਹਿਤਕ ਪੱਤਰਕਾਰ ਦੇ ਸਨਮਾਨ ਨਾਲ ਸਨਮਾਏ ਗਏ।

4 ਮਾਰਚ 2017 ਨੂੰ ਸ੍. ਜਗਦੀਸ਼ ਸਿੰਘ ਦੇ ਚੜ੍ਹਾਈ ਕਰ ਜਾਣ ਮਗਰੋਂ ਉਨ੍ਹਾਂ ਦੀ ਸਪੁੱਤਰੀ ਡਾ. ਰਜਵੰਤ ਕੌਰ (ਜੋ ਹੁਣ ਦਿੱਲੀ ਰਹਿੰਦੇ ਹਨ) ਨੇ ਮਾਸਿਕ 'ਵਰਿਆਮ' ਨੂੰ ਕੱਢਣਾ ਜਾਰੀ ਰੱਖਿਆ ਹੈ। ਡਾ. ਰਜਵੰਤ ਕੌਰ, ਸ੍. ਤਾਰਾ ਸਿੰਘ ਅਨਜਾਣ ਦੀ ਨੂੰਹ ਅਤੇ ਸ. ਤੇਜਵੰਤ ਸਿੰਘ ਸੱਗੂ ਦੀ ਸੁਪਤਨੀ ਹਨ। ਹੁਣ ਵੀ ਪਹਿਲੋਂ ਦੀ ਤਰ੍ਹਾਂ, ਸਮੇਂ ਸਮੇਂ 'ਤੇ 'ਵਰਿਆਮ' ਦੇ ਵਿਸ਼ੇਸ਼ ਅੰਕ ਕੱਢੇ ਜਾਂਦੇ ਹਨ।

ਸਰਬ ਹਿੰਦ ਨਾਮਧਾਰੀ ਵਿਦਿਆਕ ਜੱਥੇ ਵਲੋਂ ਉਸ ਸਮੇਂ ਦੇ ਪ੍ਰਧਾਨ ਸੰਤ ਦਲੀਪ ਸਿੰਘ ਨਾਮਧਾਰੀ (ਲੁਧਿਆਣਾ) ਸੰਨ 1985 ਤੋਂ 'ਨਾਮਧਾਰੀ ਦਰਪਣ' ਅਤੇ 'ਨਿਰੀਖਿਅਕ' ਰਸਾਲੇ ਕੱਢਦੇ ਰਹੇ। ਵਿਦਿਅਕ ਜੱਥੇ ਵਲੋਂ ਸੋਵੀਨਰ ਵੀ ਛਾਪੇ ਜਾਂਦੇ ਰਹੇ।

ਵਿਸ਼ਵ ਨਾਮਧਾਰੀ ਵਿਦਿਅਕ ਜੱਥੇ ਵਲੋਂ, ਸੰਨ 1996 ਤੋਂ ਸੰਨ 2000 ਤੀਕ, ਉਸ ਵੇਲੇ ਦੇ ਪ੍ਰਧਾਨ, ਸੰਤ ਗੁਰਮੁਖ ਸਿੰਘ ਰਹਿਬਰ 'ਵਿਸ਼ਵ ਨਾਮਧਾਰੀ ਦਰਪਣ' ਵਾਰਸ਼ਿਕ ਮੈਗਜ਼ੀਨ ਕੱਢਦੇ ਰਹੇ।

ਸੰਨ 2018-2019 ਨੂੰ ਵਿਸ਼ਵ ਨਾਮਧਾਰੀ ਵਿਦਿਅਕ ਜੱਥੇ ਵਲੋਂ, ਸੰਤ ਹਰਪਾਲ ਸਿੰਘ ਸੋਧੀ (ਦਿੱਲੀ) ਵਲੋਂ ਮੈਗਜ਼ੀਨ 'ਨਾਮਧਾਰੀ ਦਰਪਣ' ਕੱਢਿਆ ਗਿਆ ਹੈ। ਹੁਣ ਇਸ ਨੂੰ ਅਗੋਂ ਵੀ ਜਾਰੀ ਰੱਖਣ ਦਾ ਇਰਾਦਾ ਹੈ। ਦਿੱਲੀ ਦੇ ਨਾਮਧਾਰੀ ਵਿਦਿਅਕ ਜੱਥੇ ਵਲੋਂ ਇਕ ਪੁਸਤਕ 'A Brief Account of Namdhari History' ਛਾਪੀ ਗਈ ਸੀ।

ਮੰਡੀ ਤੋਂ ਸੰਤ ਨਰਿੰਦਰ ਸਿੰਘ ਰਸਾਲਾ 'ਯੁਗ ਮਰਿਆਦਾ' ਕੱਢਦੇ ਰਹੇ। ਉਨ੍ਹਾਂ ਦੇ ਚੜ੍ਹਾਈ ਕਰ ਜਾਣ ਮਗਰੋਂ ਇਹ ਬੰਦ ਹੋ ਗਿਆ।

ਤੀਜੀ ਵਿਸ਼ਵ ਪੰਜਾਬੀ ਕਾਨਫਰੰਸ ਸੰਨ 1983 ਬਾਰੇ ਸੋਵੀਨਰ ਛਪਿਆ ਸੀ। 'ਨਾਮਧਾਰੀ ਹੋਲਾ ਮਹੱਲਾ 8-9-10-11 ਮਾਰਚ 1985' ਸੋਵੀਨਰ ਦਿੱਲੀ ਤੋਂ ਛਾਪਿਆ ਗਿਆ। ਅਜਿਹੇ ਅਨੇਕ ਸੋਵੀਨਰ ਸਮੇਂ ਸਮੇਂ 'ਤੇ ਛਪਦੇ ਰਹੇ।

'ਨਾਮਧਾਰੀ ਸੀਡਜ਼ ਕੰਪਨੀ ਬੰਗਲੌਰ ਤੋਂ ਸਤੰਬਰ 1998 ਤੋਂ 'ਨਾਮਧਾਰੀ ਸਮਾਚਾਰ' ਮੈਗਜ਼ੀਨ ਕੱਢਿਆ ਜਾਂਦਾ ਹੈ।

ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਦਿੱਲੀ ਵਲੋਂ ਮੈਗਜ਼ੀਨ 'ਸ਼ਹੀਦ' ਛਾਪਿਆ ਜਾਂਦਾ ਹੈ।

ਸਤਿਗੁਰੂ ਹਰੀ ਸਿੰਘ ਕਾਲਜ, ਸ੍ਰੀ ਜੀਵਨ ਨਗਰ ਤੋਂ ਵੀ ਮੈਗਜ਼ੀਨ ਕੱਢੇ ਜਾਂਦੇ ਰਹੇ। ਸੰਨ 2000 ਵਿਚ ਇਸ ਮੈਗਜ਼ੀਨ ਦਾ 'ਹਰੀ ਸਿਮਰਤੀ ਅੰਕ' ਕੱਢਿਆ ਗਿਆ। ਡਾ. ਈਸ਼ਰ ਸਿੰਘ ਤਾਂਘ ਉਦੋਂ ਕਾਲਜ ਦੇ ਪ੍ਰਿੰਸੀਪਲ ਸਨ।

ਹੋਰ ਮਾਸਕ ਜਾਂ ਸਪਤਾਹਕ ਮੈਗਜ਼ੀਨ ਜਿਨ੍ਹਾਂ ਵਿਚ ਨਾਮਧਾਰੀ ਇਤਿਹਾਸ ਬਾਰੇ ਲੇਖ, ਤਸਵੀਰਾਂ ਅਤੇ ਸਪੈਸ਼ਲ ਅੰਕ ਛਪਦੇ ਰਹੇ ਹਨ, ਉਹ ਹਨ-ਮੰਡੀ ਗੋਬਿੰਦਗੜ੍ਹ ਤੋਂ ਸ. ਕੁਲਦੀਪ ਸਿੰਘ ਸ਼ੁਤਰਾਨਾ ਦਾ 'ਭਰੋਸੇ ਦਾ ਪ੍ਰਤੀਕ', ਸ. ਹਜਾਰਾ ਸਿੰਘ ਆਸੀ ਵਲੋਂ ਕੱਢਿਆ ਜਾਂਦਾ 'ਰਾਮਗੜ੍ਹੀਆ ਗਜ਼ਟ', ਚੰਡੀਗੜ੍ਹ ਤੋਂ ਨਿਕਲਦਾ 'ਰਾਮਗੜ੍ਹੀਆ ਟਾਈਮਜ਼' ਡਾ. ਧਿਆਨ ਸਿੰਘ ਦੁਆਰਾ ਕੱਢਿਆ ਜਾਂਦਾ 'ਸੱਚਾ ਮਾਰਗ', ਮਾਸਿਕ 'ਸਿਟੀ ਸਰਕਲ' (ਸੰਪਾਦਕ ਸ੍ਰੀਮਤੀ ਅਨੀਤਾ ਸਰੀਨ ਅੰਮ੍ਰਿਤਸਰ) ਬਨਾਰਸ ਤੋਂ ਸੰਸਕ੍ਰਿਤ ਦਾ ਸਪਤਾਹਿਕ ਰਸਾਲਾ 'ਗਾਂਡੀਵਮ' (ਸੰਪਾਦਕ ਪੰ. ਰਾਧੇ ਸ਼ਿਆਮ ਧਰ ਦਿਵੇਦੀ) ਆਦਿਕ।

ਕਈ ਮਾਸਕ ਮੈਗਜ਼ੀਨਾਂ ਨੇ ਨਾਮਧਾਰੀ ਇਤਿਹਾਸ ਬਾਰੇ ਵਿਸ਼ੇਸ਼ ਅੰਕ ਛਾਪੇ ਜਿਵੇਂ ਕਿ-ਅਕਸ ਦਾ ਜੁਲਾਈ ਸੰਨ 1987 ਦਾ 'ਨਾਮਧਾਰੀ ਸੰਪ੍ਰਦਾਇ ਅੰਕ', ਕੌਮੀ ਏਕਤਾ ਇੰਟਰਨੈਸ਼ਨਲ ਦਾ ਫਰਵਰੀ ਸੰਨ 1995 ਦਾ 'ਅਜੋਕਾ ਸੰਤ ਸਮਾਜ ਅੰਕ', 'ਅਮਰ ਗਿਆਨ' ਦਾ ਅਕਤੂਬਰ ਸੰਨ 1995 ਦਾ ਡਾ. ਈਸ਼ਰ ਸਿੰਘ ਤਾਂਘ ਦੁਆਰਾ ਕੱਢਿਆ ਗਿਆ ਸਪੈਸ਼ਲ ਅੰਕ, ਪ੍ਰੀਤਲੜੀ ਦਾ ਮਾਰਚ ਸੰਨ 1998 ਦਾ 'ਨਾਮਧਾਰੀ ਲਹਿਰ ਅੰਕ', ਏਸ਼ੀਅਨ ਅਫੇਅਰਜ਼ ਦਾ ਜਨਵਰੀ ਸੰਨ 1998 ਦਾ ਨਾਮਧਾਰੀ ਮੂਵਮੈਂਟ ਅੰਕ, ਪੰਜਾਬੀ ਡਾਇਜੈਸਟ ਦਿੱਲੀ ਦਾ ਜਨਵਰੀ ਸੰਨ 2000 ਦਾ ਦੱਖਣੀ ਅਫਰੀਕਾ ਵਿਚ ਵਿਸ਼ਵ ਪਾਰਲੀਮੈਂਟ ਅੰਕ, ਏਸ਼ੀਆ ਪੋਸਟ ਦਾ ਮਾਰਚ ਸੰਨ 2000 ਦਾ 'ਨਾਮਧਾਰੀਜ਼ ਦਾ ਟਰੂ ਸਵਦੇਸ਼ੀ' ਸਪੈਸ਼ਲ ਅੰਕ, ਸਮਾਰਿਕਾ ਦਾ (ਮੰਡੀ ਤੋਂ ਨਿਕਲਦਾ) ਸੰਨ 2000 ਵਿਚ ਨਿਕਲਿਆ ਸਪੈਸ਼ਲ ਅੰਕ, ਸੇਵਾ ਸੰਸਕਾਰ (ਚੰਡੀਗੜ੍ਹ) ਦਾ ਸੰਨ 2001 ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਸਮਰਪਿਤ ਗਊ ਅੰਕ, ਦੇਸ਼ ਸੇਵਕ ਦਾ ਸੰਨ 2002 ਨੂੰ ਗੁਰਮਤਿ ਸੰਗੀਤ ਦੀਆਂ ਆਧੁਨਿਕ ਧਾਰਾਵਾਂ ਨੂੰ ਸਮਰਪਿਤ ਅੰਕ, ਚਕ੍ਰਦੂਤ ਪਰਿਕਰਮਾ ਦਾ ਸੰਨ 2002 ਨੂੰ ਨਿਕਲਿਆ ਵਿਸ਼ੇਸ਼ ਅੰਕ ਆਦਿਕ ਮੈਗਜ਼ੀਨ 'ਪ੍ਰਥਮ ਭਾਰਤੀਯ' ਸਤੰਬਰ 2002 ਤੋਂ ਕੁਝ ਸਮਾਂ ਸ੍ਰੀ ਸੁਤੰਤਰਪਾਲ ਸਿੰਘ ਕੱਢਦੇ ਰਹੇ।

ਇਸ ਤੋਂ ਇਲਾਵਾ ਅਖਬਾਰਾਂ ਵਿਚੋਂ, ਲੁਧਿਆਣੇ ਤੋਂ ਛਪਦੇ ਸਵਰਗੀ ਸ੍ਰ. ਈਸ਼ਰ ਸਿੰਘ ਪ੍ਰਾਸ਼ਰ ਦੇ ਅਖਬਾਰ ਹਫਤਾਵਾਰ 'ਦਸਤਕਾਰ', ਜਲੰਧਰ ਤੋਂ ਨਿਕਲਦੇ ਸ੍ਰ. ਕਿਰਪਾਲ ਸਿੰਘ ਤੇ ਸ੍ਰ. ਭੁਪਿੰਦਰ ਸਿੰਘ ਉੱਭੀ ਦੇ ਹਫਤਾਵਾਰ ਅਖਬਾਰ 'ਰਾਮਗੜ੍ਹੀਆਂ ਮੰਚ', ਪਟਿਆਲੇ ਤੋਂ ਛਪਦੇ ਬੀਬੀ ਜਸਵੰਤ ਕੌਰ ਦੇ ਰੋਜ਼ਾਨਾ ਅਖਬਾਰ 'ਆਸ਼ਿਆਨਾ', ਸੰਨ 2000 ਵਿਚ ਜਲੰਧਰ ਤੋਂ ਸ਼ੁਰੂ ਹੋਏ ਅਖਬਾਰ 'ਵਿਚਾਰ ਮੰਚ' (ਸੰਪਾਦਕ ਸ. ਜਸਵਿੰਦਰ ਸਿੰਘ ਚਾਨਾ), ਇੰਦੌਰ ਤੇ ਲਖਨਊ ਤੋਂ ਸੰਨ 1993 ਵਿਚ ਕੁਝ ਸਮਾਂ ਛਪਦੇ ਰਹੇ ਹਿੰਦੀ ਦਾ ਸਪਤਾਹਿਕ ਅਖਬਾਰ ਸਪੂਤਨਿਕ, ਦਿੱਲੀ ਤੋਂ ਛਪਦੇ ਅਖਬਾਰ 'ਕੈਪੀਟਲ ਰਿਪੋਰਟਰ' (ਸੰਪਾਦਕ ਸ. ਸੁਰਜੀਤ ਸਿੰਘ ਜੋਬਨ) ਆਦਿਕ ਵਿਚ ਅਕਸਰ ਨਾਮਧਾਰੀ ਪੰਥ ਨਾਲ ਸੰਬੰਧਤ ਰਚਨਾਵਾਂ ਤੇ ਤਸਵੀਰਾਂ ਛਪਦੀਆਂ ਰਹੀਆਂ ਅਤੇ ਵਿਸ਼ੇਸ਼ ਅੰਕ ਵੀ ਕੱਢੇ ਜਾਂਦੇ ਰਹੇ।

ਭਾਸ਼ਾ ਵਿਭਾਗ ਪੰਜਾਬ ਵਲੋਂ, ਮਈ-ਜੂਨ-ਜੁਲਾਈ ਸੰਨ 2008 ਨੂੰ ਜਨ-ਸਾਹਿਤ (ਪੰਜਾਬੀ) ਅਤੇ ਪੰਜਾਬ ਸੌਰਭ (ਹਿੰਦੀ) ਮੈਗਜ਼ੀਨ ਵਿਚ ਸਤਿਗੁਰੂ ਰਾਮ ਸਿੰਘ ਵਿਸ਼ੇਸ਼-ਅੰਕ (ਦੇਸ਼ ਦੀ ਅਜ਼ਾਦੀ ਲਈ ਚਲਾਏ ਗਏ ਸਰਵ ਪ੍ਰਥਮ ਕੂਕਾ ਅੰਦੋਲਨ ਦੀ 150 ਸਾਲਾ ਸ਼ਤਾਬਦੀ ਨੂੰ ਸਮਰਪਿਤ ਅੰਕ) ਕੱਢੇ ਗਏ। ਉਦੋਂ ਸ੍ਰੀਮਤੀ ਬਲਬੀਰ ਕੌਰ, ਭਾਸ਼ਾ ਵਿਭਾਗ ਪੰਜਾਬ ਪਟਿਆਲਾ ਦੇ ਡਾਇਰੈਕਟਰ ਸਨ।

ਵਿਦੇਸ਼ਾਂ ਵਿਚ ਵੀ ਵੱਖ ਵੱਖ ਸਮੇਂ ਤੇ ਮੈਗਜ਼ੀਨ ਅਤੇ ਪੈਂਫਲੈਟ ਨਾਮਧਾਰੀਆਂ ਅਤੇ ਹੋਰਨਾਂ ਵਲੋਂ ਆਪਣੇ ਇਤਿਹਾਸ ਬਾਰੇ ਛਾਪੇ ਜਾਂਦੇ ਰਹੇ।

'ਨਾਮਧਾਰੀ ਇੰਟਰਨੈਸ਼ਨਲ ਹੋਲਾ ਸੰਨ 1985 ਤਨਜਾਨੀਆ' ਮੈਗਜ਼ੀਨ ਛਾਪਿਆ ਗਿਆ।

ਨਾਮਧਾਰੀ ਸਿੱਖ ਹੈਰੀਟੇਜ਼ ਸੁਸਾਇਟੀ ਲੰਡਨ (ਯੂ.ਕੇ) ਤੋਂ ਮੈਗਜ਼ੀਨ ਕੱਢੇ ਜਾਂਦੇ ਰਹੇ। ਇਕ ਮੈਗਜ਼ੀਨ 'ਵਚ੍ਰਿਤ ਵੈਸਾਖੀ' ਯੂ.ਕੇ ਤੋਂ ਸ. ਖੜਕ ਸਿੰਘ ਭੰਵਰਾ ਕੱਢਦੇ ਰਹੇ। ਇਕ ਮਾਸਿਕ ਮੈਗਜ਼ੀਨ 'ਚਰਚਾ' ਸੰਨ 1986-87 ਵਿਚ ਯੂ.ਕੇ ਤੋਂ ਨਿਕਲਦਾ ਰਿਹਾ।

ਨਾਮਧਾਰੀ ਇਤਿਹਾਸ ਬਾਰੇ ਇਸ ਦੇ ਸਪੈਸ਼ਲ ਅੰਕ ਨਿਕਲਦੇ ਰਹੇ। ਇੰਗਲੈਂਡ ਤੋਂ ਛਪਦੇ ਅਖਬਾਰ 'ਪਰਦੇਸੀ ਪੰਜਾਬ' ਵਿਚ ਸੰਨ 2000 ਵਿਚ 'ਸ੍ਰੀ ਸਤਿਗੁਰੂ ਰਾਮ ਸਿੰਘ ਵਿਸ਼ੇਸ਼-ਅੰਕ' ਕੱਢਿਆ ਗਿਆ।

ਕੁਝ Pictorial Books ਵੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਵਿਚ ਛਪੀਆਂ। ਵਿਸ਼ਵ ਨਾਮਧਾਰੀ ਸੰਗਤ ਵਲੋਂ ਸੰਨ 1997 ਵਿਚ 'ਅਪੋਸਟਲ ਆਫ ਪੀਸ ਸਤਿਗੁਰੂ ਜਗਜੀਤ ਸਿੰਘ ਜੀ' ਛਾਪੀ ਗਈ। ਨਾਮਧਾਰੀ ਦਰਬਾਰ ਵਲੋਂ ਸੰਨ 2009 ਵਿਚ 'ਦਰਸ਼ਨ ਸ੍ਰੀ ਭੈਣੀ ਸਾਹਿਬ ਦੇ' ਪ੍ਰਕਾਸ਼ਿਤ ਕੀਤੀ ਗਈ।

ਸੰਨ 1999 ਅਤੇ ਸੰਨ 2014 ਦੀਆਂ ਤਸਵੀਰਾਂ ਵਾਲੀ ਪੁਸਤਕ 'ਸੁਪਨਸਾਜ਼ ਦੇ ਸੰਗ ਸਾਥ' ਕੈਨੇਡਾ ਵਿਖੇ 72 ਘੰਟੇ (ਲੇਖਕ ਸ. ਅਜੀਤ ਸਿੰਘ ਲਾਇਲ) ਵਿਸ਼ਵ ਨਾਮਧਾਰੀ ਸੰਗਤ ਵਲੋਂ ਛਾਪੀ ਗਈ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਉਪ੍ਰੰਤ ਦੋ Pictorial Books 'ਸਰਬ ਕਲਾ ਸਮਰੱਥ ਜਨਵਰੀ ਸੰਨ 2013 ਨੂੰ ਅਤੇ 'ਗੁਰ ਗਿਆਨ ਮਾਲਾ' ਅਪ੍ਰੈਲ 2016 ਨੂੰ ਵਿਸ਼ਵ ਨਾਮਧਾਰੀ ਸੰਗਤ ਵਲੋਂ ਸੇਵਕ ਹਰਪਾਲ ਸਿੰਘ ਦੁਆਰਾ ਪ੍ਰਕਾਸ਼ਿਤ ਕੀਤੀਆਂ ਗਈਆਂ।

ਜੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਦੇ ਨਾਮਧਾਰੀ ਇਤਿਹਾਸ ਲਿਖਣ ਵਾਲੇ ਨਾਮਧਾਰੀ ਅਤੇ ਗੈਰ ਨਾਮਧਾਰੀ ਲੇਖਕ ਵਰਗ ਅਤੇ ਛਾਪੀਆਂ ਗਈਆਂ ਪੁਸਤਕਾਂ ਦਾ ਜ਼ਿਕਰ ਕਰਨਾ ਹੋਵੇ ਤਾਂ ਇਕ ਪੁਸਤਕ ਤਿਆਰ ਹੋ ਜਾਵੇਗੀ। ਅਣਗਿਣਤ ਪੁਸਤਕਾਂ ਛਪੀਆਂ, ਅਨੇਕ ਲੇਖਕ ਹੋਏ।

ਇਸ ਵਿਸ਼ੇ ਦਾ ਜ਼ਿਕਰ ਮੈਂ ਆਪਣੀ ਅਗਲੀ ਪੁਸਤਕ 'ਪ੍ਰਕਾਸ਼ ਪੁੰਜ' ਭਾਗ ਤੀਜਾ ਵਿਚ ਕਰਾਂਗੀ।

ਰੋਜਾਨਾ ਅਖਬਾਰਾਂ-ਜਗਬਾਣੀ, ਪੰਜਾਬੀ ਟ੍ਰਿਬਿਊਨ, ਨਵਾਂ ਜ਼ਮਾਨਾ, ਅਜੀਤ, ਦੇਸ਼ ਸੇਵਕ, ਚੜ੍ਹਦੀ ਕਲਾ, ਅੱਜ ਦੀ ਅਵਾਜ਼, ਮਿਹਨਤ, ਅਕਾਲੀ ਪੱਤ੍ਰਕਾ, ਆਦਿਕ ਵਿਚ ਸਮੇਂ ਸਮੇਂ 'ਤੇ ਵੱਖ ਵੱਖ ਵਿਦਵਾਨਾਂ, ਲੇਖਕਾਂ ਵਲੋਂ ਨਾਮਧਾਰੀ ਇਤਿਹਾਸ ਨਾਲ ਸੰਬੰਧਤ ਰਚਨਾਵਾਂ ਅਤੇ ਖਬਰਾਂ, ਤਸਵੀਰਾਂ ਆਦਿ ਛਪਵਾਈਆਂ ਜਾਂਦੀਆਂ ਰਹੀਆਂ। ਇਸ ਦਾ ਪੂਰਾ ਵੇਰਵਾ ਵੀ ਇਥੇ ਨਹੀਂ ਦਿਤਾ ਜਾ ਸਕਦਾ।

ਉਦਾਹਰਣ ਦੇ ਤੌਰ 'ਤੇ ਇਸ ਲੇਖ ਦੀ ਲੇਖਿਕਾ ਸੂਬਾ ਸੁਰਿੰਦਰ ਕੌਰ ਖਰਲ ਵੱਲੋਂ ਰੋਜ਼ਾਨਾ ਅਖਬਾਰ 'ਜਗਬਾਣੀ' ਦੇ ਧਰਮ ਅਤੇ ਸਭਿਆਚਾਰ ਅੰਕ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਬਾਰੇ ਲੇਖ ਅਤੇ ਪ੍ਰਵਚਨ ਹਰ ਹਫਤੇ ਲੜੀਵਾਰ ਛਪਦੇ ਰਹੇ। ਇਹ ਲੇਖ 21 ਮਈ 2001 ਤੋਂ 7 ਦਸੰਬਰ 2010 ਤੀਕ ਪਹਿਲੋਂ ਹਰ ਸੋਮਵਾਰ ਅਤੇ 9 ਮਾਰਚ 2004 ਤੋਂ ਹਰ ਮੰਗਲਵਾਰ ਨੂੰ ਛਪਦੇ ਰਹੇ। ਕੁਲ 461 ਲੇਖ ਅਤੇ ਪ੍ਰਵਚਨ ਛਪੇ, ਜਿਨ੍ਹਾਂ ਨੂੰ ਪਾਠਕਾਂ ਵਲੋਂ ਭਰਵਾਂ ਹੁੰਗਾਰਾ ਮਿਲਿਆ।

ਇਸੇ ਲੇਖਿਕਾ ਵਲੋਂ 'ਅਜੀਤ' ਅਖਬਾਰ ਵਿਚ 'ਰੂਹ ਪੰਜਾਬ ਦੀ' (ਜੀਵਨੀ ਮਹਾਰਾਣੀ ਜਿੰਦ ਕੌਰ) ਪੁਸਤਕ, 18 ਅਕਤੂਬਰ 1991 ਤੋਂ 27 ਅਕਤੂਬਰ 1991 ਤਕ ਲੜੀਵਾਰ ਹਰ ਐਤਵਾਰ 10 ਕਿਸ਼ਤਾਂ ਵਿਚ ਛਪੀ।

ਇਸੇ ਤਰ੍ਹਾਂ ਅਖਬਾਰ 'ਪੰਜਾਬੀ ਟ੍ਰਿਬਿਊਨ' ਵਿਚ ਇਸੇ ਲੇਖਿਕਾ ਦੁਆਰਾ ਲਿਖਿਆ ਗਿਆ ਸਫਰਨਾਮਾ 'ਬਰਮਾ ਦੀ ਯਾਤਰਾ' 5 ਮਈ 1996 ਤੋਂ 16 ਜੂਨ 1996 ਤਕ ਹਰ ਐਤਵਾਰ ਲੜੀਵਾਰ 7 ਕਿਸ਼ਤਾਂ ਵਿਚ ਛਪਿਆ।

ਕਹਾਣੀ, ਕਵਿਤਾ, ਲੇਖ, ਜੀਵਨੀਆਂ, ਬਾਲ-ਸਾਹਿਤ, ਸਫਰਨਾਮੇ, ਖੋਜ-ਪੱਤਰ, ਦਸਤਾਵੇਜ ਅਤੇ ਸ਼ਹੀਦਾਂ ਬਾਰੇ ਖੋਜ ਭਰਪੂਰ ਲੇਖ ਅਤੇ ਬੰਸਾਵਲੀਆਂ ਸਮੇਂ ਸਮੇਂ ਤੇ ਵੱਖ ਵੱਖ ਪਤ੍ਰਿਕਾਵਾਂ ਅਤੇ ਅਖਬਾਰਾਂ ਵਿਚ ਛਪਦੀਆਂ ਰਹੀਆਂ। ਇਸ ਦੇ ਫਲਸਰੂਪ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਬੇਅੰਤ ਖੁਸ਼ੀਆਂ ਪ੍ਰਾਪਤ ਹੋਈਆਂ।

ਪਿਛਲੇ ਕ੍ਰੀਬ 12-13 ਸਾਲ ਤੋਂ ਸ. ਲਖਬੀਰ ਸਿੰਘ ਬੱਦੋਵਾਲ, ਨਾਮਧਾਰੀ ਪੰਥ ਨਾਲ ਸੰਬੰਧਤ ਖਬਰਾਂ ਅਤੇ ਤਸਵੀਰਾਂ ਰੋਜ਼ਾਨਾ ਛਪਦੀਆਂ ਪ੍ਰਸਿੱਧ ਅਖਬਾਰਾਂ-ਜਗਬਾਣੀ, ਅਜੀਤ, ਪੰਜਾਬ ਜਾਗਰਣ ਅਤੇ ਦੈਨਿਕ ਭਾਸਕਰ ਵਿਚ ਛਪਵਾ ਰਹੇ ਹਨ। ਜਲੰਧਰ ਤੋਂ ਨਿਕਲਦੇ ਅਖਬਾਰ 'ਸ਼ਟਿੰਗ ਆਪ੍ਰੇਸ਼ਨ (ਸੰਪਾਦਕ ਸੁਦੇਸ਼ ਬੱਗਾ) ਦੇ ਸਮੇਂ ਸਮੇਂ ਤੇ ਖਾਸ ਖਾਸ ਮੌਕੇ ਅਤੇ ਮੇਲਿਆਂ ਸਮੇਂ, ਸ. ਲਖਬੀਰ ਸਿੰਘ ਬੱਦੋਵਾਲ ਵਲੋਂ ਸਪੈਸ਼ਲ ਅੰਕ ਕਢਵਾਏ ਜਾਂਦੇ ਹਨ।

ਇਸ ਤਰ੍ਹਾਂ ਸਾਹਿਤ ਦੇ ਖੇਤਰ ਵਿੱਚ ਚਾਹੇ ਉਹ ਲੇਖਕਾਂ, ਸਾਹਿਤਕਾਰਾਂ ਨੂੰ ਉਤਸਾਹ ਦੇਣ, ਉਹਨਾਂ ਦੀ ਸਾਂਭ ਸੰਭਾਲ ਅਤੇ ਹਰ ਤਰ੍ਹਾਂ ਨਾਲ ਮਦਦ ਕਰਨ ਦਾ ਖੇਤਰ ਹੋਵੇ, ਚਾਹੇ ਨਵੀਆਂ ਪੁਰਾਣੀਆਂ ਪੁਸਤਕਾਂ ਦੀ ਛਪਾਈ ਹੋਵੇ ਜਾਂ ਸਾਹਿਤਕ ਕਾਨਫਰੰਸਾਂ, ਸੈਮੀਨਾਰਾਂ ਜਾਂ ਵਿਸ਼ਵ ਪੰਜਾਬੀ ਸੰਮੇਲਨਾਂ ਨੂੰ ਸਹਿਯੋਗ ਦੇਣ ਦੀ ਗੱਲ ਹੋਵੇ, ਅਖਬਾਰਾਂ, ਮੈਗਜ਼ੀਨਾਂ ਨੂੰ ਜਾਰੀ ਰੱਖਣ ਲਈ ਉਤਸਾਹ ਦੇਣ ਤੇ ਮਦਦ ਕਰਨੀ ਹੋਵੇ ਜਾਂ ਪੰਜਾਬੀ ਭਾਸ਼ਾ ਦੀ ਤਰੱਕੀ ਲਈ ਯੋਗਦਾਨ ਹੋਵੇ, ਗੱਲ ਕੀ – ਸਾਹਿਤ ਦੇ ਹਰ ਖੇਤਰ ਵਿੱਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਦੇਣ ਲਾਮਿਸਾਲ ਹੈ।



**ਸੰਪਰਕ - 96539-05321**



# ਮੇਰਾ ਬੈਦੁ ਗੁਰੂ ਗੋਵਿੰਦਾ

-ਸੂਬਾ ਸੁਖਵਿੰਦਰ ਕੌਰ (ਰਾਣੀ)

**ਸੂਬਾ ਸੁਖਵਿੰਦਰ ਕੌਰ ਜੀ ਹੈਦਰਾਬਾਦ, ਸੰਤ ਸੇਵਾ ਸਿੰਘ ਜੀ ਦਿੱਲੀ, ਤੰਬੂਆਂ ਵਾਲਿਆਂ ਦੀ ਸਪੁੱਤਰੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਬਾਲ ਸਖਾ ਸੰਤ ਸੰਤੋਖ ਸਿੰਘ ਜੀ ਦੀ ਨੂੰਹ ਹਨ। ਇਹ ਦੋਵੇਂ ਪਰਵਾਰ ਸਤਿਗੁਰੂ ਜੀ ਦੀਆਂ ਅਪਾਰ ਬਖਸ਼ਿਸ਼ਾਂ ਦੇ ਪਾਤਰ ਰਹੇ ਹਨ। ਸੂਬਾ ਜੀ ਨੇ ਸਤਿਗੁਰੂ ਜੀ ਦੁਆਰਾ ਆਪਣੇ ਪਰਵਾਰ ਤੇ ਕੀਤੀਆਂ ਬਖਸ਼ਿਸ਼ਾਂ ਨੂੰ ਬੜੇ ਸਹਿਜ ਅਤੇ ਭਾਵੁਕ ਅੰਦਾਜ਼ ਵਿੱਚ ਫੋਨ ਤੇ ਆਪਣੀ ਅਵਾਜ਼ ਰਾਹੀਂ ਸਾਡੇ ਨਾਲ ਸਾਂਝਾ ਕੀਤਾ ਹੈ, ਜਿਸਦਾ ਸ਼ਬਦ ਰੂਪ ਅਸੀਂ ਪਾਠਕਾਂ ਦੇ ਸਨਮੁੱਖ ਪ੍ਰਸਤੁਤ ਕਰ ਰਹੇ ਹਾਂ। - ਸੰਪਾਦਕ**

ਪਰਮ ਸਤਿਕਾਰਯੋਗ ਸਾਧ ਸੰਗਤ ਜੀ, ਦੇਸ਼ ਤੇ ਵਿਦੇਸ਼ਾਂ ਵਿੱਚ ਵਸਦੀ ਸਾਰੀ ਨਾਮਧਾਰੀ ਸੰਗਤ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪਹਿਲੀ ਪ੍ਰਕਾਸ਼ ਸ਼ਤਾਬਦੀ ਦੀਆਂ ਲੱਖ ਲੱਖ ਵਧਾਈਆਂ ਦਿੰਦੀ ਹਾਂ ਜੀ। ਅਸੀਂ ਬੜੇ ਭਾਗਾਂ ਵਾਲੇ ਹਾਂ ਕਿ ਆਪਣੇ ਜੀਵਨ ਕਾਲ ਵਿੱਚ ਨਾਮਧਾਰੀ ਪੰਥ ਨਾਲ ਸੰਬੰਧਤ ਦੋ ਪ੍ਰਕਾਸ਼ ਸ਼ਤਾਬਦੀਆਂ ਮਨਾਉਣ ਦੀ ਖੁਸ਼ੀ ਪ੍ਰਾਪਤ ਕਰ ਰਹੇ ਹਾਂ, ਪਹਿਲਾਂ 2016 ਵਿੱਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਦੂਸਰੀ ਪ੍ਰਕਾਸ਼ ਸ਼ਤਾਬਦੀ ਅਤੇ ਹੁਣ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪਹਿਲੀ ਪ੍ਰਕਾਸ਼ ਸ਼ਤਾਬਦੀ। ਆਪਣੇ ਬਚਪਨ ਤੋਂ ਲੈ ਕੇ ਹੁਣ ਤੱਕ ਅਸੀਂ ਕਿੰਨੀ ਕੁ ਸਤਿਗੁਰੂ ਜੀ ਦੀ ਕਿਰਪਾ ਦ੍ਰਿਸ਼ਟੀ ਦੇ ਪਾਤਰ ਬਣੇ ਰਹੇ ਹਾਂ, ਉਸ ਦੱਸਣ ਵਿੱਚ ਮੈਂ ਅਸਮਰਥ ਹਾਂ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਵੇਲੇ ਤੋਂ ਹੀ ਨਾਮਧਾਰੀ ਸਿੱਖੀ ਸਾਡੇ ਘਰ ਵਿੱਚ ਆ ਗਈ ਸੀ। ਸਹੁਰੇ ਤੇ ਪੇਕੇ ਦੋਵੇਂ ਹੀ ਗੁਰੂ ਪਰਵਾਰ ਦੇ ਸ਼ਰਧਾਵਾਨ ਸਿੱਖ ਰਹੇ ਨੇ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼ਾਂ ਦੇ ਵਿੱਚ ਮੇਰੇ ਦਾਦਾ ਸਹੁਰਾ ਸੰਤ ਤੇਜਾ ਸਿੰਘ ਦਾ ਜ਼ਿਕਰ ਆਉਂਦਾ ਹੈ। ਜਦੋਂ ਉਹਨਾਂ ਨੂੰ ਕਾਰੋਬਾਰ ਵਿੱਚ ਘਾਟਾ ਪਿਆ ਤਾਂ ਉਹ ਬੈਂਕਾਂ ਦਾ ਅਤੇ ਲੋਕਾਂ ਦਾ ਹਿਸਾਬ ਕਰਕੇ ਆ ਗਏ ਸਨ। ਸਾਰਾ ਭਾਰਤ ਘੁੰਮ ਕੇ ਵੇਖ ਲਿਆ, ਬਰਮਾ ਤੱਕ ਵੀ ਗਏ, ਕੋਈ ਕੰਮ ਨਹੀਂ ਬਣਿਆ ਤਾਂ ਦਿੱਲੀ ਸਤਿਗੁਰੂ ਜੀ ਦੇ ਸਨਮੁੱਖ ਹਾਜ਼ਿਰ ਹੋਏ। ਅਰਜ਼ ਕੀਤੀ, ਸਤਿਗੁਰੂ ਜੀ ਨੇ ਪੁੱਛਿਆ, "ਤੁਹਾਡੀ ਨੀਯਤ ਕੀ ਹੈ?" ਸੰਤਾਂ ਨੇ ਕਿਹਾ ਕਿ ਆਪ ਜੀ ਕਿਰਪਾ ਕਰੋ, ਸਭ ਦਾ ਪੈਸਾ ਪੈਸਾ ਚੁਕਾਵਾਂਗਾ। ਸਤਿਗੁਰੂ ਜੀ ਦੀ ਬਖਸ਼ਿਸ਼ ਹੋਈ ਤੇ ਇੱਕ ਬੋਰੀ ਚੌਲਾਂ ਦੀ ਲੈ ਕੇ ਆਏ ਸਨ। ਇੱਥੇ ਆ ਕੇ ਕਿੱਲੋ ਕਿੱਲੋ ਦੀਆਂ ਥੈਲੀਆਂ ਬਣਾ ਕੇ ਦੁਕਾਨਾਂ ਤੇ ਵੇਚੀਆਂ, ਨਵਾਬ ਦੇ ਵੀ ਭੇਜੀਆਂ। ਸਤਿਗੁਰੂ ਜੀ ਦੀ ਕਿਰਪਾ ਨਾਲ ਚੌਲਾਂ ਦੇ ਕੰਮ ਨੂੰ ਭਾਗ ਲੱਗ ਗਏ। ਸਤਿਗੁਰੂ ਜੀ ਦੇ ਬਚਨਾਂ ਵਿੱਚ ਆਉਂਦਾ ਹੈ ਕਿ ਉਸ ਜ਼ਮਾਨੇ ਵਿੱਚ ਉਹ ਵੀਹ ਹਜ਼ਾਰ ਰੁਪਈਆ ਅਤੇ ਕੰਬਲ ਭੈਣੀ ਸਾਹਿਬ ਲੰਗਰ ਵਿੱਚ ਪਾ ਕੇ ਗਏ ਸਨ। ਵੇਖੋ ਨੀਯਤ ਨੂੰ ਭਾਗ ਲਗਦੇ ਹਨ। ਅੱਜ ਹੈਦਰਾਬਾਦ ਦੇ ਰਾਜੇ ਬਣੇ ਹੋਏ ਹਨ। ਸੰਤਾਂ ਨੇ ਸਾਰੇ ਬੈਂਕਾਂ ਵਾਲਿਆਂ ਕੋਲ ਜਾ ਕੇ ਹਿਸਾਬ ਚੁਕਤਾ ਕੀਤਾ।

ਮੇਰੇ ਦਾਦਾ ਜੀ ਵੀ ਬਚਪਨ ਤੋਂ ਹੀ ਸਾਨੂੰ ਨੀਯਤ ਸਾਫ਼ ਰੱਖਣ ਬਾਰੇ ਸਿਖਾਉਂਦੇ ਰਹੇ। ਉਹ ਸਭ ਤੋਂ ਪਹਿਲਾਂ ਬੈਂਕਾਕ ਗਏ ਸਨ। ਮੇਰੇ ਦਾਦੀ ਜੀ ਦੀ ਸਿਹਤ ਠੀਕ ਨਾ ਹੋਣ ਕਰਕੇ ਘੜੀ ਘੜੀ ਭਾਰਤ ਆਉਣਾ ਪੈਂਦਾ ਸੀ। ਪਿੱਛੋਂ ਅਸਾਮੀਆਂ ਡੁੱਬ ਜਾਂਦੀਆਂ ਸਨ। ਛੱਬੀ ਲੱਖ ਦਾ ਘਾਟਾ ਪਾ ਕੇ ਉਹ ਇੱਥੇ ਆਏ ਅਤੇ ਸਿਫਰ ਤੋਂ ਦੁਬਾਰਾ ਕੰਮ ਸ਼ੁਰੂ ਕੀਤਾ। ਮੇਰੇ ਪਿਤਾ ਜੀ ਸੰਤ ਸੇਵਾ ਸਿੰਘ ਜੀ ਦਾ ਬਚਪਨ ਬਹੁਤ ਸੰਘਰਸ਼ਮਈ ਬੀਤਿਆ, ਪਰ ਸਤਿਗੁਰੂ ਜੀ ਦੀ ਕਿਰਪਾ ਨਾਲ ਉਹਨਾਂ ਦੀ ਬਾਅਦ ਦੀ ਜ਼ਿੰਦਗੀ ਬਹੁਤ ਸੋਹਣੀ ਬਤੀਤ ਹੋਈ।

ਬਚਪਨ ਤੋਂ ਹੀ ਅਸੀਂ ਸਤਿਗੁਰੂ ਜੀ ਦੇ ਪਿਆਰ ਦਾ ਨਿੱਘ ਮਾਣਿਆ ਹੈ। ਜਦੋਂ ਅਸੀਂ ਪਟਿਆਲੇ ਰਹਿੰਦੇ ਸੀ ਤਾਂ ਸਤਿਗੁਰੂ

ਪ੍ਰਤਾਪ ਸਿੰਘ ਜੀ ਨੇ ਦਰਸ਼ਨ ਦੇਣੇ। ਜਦੋਂ ਸੱਚੇ ਪਾਤਸ਼ਾਹ ਜੀ ਦੀ ਕਾਰ ਦਾ ਹਾਰਨ ਵੱਜਣਾ, ਅਸੀਂ ਸਾਰੇ ਬੱਚਿਆਂ ਨੇ ਖੁੰਭਾਂ ਵਾਂਗੂ ਉੱਠ ਜਾਣਾ ਅਤੇ ਬਹੁਤ ਖੁਸ਼ ਹੋਣਾ। ਜਦੋਂ ਸਤਿਗੁਰੂ ਜੀ ਨੇ ਦੇਹ ਦਾ ਓਹਲਾ ਕੀਤਾ ਤਾਂ ਅਸੀਂ ਸ੍ਰੀ ਭੈਣੀ ਸਾਹਿਬ ਭੋਗ ਸਮਾਗਮ ਤੇ ਗਏ। ਅਸੀਂ ਭੈਣੀ ਸਾਹਿਬ ਹੋਣ ਵਾਲੇ ਸਾਰੇ ਮੇਲਿਆਂ ਵਿੱਚ ਆਪਣੇ ਭਾਪਾ ਜੀ ਨਾਲ ਜਾਂਦੇ ਸੀ। ਜਦੋਂ ਸਤਿਗੁਰੂ ਜਗਜੀਤ ਸਿੰਘ ਜੀ ਗੱਦੀ ਤੇ ਬਿਰਾਜਮਾਨ ਹੋਏ, ਉਦੋਂ ਭਾਪਾ ਜੀ ਸੇਵਾ ਵਿੱਚ ਲੱਗੇ। ਉਹਨਾਂ ਨੂੰ ਅਖੀਰ ਤੱਕ ਕਿੰਨੀਆਂ ਖੁਸ਼ੀਆਂ ਮਿਲੀਆਂ, ਉਹ ਗਿਣੀਆਂ ਹੀ ਨਹੀਂ ਜਾ ਸਕਦੀਆਂ।

ਮੇਰਾ ਰਿਸ਼ਤਾ ਸੱਚੇ ਪਾਤਸ਼ਾਹ ਜੀ ਨੇ ਹੀ ਕਰਵਾਇਆ ਸੀ। ਜਦੋਂ ਮੈਂ ਵਿਆਹ ਕੇ ਹੈਦਰਾਬਾਦ ਆਪਣੇ ਘਰ ਆਈ ਤਾਂ ਸਤਿਗੁਰੂ ਜੀ ਨੇ ਦਰਸ਼ਨ ਦਿੱਤੇ। ਜਾਣ ਲੱਗਿਆਂ ਮੈਨੂੰ ਕਲਾਵੇ ਵਿੱਚ ਲੈ ਕੇ ਗੇਟ ਤੱਕ ਲੈ ਗਏ ਅਤੇ ਕਿਹਾ ਕਿ ਤੈਨੂੰ ਕੁੱਝ ਵੀ ਤਕਲੀਫ ਹੋਵੇ, ਤੂੰ ਸੇਵਾ ਸਿੰਘ ਜੀ ਨੂੰ ਨਹੀਂ ਦੱਸਣਾ, ਮੈਨੂੰ ਦੱਸਣਾ ਹੈ। ਸਤਿਗੁਰੂ ਜੀ ਦੀ ਕਿਰਪਾ ਮੇਰੇ ਸਹੁਰੇ ਪਰਵਾਰ ਤੇ ਵੀ ਬਹੁਤ ਰਹੀ ਹੈ। ਮੇਰੇ ਪਿਤਾਜੀ (ਸਹੁਰਾ ਸਾਹਿਬ) ਸੰਤ ਸੰਤੋਖ ਸਿੰਘ ਜੀ ਸ੍ਰੀ ਭੈਣੀ ਸਾਹਿਬ ਵਿਖੇ ਸਤਿਗੁਰੂ ਜੀ ਦੇ ਸਹਿਪਾਠੀ ਰਹੇ ਸਨ। ਉਹ ਵੱਡੇ ਵੱਡੇ ਪਾਠ ਮੁਕਾਬਲਿਆਂ ਵਿੱਚ ਅੱਵਲ ਆਉਂਦੇ ਰਹੇ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਉਹਨਾਂ ਨੂੰ ਰਿਖੀ ਦਾ ਖਿਤਾਬ ਦਿੱਤਾ ਹੋਇਆ ਸੀ। ਉਹ ਰਾਤੀਂ 12 ਵਜੇ ਉੱਠ ਕੇ ਇਸ਼ਨਾਨ ਕਰ ਕੇ ਇੱਕ ਵਜੇ ਭਜਨ ਕਰਨ ਲਈ ਚੌਂਕੜਾ ਮਾਰ ਲੈਂਦੇ ਸਨ। ਉਹਨਾਂ ਨੇ ਜ਼ਿੰਦਗੀ ਵਿੱਚ ਸਾਡੇ ਲਈ ਬੜੀ ਨੇਕ ਕਮਾਈ ਕੀਤੀ ਹੈ। ਜਦੋਂ ਉਹਨਾਂ ਦੇ ਚੜ੍ਹਾਈ ਕਰ ਜਾਣ ਤੋਂ ਬਾਅਦ ਉਹਨਾਂ ਦੇ ਭੋਗ ਸਮੇਂ ਮੇਰੇ ਸਰਦਾਰ ਜੀ ਨੂੰ ਦਸਤਾਰ ਬੰਨ੍ਹੀ ਤਾਂ ਸਤਿਗੁਰੂ ਜੀ ਦੇ ਨੇਤਰਾਂ ਦਾ ਜਲ ਉਹਨਾਂ ਦੀ ਝੋਲੀ ਵਿੱਚ ਪਿਆ ਅਤੇ ਸਤਿਗੁਰੂ ਜੀ ਨੇ ਕਿਹਾ, "ਬਲਵਿੰਦਰ, ਸੰਤੋਖ ਸਿੰਘ ਜੀ ਦੇ ਜਾਣ ਦਾ ਘਾਟਾ ਸਿਰਫ ਤੁਹਾਨੂੰ ਹੀ ਨਹੀਂ ਪਿਆ, ਮੈਨੂੰ ਵੀ ਬੜੀ ਘਾਟ ਹੋਈ ਹੈ। ਉਹ ਮੇਰੇ ਬਾਲ ਸਖਾ ਸਨ।" ਉਹਨਾਂ ਨੇ ਪਿਤਾ ਜੀ ਨੂੰ ਸ਼ਾਹੀ ਫਕੀਰ ਕਹਿ ਕੇ ਨਿਵਾਜਿਆ।

ਸਤਿਗੁਰੂ ਜੀ ਵੱਲੋਂ ਸਾਡੇ ਪਰਵਾਰ ਤੇ ਬਹੁਤ ਬਖਸ਼ਿਸ਼ ਰਹੀ ਹੈ, ਜਿਸਦਾ ਜ਼ਿਕਰ ਮੈਂ ਕਰ ਰਹੀ ਹਾਂ– ਇੱਕ ਪਿਤਾ ਜੀ ਵਲੋਂ, ਇੱਕ ਭਾਪਾ ਜੀ ਵੱਲੋਂ ਅਤੇ ਇੱਕ ਆਪਣੇ ਅਗਲੇ ਪਰਵਾਰ ਵੱਲੋਂ। ਮੇਰੀ ਨੂੰਹ ਜੋਤ ਕੌਰ (ਲਖਬੀਰ ਸਿੰਘ ਦੀ ਪਤਨੀ) ਨੂੰ ਕਾਲਾ ਪੀਲੀਆ ਹੋ ਗਿਆ। ਜਦੋਂ ਡਾਕਟਰਾਂ ਨੇ ਇਸ ਬਾਰੇ ਦੱਸਿਆ ਤਾਂ ਮੈਂ ਬਹੁਤ ਘਬਰਾ ਗਈ। ਡਾਕਟਰਾਂ ਨੇ ਕਿਹਾ ਕਿ ਇਸ ਨੂੰ ਠੀਕ ਹੋਣ ਨੂੰ ਸਾਲ ਲੱਗੇਗਾ, ਉਸ ਦੀ ਵੀ ਪੂਰੀ ਗਾਰੰਟੀ ਨਹੀਂ। ਮੈਂ ਕਿਸੇ ਨੂੰ ਵੀ ਨਹੀਂ ਦੱਸਿਆ। ਮੈਂ ਸਤਿਗੁਰੂ ਜੀ ਨੂੰ ਫੋਨ (ਟਰੰਕ ਕਾਲ ਰਾਹੀਂ) ਤੇ ਹੀ ਅਰਜ਼ ਕੀਤੀ। ਪਹਿਲੇ ਦੋ ਦਿਨ ਸੰਪਰਕ ਨਾ ਹੋ ਸਕਿਆ। ਤੀਸਰੇ ਦਿਨ ਸਤਿਗੁਰੂ ਜੀ ਨੇ ਆਪ ਮੇਰਾ ਫੋਨ ਚੁੱਕਿਆ। ਉਹਨਾਂ ਸੇਵਕ ਰਛਪਾਲ ਸਿੰਘ ਜੀ ਨੂੰ ਅਵਾਜ਼ ਮਾਰ ਕੇ ਕਿਹਾ, "ਰਾਨੀ ਨੂੰ ਦੱਸ, ਉਹਦੀ ਨੂੰਹ ਨੂੰ ਪੀਲੀਆ ਹੋਇਆ ਹੈ।" ਰਛਪਾਲ ਹੋਰਾਂ ਨੇ ਮੈਨੂੰ ਜੋ ਨੁਸਖਾ ਦੱਸਿਆ, ਉਹ ਅਸੀਂ ਪੰਦਰਾਂ ਦਿਨ ਕੀਤਾ। ਪੰਦਰਾਂ ਦਿਨਾਂ ਬਾਅਦ ਰਿਪੋਰਟ ਕਰਵਾਈ ਤੇ ਉਹ ਕਾਫੀ ਹੱਦ ਤੱਕ ਠੀਕ ਆਈ, ਜਿਸਨੂੰ ਵੇਖ ਕੇ ਡਾਕਟਰ ਵੀ ਬਹੁਤ ਹੈਰਾਨ ਹੋ ਗਏ ਕਿ ਇਹ ਰਿਪੋਰਟ ਕਿਵੇਂ ਆ ਸਕਦੀ ਹੈ। ਮੈਂ ਕਿਹਾ ਮੇਰੇ ਸਤਿਗੁਰੂ ਜੀ ਦੀ ਕਿਰਪਾ ਹੈ। ਥੋੜ੍ਹਾ ਕੁ ਨੁਕਸ ਰਹਿ ਗਿਆ ਸੀ। ਮੈਂ ਦੋਬਾਰਾ ਫੋਨ ਤੇ ਅਰਜ਼ ਕੀਤੀ, ਸਤਿਗੁਰੂ ਜੀ ਨੇ ਫੇਰ ਰਛਪਾਲ ਜੀ ਨੂੰ ਫੋਨ ਦੇ ਦਿੱਤਾ, ਉਹਨਾਂ ਨੇ ਫੇਰ ਕਿਹਾ ਕਿ ਸੱਤ ਦਿਨ ਨੁਸਖਾ ਦੋਬਾਰਾ ਦੇ ਦਿਉ। ਸੱਤ ਦਿਨ ਬਾਅਦ ਜਦੋਂ ਰਿਪੋਰਟ ਕਰਵਾਈ ਤਾਂ ਬਿਲਕੁੱਲ ਨਾਰਮਲ ਰਿਪੋਰਟ ਆਈ। ਇਹ ਸਤਿਗੁਰੂ ਜੀ ਦੀ ਬਖਸ਼ਿਸ਼ ਹੀ ਸੀ।

ਇੱਕ ਵਾਰੀ ਪਿਤਾ ਜੀ (ਸੰਤ ਸੰਤੋਖ ਸਿੰਘ ਜੀ) ਨੂੰ ਗੀੜ੍ਹ ਦੀ ਹੱਡੀ ਦੇ ਮਣਕੇ ਦੀ ਤਕਲੀਫ ਹੋਈ। ਡਾਕਟਰਾਂ ਨੇ ਆਪਰੇਸ਼ਨ ਕਰਨ ਦੀ ਸਲਾਹ ਦਿੱਤੀ। ਜਦੋਂ ਸਤਿਗੁਰੂ ਜੀ ਨੂੰ ਫੋਨ ਕਰਕੇ ਅਰਜ਼ ਕੀਤੀ ਤਾਂ ਉਹਨਾਂ ਨੇ ਆਪਰੇਸ਼ਨ ਕਰਵਾਉਣ ਤੋਂ ਮਨ੍ਹਾ ਕਰ ਦਿੱਤਾ। ਸਾਰੀ ਤਿਆਰੀ ਹੋ ਚੁੱਕੀ ਸੀ ਪਰ ਸਤਿਗੁਰੂ ਜੀ ਨੇ ਕਿਹਾ ਕਿ ਕੋਈ ਜਰਾਹ ਲੱਭੋ, ਉਹਨਾਂ ਕੋਲ ਇਸ ਚੀਜ਼ ਦਾ ਪੱਕਾ ਇਲਾਜ ਹੁੰਦਾ ਹੈ। ਸਤਿਗੁਰੂ ਜੀ ਨੇ ਮਹਾਰਾਜ ਜੀ ਨੂੰ ਵੀ ਭੇਜਿਆ। ਇਸ ਤੋਂ ਪਹਿਲਾਂ ਪਿਤਾਜੀ ਦਾ ਇੱਕ ਪੁਰਾਣਾ ਦੋਸਤ ਰਾਤ ਨੂੰ ਘਰ ਆ ਗਿਆ, ਕੀ ਗੱਲ ਹੈ, ਤੁਸੀਂ ਸੈਰ ਤੇ ਨਹੀਂ ਆਉਂਦੇ, ਦੁਕਾਨ ਤੇ ਨਹੀਂ ਆਉਂਦੇ? ਉਹਨਾਂ ਨੇ ਦੇਖ ਕੇ ਦੱਸਿਆ ਕਿ ਕੋਈ ਆਪਰੇਸ਼ਨ ਨਹੀਂ ਕਰਵਾਉਣਾ। ਫਲਾਣਾ-ਫਲਾਣਾ ਜਰਾਹ ਹੈਗਾ, ਤੁਸੀਂ ਉਹਦੇ ਕੋਲ ਜਾਉ। ਸੋ ਸੱਚੇ ਪਾਤਸ਼ਾਹ ਜੀ ਨੇ ਕਿਰਪਾ ਕਰਕੇ ਆਪ ਹੀ ਉਪਰੋਕਤ ਦੋਸਤ ਨੂੰ ਭੇਜ ਦਿੱਤਾ ਜਰਾਹ ਦਾ ਪਤਾ ਦੱਸਣ ਲਈ। ਸੋ ਚਾਰ ਪੰਜ ਪੱਟੀਆਂ ਕਰਨ ਦੇ ਨਾਲ ਪਿਤਾ ਜੀ ਬਿਲਕੁਲ ਠੀਕ ਹੋ ਗਏ। ਸਤਿਗੁਰੂ ਜੀ ਦੀ ਕਿਰਪਾ ਬਖਸ਼ਿਸ਼ ਨਾਲ ਉਹਨਾਂ ਨੂੰ ਇੱਕ ਪੱਟੀ ਨਾਲ ਹੀ ਐਨਾ ਅਰਾਮ ਮਿਲਿਆ ਕਿ ਉਹ ਵਾਪਿਸੀ ਤੇ ਆਪ ਕਾਰ ਚਲਾ ਕੇ ਘਰ ਆਏ।

ਮੇਰੇ ਭਾਪਾ ਜੀ (ਸੰਤ ਸੇਵਾ ਸਿੰਘ ਜੀ) ਇੱਕ ਵਾਰੀ ਮੇਰੀ ਛੋਟੀ ਭੈਣ ਮੋਹਿਨੀ (ਜੋ ਲੁਧਿਆਣਾ ਰਹਿੰਦੀ ਹੈ।) ਦੇ ਘਰ ਬੈਠੇ

ਹੋਏ ਸੀ। ਉਹਨਾਂ ਨੂੰ ਲੱਗਾ ਕਿ ਜਿਵੇਂ ਜ਼ੁਕਾਮ ਹੋ ਗਿਆ ਹੈ। ਜਦੋਂ ਡਾਕਟਰਾਂ ਨੂੰ ਚੈੱਕ ਕਰਾਇਆ ਤੇ ਪਤਾ ਲੱਗਾ ਕਿ ਇਹ ਜ਼ੁਕਾਮ ਨਹੀਂ, ਦਿਮਾਗ ਦੇ ਤਰਲ ਦਾ ਰਸਾਵ ਹੋ ਰਿਹਾ ਹੈ। ਡਾਕਟਰਾਂ ਨੇ ਦਿਮਾਗ ਦੇ ਆਪਰੇਸ਼ਨ ਕਰਵਾਉਣ ਬਾਰੇ ਕਿਹਾ। ਭਾਪਾ ਜੀ ਕਹਿਣ ਕਿ ਮੈਂ ਸਤਿਗੁਰੂ ਜੀ ਦੇ ਦਰਸ਼ਨ ਕੀਤੇ ਬਗੈਰ ਆਪਰੇਸ਼ਨ ਨਹੀਂ ਕਰਵਾਉਣਾ ਪਰ ਡਾਕਟਰ ਉਹਨਾਂ ਨੂੰ ਸਫਰ ਕਰਨ ਦੀ ਇਜ਼ਾਜਤ ਨਹੀਂ ਦੇ ਰਹੇ ਸਨ। ਫੇਰ ਮੋਹਿਨੀ ਨੂੰ ਸਤਿਗੁਰੂ ਜੀ ਪਾਸ ਅਰਜ਼ ਕਰਨ ਲਈ ਭੇਜਿਆ। ਸਤਿਗੁਰੂ ਜੀ ਨੇ ਬਚਨ ਕੀਤਾ, "ਉਹਨਾਂ ਨੂੰ ਕਹੋ, ਠੀਕ ਹੋ ਕੇ ਮੇਰੇ ਕੋਲ ਆਉਣ।" ਇਹਨਾਂ ਬਚਨਾਂ ਨਾਲ ਮਨ ਨੂੰ ਬੜੀ ਤਸੱਲੀ ਹੋਈ। ਜਿਸ ਦਿਨ ਸਵੇਰ ਨੂੰ ਆਪਰੇਸ਼ਨ ਹੋਣਾ ਸੀ, ਭਾਪਾ ਜੀ ਇਸ਼ਨਾਨ ਕਰਨ ਗਏ, ਬੀਜੀ ਉੱਠ ਕੇ ਅਧਲੇਟੀ ਅਵਸਥਾ ਵਿੱਚ ਸਿਰਹਾਣੇ ਤੇ ਹੱਥ ਰੱਖ ਕੇ ਰੋ ਰਹੇ ਸਨ। ਧੰਨ ਸਤਿਗੁਰੂ ਜਗਜੀਤ ਸਿੰਘ ਜੀ, ਸਤਿਗੁਰੂ ਜੀ ਨੇ ਬੀਜੀ ਨੂੰ ਦਰਸ਼ਨ ਦਿੱਤੇ ਤੇ ਮੋਢੇ ਤੋਂ ਹਿਲਾ ਕੇ ਕਿਹਾ, "ਹੋਇਆ ਕੀ ਐ ਤੇਰੇ ਸੰਤਾਂ ਨੂੰ, ਤੂੰ ਰੋਂਦੀ ਪਈ ਹੈਂ? ਸੰਤ ਤੇ ਬਿਲਕੁੱਲ ਠੀਕ ਹੈਗੇ ਨੇ।" ਇਹ ਬਚਨ ਕਰ ਕੇ ਸੱਚੇ ਪਾਤਸ਼ਾਹ ਜੀ ਅਲੋਪ ਹੋ ਗਏ। ਜਦੋਂ ਭਾਪਾ ਜੀ ਇਸ਼ਨਾਨ ਕਰਕੇ ਆਏ ਤਾਂ ਬੀਜੀ ਨੇ ਕਿਹਾ ਕਿ ਸੱਚੇ ਪਾਤਸ਼ਾਹ ਜੀ ਦਰਸ਼ਨ ਦੇ ਕੇ ਤੁਹਾਨੂੰ ਠੀਕ ਕਰ ਗਏ ਨੇ। ਤੁਸੀਂ ਹੁਣ ਬੈਠੋ ਤੇ ਮੈਂ ਇਸ਼ਨਾਨ ਕਰਕੇ ਆਉਂਦੀ ਹਾਂ। ਜਦੋਂ ਬੀਜੀ ਇਸ਼ਨਾਨ ਕਰਕੇ ਆਏ ਤਾਂ ਭਾਪਾਜੀ ਵੈਰਾਗੀ ਹੋ ਗਏ ਅਤੇ ਆਖਣ ਲੱਗੇ ਕਿ ਦਰਸ਼ਨ ਤੈਨੂੰ ਦਿੱਤੇ ਤੇ ਠੀਕ ਮੈਨੂੰ ਕਰ ਗਏ ਨੇ। ਜਿਹੜਾ ਲਗਾਤਾਰ ਪਾਣੀ ਆ ਰਿਹਾ ਸੀ, ਮੈਂ ਸਿਰਫ ਦੋ ਵਾਰੀ ਨੱਕ ਸਾਫ ਕੀਤਾ ਹੈ। ਮਤਲਬ ਇੱਕ ਦਮ ਫ਼ਰਕ ਪੈਣਾ ਸ਼ੁਰੂ ਹੋ ਗਿਆ। ਮੇਰੇ ਵੱਡੇ ਡਾਕਟਰ ਵੀਰ ਜੀ ਨੂੰ ਬੀਜੀ ਨੇ ਸਭ ਦੱਸਿਆ ਤੇ ਉਹਨਾਂ ਕਿਹਾ ਕਿ ਮੈਂ ਘਰ ਆ ਕੇ ਦੇਖਦਾ ਹਾਂ। ਮਾਸਟਰ ਨਿਹਾਲ ਸਿੰਘ ਜੋ ਕਿ ਮੇਰੇ ਫੁੱਫੜ ਜੀ ਸਨ, ਉਹਨਾਂ ਕਿਹਾ ਸੀ ਕਿ ਸਵੇਰੇ ਨਿਤਨੇਮ ਕਰਕੇ ਅਸਾਂ ਸੰਤਾਂ ਨੂੰ ਆਪਰੇਸ਼ਨ ਵਾਸਤੇ ਭੇਜਣਾ ਹੈ। ਸੋ ਉਹ ਤੇ ਉਹਨਾਂ ਦੇ ਦੋਵੇਂ ਲੜਕੇ ਸ੍ਰ. ਮਨਮੋਹਨ ਸਿੰਘ ਤੇ ਸ੍ਰ. ਚਰਨਜੀਤ ਸਿੰਘ ਵੀ ਘਰ ਆ ਗਏ। ਸਭ ਨੇ ਇਹ ਕ੍ਰਿਸ਼ਮਾ ਵੇਖਿਆ। ਭਾਪਾਜੀ ਨਾਲ ਅਨੇਕਾਂ ਹੀ ਕ੍ਰਿਸ਼ਮੇਂ ਹੋਏ ਹਨ। ਬੀਜੀ ਜਦੋਂ ਵੀ ਅਰਜ਼ ਕਰਦੇ ਸਨ, ਰੋ ਪੈਂਦੇ ਸਨ। ਸੱਚੇ ਪਾਤਸ਼ਾਹ ਨੇ ਬਚਨ ਕੀਤਾ ਤੂੰ ਰੋ ਕੇ ਨਾ ਗੱਲ ਕਰਿਆ ਕਰ। ਤੇਰੇ ਅੱਥਰੂ ਮੇਰੇ ਐਥੇ (ਛਾਤੀ ਵੱਲ ਇਸ਼ਾਰਾ ਕਰਕੇ) ਵੱਜਦੇ ਹਨ। ਬੀਜੀ ਨੂੰ ਸਤਿਗੁਰੂ ਜੀ ਨੇ ਜੱਥੇਦਾਰ ਬਣਾਇਆ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਵਿਖੇ ਭਾਪਾਜੀ ਨੂੰ ਸੇਠ ਕਹਿ ਕੇ ਨਿਵਾਜਿਆ ਸੀ। ਉਸ ਤੋਂ ਬਾਅਦ ਅੱਗੇ ਜਾ ਕੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਬੰਗਲੌਰ ਵਿਖੇ ਉਹਨਾਂ ਨੂੰ ਸੰਤ ਕਹਿ ਕੇ ਸੰਬੋਧਨ ਕੀਤਾ। ਅਤੇ ਫੇਰ ਪੁੱਛਿਆ ਵੀ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਤੁਹਾਨੂੰ ਸੇਠ ਕਹਿ ਕੇ ਬੁਲਾਇਆ ਤੇ ਮੈਂ ਸੰਤ ਪੁਕਾਰ ਰਿਹਾ ਹਾਂ। ਤੁਹਾਨੂੰ ਗੁੱਸਾ ਤੇ ਨਹੀਂ ਲੱਗਾ। ਫੇਰ ਆਪਣੇ ਮਨ ਦੀ ਭਾਵਨਾ ਦੱਸਦੇ ਹੋਏ ਬਚਨ ਕੀਤਾ ਕਿ ਸੇਠ ਸੰਤ ਨਹੀਂ ਬਣਾ ਸਕਦਾ, ਪਰ ਸੰਤ ਸੇਠਾਂ ਨੂੰ ਬਣਾ ਸਕਦਾ ਹੈ। ਸਤਿਗੁਰੂ ਜੀ ਦਾ ਇਹ ਬਚਨ ਇਨ ਬਿਨ ਭਾਪਾਜੀ ਤੇ ਪੂਰਾ ਹੋਇਆ। ਉਹਨਾਂ ਨਾਲ ਜਿਸਨੇ ਵੀ ਕੰਮ ਕੀਤਾ, ਚਾਹੇ ਮੈਨੇਜਰ ਹੋਵੇ ਜਾਂ ਦੋਸਤ ਮਿੱਤਰ ਰਿਸ਼ਤੇਦਾਰ, ਸਾਰੇ ਹੀ ਸੇਠ ਬਣ ਗਏ। ਉਹ ਬੀਜੀ ਭਾਪਾ ਜੀ ਨੂੰ ਵੀ ਇਹ ਕਹਿੰਦੇ ਸਨ ਕਿ ਤੁਸੀਂ ਦੋਨੋਂ ਸੇਵਾ ਭਾਵ ਵਜੋਂ ਇੱਕ ਦੂਸਰੇ ਤੋਂ ਸ਼੍ਰੇਸ਼ਠ ਹੋ। ਮੇਰੇ ਛੋਟੇ ਭਰਾ ਦਾ ਵੀ ਉਹਨਾਂ ਯੱਕਦੱਮ ਵਿਆਹ ਤੈਅ ਕਰ ਦਿੱਤਾ। ਉਸਨੂੰ ਅਨੰਦ ਕਾਰਜ ਸਮੇਂ ਆਪਣਾ ਸੂਟ ਦਸਤਾਰ ਸਮੇਤ ਦੇ ਕੇ ਵਿਆਹ ਲਈ ਮਨਾਇਆ ਅਤੇ ਹਜ਼ਾਰਾਂ, ਲੱਖਾਂ ਕਰੋੜਾਂ ਦਾ ਵਰ ਦਿੱਤਾ।

ਮਾਤਾ ਜੀ (ਮੇਰੀ ਸੱਸ ਮਾਂ) ਜਦੋਂ ਬਿਮਾਰ ਸਨ, ਸੱਚੇ ਪਾਤਸ਼ਾਹ ਜੀ ਅਰਜ਼ ਕਬੂਲ ਕਰਕੇ ਉਹਨਾਂ ਨੂੰ ਦਰਸ਼ਨ ਦੇ ਕੇ ਵਿਦੇਸ਼ ਦੌਰੇ ਤੇ ਗਏ ਸਨ। ਉਹਨਾਂ ਦੇ ਭੋਗ ਵੇਲੇ ਵੀ ਉਹਨਾਂ ਦਾ ਵਿਦੇਸ਼ ਦੌਰਾ ਸੀ। ਮੇਰੇ ਅਰਜ਼ ਕਰਨ ਤੇ ਕਿ ਸੱਚੇ ਪਾਤਸ਼ਾਹ ਜੀ, ਆਪ ਜੀ ਦੀ ਕਮੀ ਬਹੁਤ ਮਹਿਸੂਸ ਹੋ ਰਹੀ ਹੈ। ਤਾਂ ਪਾਤਸ਼ਾਹ ਜੀ ਨੇ ਇਹ ਕਹਿ ਕੇ ਮੈਨੂੰ ਧੀਰਜ ਦਿੱਤਾ ਕਿ, "ਰਾਣੀ ਮੈਂ ਤੇਰੇ ਨਾਲ ਹਾਂ, ਤੂੰ ਚਿੰਤਾ ਨਾ ਕਰ।"

ਅਸੀਂ ਸੱਚੇ ਪਾਤਸ਼ਾਹ ਦੀਆਂ ਕੀ ਕੀ ਸਿਫ਼ਤਾਂ ਕਰ ਸਕਦੇ ਹਾਂ। ਸਾਡਾ ਲੂੰ ਲੂੰ ਉਹਨਾਂ ਦੀਆਂ ਬਖਸ਼ਿਸ਼ਾਂ ਨਾਲ ਭਰਿਆ ਹੋਇਆ ਹੈ। ਇਸੇ ਤਰ੍ਹਾਂ ਸਤਿਗੁਰੂ ਉਦੈ ਸਿੰਘ ਜੀ ਨੇ ਜੋ ਬਖਸ਼ਿਸ਼ ਸਾਡੇ ਪਰਵਾਰ ਤੇ ਕੀਤੀ ਹੈ, ਉਸਦਾ ਧੰਨਵਾਦ ਤੇ ਮੈਂ ਸੱਤ ਜਨਮਾਂ ਤੱਕ ਨਹੀਂ ਕਰ ਸਕਦੀ।

ਧੰਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ,
ਧੰਨ ਸ੍ਰੀ ਸਤਿਗੁਰੂ ਉਦੈ ਸਿੰਘ ਜੀ।



**ਹੈਦਰਾਬਾਦ**
ਸੰਪਰਕ: 9963548734



# ਸੰਗੀਤ ਸਰੂਪ
# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

-ਤਰਨਜੀਤ ਸਿੰਘ ਨਾਮਧਾਰੀ,
ਮੁੰਬਈ

ਰਾਗੁ ਨਾਦੁ ਸਭੁ ਸਚੁ ਹੈ ਕੀਮਤਿ ਕਹੀ ਨ ਜਾਇ।।
ਰਾਗੈ ਨਾਦੈ ਬਾਹਰਾ ਇਨੀ ਹੁਕਮੁ ਨ ਬੂਝਿਆ ਜਾਇ।।

ਚੌਥੀ ਪਾਤਸ਼ਾਹੀ ਸ੍ਰੀ ਗੁਰੂ ਰਾਮ ਦਾਸ ਜੀ ਦੁਆਰਾ ਦਿੱਤੇ ਇਹ ਪ੍ਰਮਾਣ ਨਾਮਧਾਰੀ ਸਿੱਖਾਂ ਦੇ ਅਧਿਆਤਮਿਕ ਗੁਰੂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਜੀਵਨ ਸਾਰ ਅਤੇ ਸਮੇਂ ਨੂੰ ਬਿਆਨ ਕਰਦੇ ਹਨ। ਉਹਨਾਂ ਦੇ ਹਰ ਕਾਰਜ ਵਿੱਚ ਸੰਗੀਤ ਸਮਾਇਆ ਹੋਇਆ ਸੀ ਅਤੇ ਉਹਨਾਂ ਦੀ ਪਾਵਨ ਹਜ਼ੂਰੀ ਵਿੱਚ ਬਿਤਾਈ ਇੱਕ ਘੜੀ ਵੀ ਆਤਮਿਕ ਸੁੱਖ ਦੇਂਦੀ ਸੀ। ਇਹ ਇੰਝ ਸੀ ਜਿਵੇਂ ਸਾਡੇ ਅੰਦਰ ਜਾਨ ਪਾਉਣ, ਪ੍ਰੇਰਨਾ ਦੇਣ ਅਤੇ ਪਰਮ ਪਿਤਾ ਪਰਮਾਤਮਾ ਨੂੰ ਪਾਉਣ ਦਾ ਰਸਤਾ ਦਿਖਾਉਣ ਲਈ ਸੰਗੀਤ ਇੱਕ ਮਨੁੱਖੀ ਜਾਮੇ ਵਿੱਚ ਇਸ ਧਰਤੀ ਤੇ ਉਤਰ ਆਇਆ ਸੀ।

ਸਿੱਖ ਗੁਰੂਆਂ ਅਤੇ ਪੈਗੰਬਰਾਂ ਦੇ ਸੁੰਦਰ ਵਿਰਸੇ ਨੂੰ ਪ੍ਰਾਪਤ ਕਰਨ ਵਾਲੇ ਸਤਿਗੁਰੂ ਜਗਜੀਤ ਸਿੰਘ ਜੀ ਦਾ ਪ੍ਰਕਾਸ਼ ਅੰਗ੍ਰੇਜ਼ਾਂ ਦੇ ਬਸਤੀਵਾਦੀ ਰਾਜ ਵਿੱਚ 22 ਨਵੰਬਰ 1920 ਨੂੰ ਸ੍ਰੀ ਭੈਣੀ ਸਾਹਿਬ ਵਿਖੇ ਸਤਿਗੁਰੂ ਪ੍ਰਤਾਪ ਸਿੰਘ ਅਤੇ ਮਾਤਾ ਭੁਪਿੰਦਰ ਕੌਰ ਦੇ ਗੁਰੂ ਪਰਵਾਰ ਵਿੱਚ ਹੋਇਆ। ਨਾਮਧਾਰੀ ਸਿੱਖਾਂ ਦੇ ਬਾਰ੍ਹਵੇਂ ਗੁਰੂ ਅਤੇ ਕੂਕਾ ਲਹਿਰ ਦੇ ਨਿਰਮਾਤਾ ਸਤਿਗੁਰੂ ਰਾਮ ਸਿੰਘ ਜੀ ਆਪ ਜੀ ਦੇ ਵੱਡਾ ਦਾਦਾ ਜੀ ਅਤੇ ਸਤਿਗੁਰੂ ਹਰੀ ਸਿੰਘ ਜੀ ਆਪ ਜੀ ਦੇ ਦਾਦਾ ਜੀ ਸਨ।

ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਗੁਰਮਤਿ ਸੰਗੀਤ ਪਹਿਲੇ ਅਹਿੰਸਾ ਅਤੇ ਨਾਮਿਲਵਰਤਨ ਲਹਿਰ ਦੇ ਤਹਿਤ ਅੰਗ੍ਰੇਜ਼ਾਂ ਖਿਲਾਫ਼ ਅਜ਼ਾਦੀ ਦੇ ਸੰਘਰਸ਼ ਦੇ ਪ੍ਰਚਾਰ-ਪ੍ਰਸਾਰ ਦਾ ਮਾਧਿਅਮ ਬਣ ਗਿਆ ਸੀ। ਸਾਰੇ ਦੇਸ਼ ਵਿੱਚ ਬਗਾਵਤ ਹੋਣ ਦੇ ਡਰੋਂ ਅੰਗ੍ਰੇਜ਼ਾਂ ਨੇ ਜਨਵਰੀ 1872 ਵਿੱਚ ਨਾ ਸਿਰਫ਼ ਮਲੇਰਕੋਟਲੇ ਵਿਖੇ 66 ਕੂਕਿਆਂ ਨੂੰ ਤੋਪਾਂ ਅੱਗੇ ਉਡਾ ਕੇ ਕੂਕਾ ਲਹਿਰ ਨੂੰ ਦਬਾਉਣ ਦੀ ਕੋਸ਼ਿਸ਼ ਕੀਤੀ ਸਗੋਂ ਸਤਿਗੁਰੂ ਰਾਮ ਸਿੰਘ ਜੀ ਨੂੰ ਜਲਾਵਤਨ ਕਰਕੇ ਸ੍ਰੀ ਭੈਣੀ ਸਾਹਿਬ ਨੂੰ ਜੇਲ੍ਹ ਕਰਾਰ ਦੇ ਦਿੱਤਾ।

ਇਸ ਔਖੇ ਸਮੇਂ ਵਿੱਚ ਵੀ ਸਤਿਗੁਰੂ ਹਰੀ ਸਿੰਘ ਅਤੇ ਫੇਰ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਿਰਪਾ ਨਾਲ ਸੰਗੀਤ ਦੀ ਯਾਤਰਾ ਨੇ ਚੜ੍ਹਤ ਪ੍ਰਾਪਤ ਕੀਤੀ। ਵੀਹਵੀਂ ਸਦੀ ਦੇ ਸ਼ੁਰੂ ਵਿੱਚ ਪਰੰਪਰਾਗਤ ਸਿੱਖ ਗੁਰਮਤਿ ਸੰਗੀਤ ਹੀ ਨਹੀਂ ਬਲਕਿ ਭਾਰਤੀ ਸ਼ਾਸਤਰੀ ਸੰਗੀਤ ਨੂੰ ਵੀ ਸੁਰਖਿੱਅਤ ਰੱਖਣ ਦੀਆਂ ਕੋਸ਼ਿਸ਼ਾਂ ਕੀਤੀਆਂ ਗਈਆਂ। ਭੈਣੀ ਸਾਹਿਬ ਹਰ ਰੋਜ਼ ਅੰਮ੍ਰਿਤ ਵੇਲੇ ਅਤੇ ਸ਼ਾਮਾਂ ਨੂੰ ਸਤਿਗੁਰੂ ਪ੍ਰਤਾਪ ਸਿੰਘ ਅਤੇ ਉਹਨਾਂ ਦੇ ਰਾਗੀਆਂ ਦੁਆਰਾ ਗਾਏ ਗੁਰਬਾਣੀ ਦੇ ਸ਼ਬਦਾਂ ਦੀਆਂ ਧਾਰਮਿਕ ਆਵਾਜ਼ਾਂ ਨਾਲ ਗੂੰਜਦਾ ਸੀ। ਸਿੱਖਣ ਵਿੱਚ ਤੱਤਪਰ ਸਤਿਗੁਰੂ ਜੀ ਨੇ ਗੁਰਮਤਿ ਵਿਦਿਆਲਾ ਵਿੱਚੋਂ ਬਹੁਤ ਸਾਰੀਆਂ ਭਾਸ਼ਾਵਾਂ, ਕਵਿਤਾ, ਤਰਖਾਣਾ ਕੰਮ ਅਤੇ ਬਾਗਬਾਨੀ ਸਿੱਖਣ ਦੇ ਨਾਲ ਨਾਲ ਸੰਗੀਤ ਨੂੰ ਵੀ ਆਪਣੇ ਅੰਦਰ ਆਤਮਸਾਤ ਕਰ ਲਿਆ। 1928 ਵਿੱਚ ਸ੍ਰੀ ਭੈਣੀ ਸਾਹਿਬ ਵਿਖੇ ਚਵਿੰਡਾ ਤੋਂ ਉਸਤਾਦ ਹਰਨਾਮ ਸਿੰਘ ਜੀ ਦੇ ਆਉਣ ਨਾਲ ਸੰਗੀਤ ਨੂੰ ਸਕੂਲ ਦੇ ਪਾਠਕ੍ਰਮ ਵਿੱਚ ਜੋੜਿਆ ਗਿਆ। ਉਸ ਤੋਂ ਛੇਤੀ ਬਾਅਦ ਅੰਮ੍ਰਿਤਸਰ ਤੋਂ ਮਸ਼ਹੂਰ ਰਬਾਬੀ ਭਾਈ ਤਾਬਾ ਵੀ ਆ ਗਏ ਜੋ ਵਿਦਿਆਰਥੀਆਂ ਨੂੰ ਹਰਮੰਦਰ ਸਾਹਿਬ ਦੇ ਗੁਰੂ ਦਰਬਾਰ ਵਿੱਚ ਗਾਈਆਂ ਜਾਣ ਵਾਲੀਆਂ ਗੁਰਬਾਣੀ ਦੀਆਂ ਧਰੁਪਦ ਦੀਆਂ



ਗੀਤਾਂ ਸਿਖਾਉਣ ਲੱਗ ਪਏ। ਤਬਲੇ ਦੀਆਂ ਤਾਲਾਂ ਸਿਖਾਉਣ ਲਈ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪੰਜਾਬ ਘਰਾਨੇ ਦੇ ਉਸਤਾਦ ਮੀਆਂ ਕਾਦਰ ਬਖਸ਼ ਦੇ ਸ਼ਾਗਿਰਦ ਨਸੀਰ ਨੂੰ ਸੱਦਾ ਭੇਜਿਆ। ਜਦੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਨੌਂ ਸਾਲਾਂ ਦੇ (ਸਤਿਗੁਰੂ) ਜਗਜੀਤ ਸਿੰਘ ਜੀ ਪਟਿਆਲਾ ਦੇ ਭਾਈ ਮਸਤਾਨ ਸਿੰਘ ਦੇ ਸ਼ਾਗਿਰਦ ਬਣੇ ਤਾਂ ਭੈਣੀ ਸਾਹਿਬ ਦੇ ਸੰਗੀਤ ਖਜ਼ਾਨੇ ਵਿੱਚ ਦਿਲਰੁਬਾ ਦੀਆਂ ਸੁਰੀਲੀਆਂ ਧੁਨੀਆਂ ਵੀ ਜੁੜ ਗਈਆਂ।

ਭਾਰਤੀ ਸ਼ਾਸਤਰੀ ਸੰਗੀਤ ਅਤੇ ਸਿੱਖ ਗੁਰਮਤਿ ਸੰਗੀਤ ਦਾ ਇੱਕ ਅਦੁੱਤੀ ਰਿਸ਼ਤਾ ਹੈ। ਆਦਿ ਗੁਰੂ ਗ੍ਰੰਥ ਸਾਹਿਬ ਸਿੱਖ ਗੁਰੂਆਂ, ਹਿੰਦੂ-ਮੁਸਲਿਮ ਸੰਤਾਂ ਫਕੀਰਾਂ, ਭੱਟਾਂ, ਕਵੀਆਂ ਦੀਆਂ ਸਿੱਖਿਆਵਾਂ ਦਾ ਸਮੂਹ ਹੈ ਜਿਸਨੂੰ ਭਾਰਤੀ ਸ਼ਾਸਤਰੀ ਰਾਗਾਂ ਵਿੱਚ ਵੰਡਿਆ ਗਿਆ ਹੈ। ਇਹ ਇੱਕ ਸਪਸ਼ਟ ਤੌਰ ਤੇ ਸਾਹਿਤਕ ਅਤੇ ਸੰਗੀਤਮਈ ਪਵਿੱਤਰ ਗ੍ਰੰਥ ਹੈ ਜਿਸ ਵਿੱਚ ਸੰਗੀਤ ਦੇ ਦੋਵੇਂ ਰੂਪ (ਸ਼ਾਸਤਰੀ ਸੰਗੀਤ ਤੇ ਗੁਰਮਤਿ ਸੰਗੀਤ) ਵਿਦਮਾਨ ਹਨ। ਇਸ ਲਈ ਭਾਰਤੀ ਸ਼ਾਸਤਰੀ ਸੰਗੀਤ ਦਾ ਗਿਆਨ ਹੋਣਾ ਅਤਿ ਅਵੱਸ਼ਕ ਹੈ। ਭਾਰਤੀ ਸ਼ਾਸਤਰੀ ਸੰਗੀਤ ਦਾ ਤਲਵੰਡੀ ਘਰਾਨਾ ਗਾਇਨ ਦੇ ਧਰੁਪਦ ਸਕੂਲ ਵਜੋਂ ਉਤਪੰਨ ਹੋਇਆ ਹੈ ਜਿੱਥੇ ਕਲਾ ਨੂੰ ਪ੍ਰਭੂ ਭਗਤੀ ਕਰਨ ਦਾ ਸਾਧਨ ਮੰਨਿਆ ਜਾਂਦਾ ਹੈ। ਸੰਗੀਤ ਰਚਨਾਵਾਂ ਮੁਸਲਿਮ ਅਤੇ ਹਿੰਦੂ ਦੋਨਾਂ ਦੇ ਅਧਿਆਤਮਕ ਉਦੇਸ਼ਾਂ ਦਾ ਮਿਸ਼ਰਨ ਹੈ। ਘਰਾਨਾ ਸ਼ੈਲੀ ਵਿੱਚ ਬਹੁਤ ਤੇਜ਼ ਅਲਾਪ ਲਏ ਜਾਂਦੇ ਸਨ ਅਤੇ ਬਹੁਤ ਸਾਰੀਆਂ ਗੀਤਾਂ ਵਿੱਚ ਤਾਲਾਂ ਦੇ ਬੜੇ ਜਟਿਲ ਉਤਾਰ ਚੜ੍ਹਾਅ ਸਨ। ਧਰੁਪਦ ਵਿੱਚ ਗੁਰਬਾਣੀ ਦਾ ਗਾਇਨ ਕਰਨਾ ਸਮਝੋ ਪਰਮਾਤਮਾ ਨਾਲ ਇੱਕ ਮਿੱਕ ਹੋਣ ਵਿੱਚ ਸ਼ਕਤੀ ਪ੍ਰਦਾਨ ਕਰਦਾ ਸੀ। ਇਸ ਸਭ ਕੁੱਝ ਨੂੰ ਇਕੱਤਰ ਕਰਨ ਲਈ ਅਤੇ ਸ੍ਰੀ ਭੈਣੀ ਸਾਹਿਬ ਦੇ ਵਿਦਿਆਰਥੀਆਂ ਨੂੰ ਸਿਖਾਉਣ ਲਈ ਰਾਮਪੁਰ ਪਿੰਡ ਤੋਂ ਤਲਵੰਡੀ ਘਰਾਨੇ ਦੇ ਉਸਤਾਦ ਰਹੀਮ ਬਖਸ਼ ਨੂੰ ਸੱਦਿਆ ਗਿਆ। ਪਰ ਇਹ ਤਜ਼ਰਬਾ ਜ਼ਿਆਦਾ ਦੇਰ ਨਹੀਂ ਚੱਲਿਆ। ਕਰਮਾਂ ਅਨੁਸਾਰ ਉਸਤਾਦ ਰਹੀਮ ਬਖਸ਼ ਦੇ ਪਿਤਾ ਜੀ ਉਸਤਾਦ ਊਦੋ ਖਾਨ ਨੂੰ ਅਤਿਸਾਰ (ਪੇਚਿਸ਼) ਹੋ ਗਈ ਅਤੇ ਬਹੁਤ ਕੋਸ਼ਿਸ਼ਾਂ ਦੇ ਬਾਵਜੂਦ ਵੀ ਉਹਨਾਂ ਦੀ ਸਿਹਤ ਡਿੱਗਣ ਲੱਗੀ। ਸਤਿਗੁਰੂ ਪ੍ਰਤਾਪ ਸਿੰਘ ਜੀ ਕਿਰਪਾ ਕਰਕੇ ਉਹਨਾਂ ਨੂੰ ਸ੍ਰੀ ਭੈਣੀ ਸਾਹਿਬ ਲੈ ਆਏ ਜਿੱਥੇ ਉਨ੍ਹਾਂ ਦਾ ਸਫਲ ਇਲਾਜ ਹੋਇਆ। ਠੀਕ ਹੋਣ ਤੋਂ ਬਾਅਦ ਉਸਤਾਦ ਊਦੋ ਖਾਨ ਸ੍ਰੀ ਭੈਣੀ ਸਾਹਿਬ ਹੀ ਨਿਵਾਸ ਰੱਖਣ ਲੱਗ ਗਏ ਅਤੇ ਸਿੱਖਣ ਦੇ ਰੀਝਵਾਨ ਵਿਦਿਆਰਥੀਆਂ ਨੂੰ ਤਿੰਨ ਸੌ ਤੋਂ ਉੱਪਰ ਧਰੁਪਦ ਦੀਆਂ ਰਚਨਾਵਾਂ ਸਿਖਾਈਆਂ। ਇਸੇ ਸਮੇਂ ਦੌਰਾਨ (ਸਤਿਗੁਰੂ) ਜਗਜੀਤ ਸਿੰਘ ਜੀ ਉਸਤਾਦ ਹਰਨਾਮ ਸਿੰਘ ਕੋਲੋਂ ਦਿਲਰੁਬਾ ਤੇ ਤਰਬ ਵਜਾਉਣਾ ਸਿੱਖ ਰਹੇ ਸਨ।

ਸਤਿਗੁਰੂ ਜੀ ਦਾ ਸਾਰਾ ਦਿਨ ਗੁਰਬਾਣੀ ਨੂੰ ਸਿੱਖਣ, ਉੱਚਾਰਨ ਕਰਨ, ਕੰਠ ਕਰਨ, ਸਿੱਖ ਗੁਰੂਆਂ ਦੀਆਂ ਸਾਖੀਆਂ ਤੇ ਲੋਕ ਗਾਥਾਵਾਂ ਨੂੰ ਸੁਣਨ ਵਿੱਚ ਬਤੀਤ ਹੁੰਦਾ ਜਿਸ ਨਾਲ ਉਹਨਾਂ ਨੇ ਨਾ ਸਿਰਫ ਗੁਰੂ ਸਾਹਿਬਾਨ ਦੀਆਂ ਅਧਿਆਤਮਕ ਕਦਰਾਂ ਅਤੇ ਸਿਧਾਂਤਾਂ ਨੂੰ ਹੀ ਗ੍ਰਹਿਣ ਕੀਤਾ, ਸਗੋਂ ਉਹਨਾਂ ਨੇ ਪੰਜਾਬ ਅਤੇ ਭਾਰਤ ਦੀਆਂ ਸਭਿਆਚਾਰਕ ਵਿਸ਼ੇਸ਼ਤਾਵਾਂ ਦਾ ਗੂੜ ਗਿਆਨ ਵੀ ਪ੍ਰਾਪਤ ਕੀਤਾ। ਸਤਿਗੁਰੂ ਜੀ ਦੇ ਖੇਡਾਂ ਪ੍ਰਤੀ ਅਟੁੱਟ ਪ੍ਰੇਮ, ਘੋੜਿਆਂ ਨੂੰ ਪਾਲਣਾ ਅਤੇ ਗਊਆਂ ਦੀ ਸੇਵਾ ਕਰਨ ਦੀ ਲਗਨ ਨੂੰ ਦੇਖਦੇ ਹੋਏ, ਉਹ 'ਬੇਅੰਤ ਜੀ' (ਜਿਸਦੀ ਕੋਈ ਸੀਮਾ ਨਹੀਂ) ਦੇ ਨਾਂ ਨਾਲ ਜਾਣਨ ਜਾਣ ਲੱਗੇ।

ਚਾਲੀ ਦੇ ਦਹਾਕੇ ਵਿੱਚ ਭਾਰਤ ਅਤੇ ਸਾਰੇ ਸੰਸਾਰ ਨੂੰ ਰਾਜਨੀਤਕ ਲੜਾਈ ਨੇ ਆਪਣੇ ਵਿੱਚ ਲਪੇਟ ਲਿਆ। ਦੂਸਰੀ ਵਿਸ਼ਵ ਜੰਗ ਤੋਂ ਬਾਅਦ ਜਦੋਂ ਅੰਗਰੇਜ਼ਾਂ ਨੂੰ ਇਸ ਗੱਲ ਦਾ ਅਹਿਸਾਸ ਹੋਇਆ ਕਿ ਉਹ ਹੁਣ ਭਾਰਤ ਤੇ ਰਾਜ ਨਹੀਂ ਕਰ ਸਕਦੇ, ਉਹਨਾਂ ਨੇ ਭਾਰਤ ਨੂੰ ਧਰਮ ਦੇ ਆਧਾਰ ਤੇ ਵੰਡਣ ਦਾ ਫੈਸਲਾ ਕਰ ਲਿਆ। ਭਾਵੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਇਸ ਗੱਲ ਦਾ ਅੰਦੇਸ਼ਾ ਪਹਿਲਾਂ ਤੋਂ ਹੀ ਸੀ। ਵੰਡ ਸਮੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੇ ਵੱਡੇ ਸਪੁੱਤਰ (ਸਤਿਗੁਰੂ) ਜਗਜੀਤ ਸਿੰਘ ਜੀ ਨਾਲ ਮਿਲ ਕੇ ਪਾਕਿਸਤਾਨ ਵਿੱਚ ਫਿਰਕੂ ਦੰਗਿਆਂ ਦੀ ਅੱਗ ਵਿੱਚ ਫਸੇ ਬਹੁਤ ਸਾਰੇ ਲੋਕਾਂ ਦੀਆਂ ਜਾਨਾਂ ਬਚਾਈਆਂ ਅਤੇ ਉਹਨਾਂ ਨੂੰ ਸੁਰੱਖਿਅਤ ਭਾਰਤ ਦੀ ਹੱਦ ਅੰਦਰ

ਲੈ ਆਏ। ਸਿੱਖੀ ਦੇ ਮੂਲ ਸਿਧਾਂਤ 'ਸਰਬਤ ਦਾ ਭਲਾ' ਦਾ ਪਾਲਣ ਕਰਦੇ ਹੋਏ ਭਾਰਤ ਤੋਂ ਪਾਕਿਸਤਾਨ ਵੱਲ ਨੂੰ ਜਾਂਦੇ ਹੋਏ ਮੁਸਲਮਾਨਾਂ ਦੇ ਕਾਫਲਿਆਂ ਨੂੰ ਵੀ ਲੰਗਰ ਵਰਤਾਏ ਗਏ ਅਤੇ ਉਹਨਾਂ ਨੂੰ ਸਰਹੱਦ ਤੋਂ ਪਾਰ ਸੁਰੱਖਿਅਤ ਪਹੁੰਚਾਇਆ ਗਿਆ।

ਇਸ ਫਿਰਕੂ ਮਾਹੌਲ ਨੇ ਭਾਰਤੀ ਸ਼ਾਸਤਰੀ ਸੰਗੀਤ ਅਤੇ ਪਰੰਪਰਾਗਤ ਗੁਰਮਤਿ ਸੰਗੀਤ ਤੇ ਵੀ ਆਪਣੀ ਕਾਲੀ ਪਰਛਾਈ ਪਸਾਰ ਦਿੱਤੀ। ਹਰਮੰਦਰ ਸਾਹਿਬ ਨੇ ਬਹੁਤ ਸਾਰੇ ਮੁਸਲਿਮ ਰਬਾਬੀ ਅਤੇ ਗਵਈਏ ਗਵਾ ਦਿੱਤੇ। ਤਲਵੰਡੀ ਤੇ ਪੰਜਾਬ ਘਰਾਨੇ ਵੱਖਰੇ ਹੋ ਗਏ, ਜਿਸ ਨਾਲ ਸਭਿੱਅਤਾ ਤੇ ਸਭਿੱਆਚਾਰ ਦੀਆਂ ਵਿਸ਼ੇਸ਼ਤਾਵਾਂ ਵੀ ਖਤਮ ਹੋ ਗਈਆਂ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸੂਝ ਅਤੇ ਦੂਰਦਰਸ਼ਿਤਾ ਨੇ ਸਤਿਗੁਰੂ ਜਗਜੀਤ ਸਿੰਘ ਜੀ ਵਿੱਚ ਵਿਸ਼ਵਾਸ ਰੱਖ ਕੇ ਆਪਣੀ ਸੰਪਰਦਾ ਨੂੰ ਵੰਡ ਦੇ ਸਦਮੇ ਵਿੱਚੋਂ ਕੱਢ ਕੇ ਮੁੜ ਬਹਾਲ ਕੀਤਾ। ਸਤਿਗੁਰੂ ਜਗਜੀਤ ਸਿੰਘ ਜੀ ਨੇ ਸ਼ਰਨਾਰਥੀਆਂ ਵਾਸਤੇ ਅਣਥੱਕ ਕੰਮ ਕੀਤਾ ਅਤੇ ਸਿਰਸਾ ਇਲਾਕੇ ਦੇ ਵਿਕਾਸ ਦਾ ਧੁਰਾ ਬਣ ਗਏ। ਇਸ ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਦੀ ਪ੍ਰਸ਼ੰਸਾ ਕਰਨੀ ਬਣਦੀ ਹੈ ਕਿ ਲਗਭਗ 20 ਪਿੰਡਾਂ ਦੀ ਜਮੀਨ ਵਾਹੀ ਲਈ ਵੰਡੀ ਗਈ। ਬੀਜ ਬੀਜਣਾ, ਜਮੀਨ ਵਾਹੁਣਾ ਤੇ ਫਸਲ ਕੱਟਣੀ ਇਹ ਸਭ ਏਕਤਾ ਦਾ ਉਦਾਹਰਨ ਬਣ ਗਿਆ ਜਿਸਨੇ ਇਹ ਸਿੱਧ ਕਰ ਦਿੱਤਾ ਕਿ ਇੱਕ ਵਿਸ਼ਵਾਸ ਕੀ ਕੁੱਝ ਕਰ ਸਕਦਾ ਹੈ।

ਇਸ ਤਰ੍ਹਾਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਜੀਵਨ ਕਾਲ ਦੇ 39 ਸਾਲ ਆਪਣੇ ਪਿਤਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਦ ਚਿੰਨ੍ਹਾਂ ਤੇ ਚਲਦੇ ਹੋਏ ਇੱਕ ਗੁਰ ਸਿੱਖ ਵਜੋਂ ਬੜੀ ਲਗਨ ਅਤੇ ਉਤਸ਼ਾਹ ਵਿੱਚ ਬਤੀਤ ਕੀਤੇ। ਉਹਨਾਂ ਕਦੇ ਕੋਈ ਸਵਾਲ ਨਹੀਂ ਕੀਤਾ। ਆਪਣੀ ਤਕਲੀਫ ਕਦੇ ਨਹੀਂ ਬਿਆਨ ਕੀਤੀ, ਬਸ ਅਣਥੱਕ ਕੋਸ਼ਿਸ਼ ਕਰਦੇ ਰਹੇ। ਇੱਥੋਂ ਤੱਕ ਕਿ ਕਦੇ ਕਿਸੇ ਨੂੰ ਇਹ ਮਹਿਸੂਸ ਨਹੀਂ ਹੋਣ ਦਿੱਤਾ ਕਿ ਉਹ ਗੁਰੂ ਪੁੱਤਰ ਹਨ। ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਉਹਨਾਂ ਦੀ ਸ਼ਲਾਘਾ ਹੀ ਕਰਦੇ ਸਨ। ਉਹਨਾਂ ਨੇ ਇੱਕ ਵਾਰੀ ਭਾਵੁਕ ਹੋ ਕੇ ਕਿਹਾ ਸੀ ਕਿ, "ਪੁੱਤਰ, ਤੂੰ ਮੇਰਾ ਬੇਟਾ ਹੀ ਨਹੀਂ, ਮੇਰਾ ਮਿੱਤਰ ਵੀ ਹੈਂ।"

ਕਿਸਮਤ ਨੇ ਪਲਟਾ ਮਾਰਿਆ ਤੇ ਜਿਵੇਂ ਹੀ ਸੂਰਜ ਢਲਿਆ, 21-22 ਅਗਸਤ 1959 ਦੀ ਰਾਤ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਸਤਿਗੁਰੂ ਪ੍ਰਤਾਪ ਸਿੰਘ ਜੀ ਬ੍ਰਹਮਲੀਨ ਹੋ ਗਏ। ਆਪਣੇ ਗੁਰੂ ਪਿਤਾ ਦੀ ਇੱਛਾ ਤੇ ਸਥਿਰ ਰਹਿੰਦੇ ਹੋਏ ਅਤੇ ਉਹਨਾਂ ਦੇ ਵਿਸ਼ਵਾਸ ਦਾ ਆਦਰ ਮਾਨ ਕਰਦੇ ਹੋਏ ਸਤਿਗੁਰੂ ਜੀ ਨੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਰੂਪ ਵਿੱਚ ਆਪਣਾ ਆਸਨ ਗ੍ਰਹਿਣ ਕੀਤਾ। ਇਤਿਹਾਸ ਗਵਾਹ ਹੈ ਕਿ ਇੱਥੋਂ ਹੀ ਨਾਮਧਾਰੀਆਂ ਦੀ ਤਰੱਕੀ ਅਤੇ ਵਿਕਾਸ ਦੇ ਨਾਲ ਨਾਲ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸੁਪਨੇ ਵੀ ਸਾਕਾਰ ਹੋਣ ਲੱਗੇ।

ਸੱਠਵੇ ਦਹਾਕੇ ਦੇ ਸ਼ੁਰੂ ਵਿੱਚ ਜੋਸ਼ ਭਰਪੂਰ ਨਵੀਂ ਪੀੜ੍ਹੀ ਉੱਭਰ ਕੇ ਸਾਹਮਣੇ ਆਈ। ਉਦਯੋਗੀਕਰਨ ਅਤੇ ਅੰਤਰਰਾਸ਼ਟਰੀ ਵਪਾਰ ਨੇ ਭੂਗੋਲਿਕ ਸੀਮਾਵਾਂ ਨੂੰ ਧੁੰਦਲਾ ਕਰ ਦਿੱਤਾ। ਭਾਰਤ ਵਿੱਚ ਪੱਛਮੀ ਸੰਗੀਤ ਅਤੇ ਪਾੱਪ ਸਭਿਆਚਾਰ ਦਾ ਦਾਖਿਲਾ ਹੋ ਗਿਆ। ਭਾਰਤੀ ਸ਼ਾਸਤਰੀ ਸੰਗੀਤ ਅਤੇ ਪਰੰਪਰਾਗਤ ਗੁਰਮਤਿ ਸੰਗੀਤ ਦੀ ਘਟਦੀ ਲੋਕਪ੍ਰਿਯਤਾ ਨੂੰ ਇੱਕ ਨਵੇਂ ਆਯਾਮ ਦੀ ਜ਼ਰੂਰਤ ਸੀ। ਕਲਾ ਨੂੰ ਲੱਭਣ ਵਿੱਚ ਮਾਹਿਰ ਸਤਿਗੁਰੂ ਜੀ ਨੇ ਨੌਜਵਾਨ ਪੀੜ੍ਹੀ ਨਾਲ ਜੁੜਨਾ ਸ਼ੁਰੂ ਕੀਤਾ। ਸਤਿਗੁਰੂ ਜੀ ਨੇ ਆਪਣੀ ਚੁੰਬਕੀ ਸ਼ਖਸੀਅਤ ਅਤੇ ਨੂਰ ਨਾਲ ਸੰਸਾਰ ਭਰ ਤੋਂ ਨਾਮਧਾਰੀ ਨੌਜਵਾਨਾਂ ਦਾ ਧਿਆਨ ਆਪਣੇ ਵੱਲ ਖਿੱਚ ਕੇ ਪ੍ਰੇਰਿਤ ਕੀਤਾ। ਇਸ ਤਰ੍ਹਾਂ ਉਹਨਾਂ ਨੇ ਨੌਜਵਾਨ ਊਰਜਾ ਨੂੰ ਨਿਜੀ ਤੌਰ ਤੇ ਵੀ ਅਤੇ ਸਾਰੀ ਬਰਾਦਰੀ ਦੇ ਭਲੇ ਲਈ ਵੀ ਵਰਤਿਆ। 1965 ਵਿੱਚ ਨਾਮਧਾਰੀ ਵਿਦਿਅਕ ਜੱਥੇ ਦੀ ਸਥਾਪਨਾ ਕੀਤੀ ਗਈ। ਜ਼ਿੰਦਗੀ ਦੇ ਹਰ ਖੇਤਰ ਵਿੱਚੋਂ ਨੌਜਵਾਨਾਂ ਤੋਂ ਸਲਾਹ ਲਈ ਗਈ ਅਤੇ ਅਧਿਆਤਮਕ ਤੌਰ ਤੇ ਮਜ਼ਬੂਤ, ਸਭਿਆਚਾਰਕ ਤੌਰ ਤੇ ਸੰਵੇਦਨਸ਼ੀਲ ਅਤੇ ਆਰਥਿਕ ਤੌਰ ਤੇ ਲਚਕੀਲਾ ਪੰਥ ਬਣਾਉਣ ਦੀ ਕੋਸ਼ਿਸ਼ ਕੀਤੀ ਗਈ। ਇਸਦਾ ਉਦੇਸ਼ ਸੀ ਕਿ ਪੰਥ ਦੇ ਸਿੱਖ ਮੰਨੇ ਪ੍ਰਮੰਨੇ ਹੋਣ ਜੋ ਕਿ ਹਰ ਦਾਇਰੇ ਵਿੱਚ ਪੰਥ ਦੀ ਅਗਵਾਈ ਕਰਨ, ਚਾਹੇ ਉਹ ਖੇਤੀਬਾੜੀ ਹੋਵੇ, ਸੰਗੀਤ ਹੋਵੇ, ਵਪਾਰ ਹੋਵੇ, ਰਾਜਨੀਤੀ ਹੋਵੇ ਜਾਂ ਖੇਡਾਂ ਹੋਣ।

ਜੇ ਸੰਗੀਤ ਦੀ ਗੱਲ ਕਰੀਏ ਤਾਂ ਸਤਿਗੁਰੂ ਜੀ ਨੇ ਆਪਣੇ ਪਿਤਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਦ ਚਿੰਨ੍ਹਾਂ ਤੇ ਚੱਲਦੇ ਹੋਏ ਆਪਣੇ ਛੋਟੇ ਭਰਾਤਾ ਮਹਾਰਾਜ ਬੀਰ ਸਿੰਘ ਜੀ (ਪਖਾਵਜ ਵਜਾਉਣ ਦੇ ਮਾਹਿਰ ਉਸਤਾਦ), ਗੁਰਮਤਿ ਵਿਦਿਆਲਾ ਤੋਂ ਇੱਕ ਹੋਰ ਸਹਿਪਾਠੀ ਸੇਠ ਚੰਦਰਹਾਸ, ਅੰਮ੍ਰਿਤਸਰ ਤੋਂ ਪੰਡਤ ਮਹਾਦੇਵ ਪ੍ਰਸ਼ਾਦ ਕੱਥਕ ਅਤੇ ਉਨ੍ਹਾਂ ਦੇ ਸਪੁੱਤਰ ਕੇ. ਮਹਾਵੀਰ ਨੂੰ ਜੀਵਨ ਨਗਰ, ਸਿਰਸਾ ਦੇ ਵਿਦਿਆਰਥੀਆਂ ਨੂੰ ਸੰਗੀਤ ਸਿਖਾਉਣ ਲਈ ਚੁਣਿਆ। ਯਾਤਰਾਵਾਂ ਤੇ ਦੌਰਿਆਂ ਵਿੱਚ ਵਿਅਸਤ ਹੋਣ ਦੇ ਬਾਵਜੂਦ ਸਤਿਗੁਰੂ ਜੀ ਜਦੋਂ ਵੀ ਸ਼ਹਿਰ ਵਿੱਚ ਹੁੰਦੇ ਉਹ ਜ਼ਰੂਰ ਸ਼ਾਮ ਨੂੰ ਸੰਗੀਤ ਬੈਠਕ ਵਿੱਚ ਬੈਠਦੇ ਵੀ ਅਤੇ ਹਿੱਸਾ ਵੀ ਲੈਂਦੇ। ਇਹ ਅਭਿਆਸ ਸਾਰਾ ਜੀਵਨ ਪ੍ਰਚਲਿਤ ਰਿਹਾ। ਭਾਵੇਂ ਗਾਇਨ ਦੀ ਸ਼ੈਲੀ ਧਰੁਪਦ ਹੀ ਰਹੀ, ਪਰ ਸਤਿਗੁਰੂ ਜੀ ਨਵੀਆਂ ਰੀਤਾਂ ਘੜ੍ਹਨ ਦੇ ਇੱਛੁਕ ਸਨ। ਆਪਣੀ ਘਾਲਣਾ ਨਾਲ ਉਹਨਾਂ ਨੇ ਛੇਵੇਂ ਦਹਾਕੇ ਦੇ ਅੰਤ

ਵਿੱਚ ਆਪਣੇ ਗਾਇਨ ਅਤੇ ਵਾਦਨ ਵਿੱਚ ਤਿਹਾਈ ਦਾ ਸਮਾਵੇਸ਼ ਕੀਤਾ। ਆਉਣ ਵਾਲੇ ਸਮੇਂ ਵਿੱਚ ਇਹ ਸਤਿਗੁਰੂ ਜੀ ਦੇ ਗਾਇਨ ਅਤੇ ਵਾਦਨ ਦੀ ਵਿਲਖੱਣਤਾ ਬਣ ਗਈ।

ਸਤਿਗੁਰੂ ਜੀ ਨੇ ਆਪਣੀ ਦੂਰਦਰਸ਼ਿਤਾ ਨਾਲ ਨਾ ਸਿਰਫ ਵਿਦਿਆਰਥੀਆਂ ਦੀ ਸਗੋਂ ਉਸਤਾਦਾਂ ਦੀ ਵੀ ਭਾਲ ਕੀਤੀ ਜੋ ਕਿ ਬੱਚਿਆਂ ਨੂੰ ਸੰਗੀਤ ਸਿੱਖਿਆ ਦੇ ਸਕਣ। ਉਦਾਹਰਨ ਦੇ ਤੌਰ ਤੇ ਮੈਂ ਇੱਕ ਵਾਕਿਆ ਦੱਸਦਾ ਹਾਂ, ਜੋ ਕਿ ਸਤਿਗੁਰੂ ਜੀ ਦੀ ਵਿਲੱਖਣਤਾ ਦਰਸਾਉਂਦਾ ਹੈ। ਜਦੋਂ 1966 ਈ. ਵਿੱਚ ਉਹਨਾਂ ਸਰੋਦ ਦੇ ਮਾਹਿਰ ਉਸਤਾਦ ਅਮਜਦ ਅਲੀ ਖਾਨ ਜੀ ਨੂੰ ਲੱਭਿਆ। ਦੇਰ ਰਾਤ ਤੱਕ ਦੀ ਸੰਗੀਤ ਬੈਠਕ ਇੱਕ ਲੰਮੀ ਸੰਗਤ ਨਾਲ ਸਮਾਪਤ ਹੋਈ ਜਦੋਂ ਸਰੋਦ ਦੀ ਧੁਨੀ ਸਤਿਗੁਰੂ ਜੀ ਦੇ ਸੰਗੀਤ ਵਿੱਚ ਪਰੋਈ ਗਈ ਅਤੇ ਨਾਮਧਾਰੀ ਪੰਥ ਵਿੱਚ ਇਸ ਕਲਾ ਦਾ ਪਰਸਾਰ ਹੋਇਆ।

ਸੱਤਰ ਦੇ ਦਸ਼ਕ ਵਿੱਚ ਸਤਿਗੁਰੂ ਪ੍ਰਤਾਪ ਸਿੰਘ ਜੀ ਯਾਦਗਾਰੀ ਸੰਮੇਲਨਾਂ ਦਾ ਅਰੰਭ ਹੋਇਆ ਜਿਸ ਨਾਲ ਬਹੁਤ ਸਾਰੇ ਸੰਗੀਤ ਆਚਾਰੀਆ ਸਤਿਗੁਰੂ ਜੀ ਦੀ ਸਰਬਪੱਖੀ ਸ਼ਖਸੀਅਤ ਵੱਲ ਆਕਰਸ਼ਿਤ ਹੋਏ। ਉਹਨਾਂ ਵਿੱਚੋਂ ਮੁੱਖ ਨਾਂ ਹਨ– ਉਸਤਾਦ ਬਿਸਮਿਲ੍ਹਾ ਖਾਂ, ਉਸਤਾਦ ਅੱਲਾਰੱਖਾ ਖਾਂ, ਉਸਤਾਦ ਵਿਲਾਇਤ ਖਾਂ, ਪੰਡਤ ਜਸਰਾਜ, ਪੰਡਤ ਰਾਮ ਨਰਾਇਣ, ਪੰਡਤ ਸ਼ਿਵ ਕੁਮਾਰ ਸ਼ਰਮਾ, ਪੰਡਤ ਹਰੀ ਪ੍ਰਸਾਦ, ਪੰਡਤ ਬਿਰਜੂ ਮਹਾਰਾਜ ਅਤੇ ਹੋਰ ਬਹੁਤ ਸਾਰੇ। ਇਹ ਸੰਗੀਤ ਸਮਾਰੋਹ ਸਿਰਫ ਵੱਡੇ ਵੱਡੇ ਸੰਗੀਤ ਸ਼ਾਸਤਰੀਆਂ ਵਾਸਤੇ ਹੀ ਇੱਕ ਵੱਡੀ ਸਟੇਜ ਨਹੀਂ ਸਨ ਬਲਕਿ ਉੱਭਰ ਰਹੇ ਸੰਗੀਤ ਕਲਾਕਾਰਾਂ ਵਾਸਤੇ ਵੀ ਆਪਣੀ ਕਲਾ ਦਾ ਪ੍ਰਦਰਸ਼ਨ ਕਰਨ ਅਤੇ ਸਤਿਗੁਰੂ ਜੀ ਦਾ ਅਸ਼ੀਰਵਾਦ ਲੈਣ ਦਾ ਇੱਕ ਬਹੁਤ ਚੰਗਾ ਅਵਸਰ ਸਨ। ਸੰਗੀਤ ਦੇ ਮਸੀਹਾ ਸਤਿਗੁਰੂ ਜੀ ਦੀ ਕਿਰਪਾ ਨਾਲ 1973 ਦੇ ਸਤਿਗੁਰੂ ਪ੍ਰਤਾਪ ਸਿੰਘ ਸੰਗੀਤ ਸੰਮੇਲਨ ਵਿੱਚ ਪੰਡਤ ਰਾਜਨ ਮਿਸ਼ਰਾ ਅਤੇ ਪੰਡਤ ਸਾਜਨ ਮਿਸ਼ਰਾ ਦੀ ਕਲਾ ਪ੍ਰਦਰਸ਼ਨ ਤੋਂ ਬਾਅਦ ਸਤਿਗੁਰੂ ਜੀ ਨੇ ਉਹਨਾਂ ਨੂੰ ਭਾਰਤੀ ਸ਼ਾਸਤਰੀ ਸੰਗੀਤ ਨੂੰ ਆਪਣੇ ਵਿਵਸਾਏ (ਕੈਰੀਅਰ) ਵਜੋਂ ਅਪਨਾਉਣ ਲਈ ਪ੍ਰੇਰਿਆ। ਇੱਥੋਂ ਤੱਕ ਕਿ ਉਹਨਾਂ ਨੂੰ ਆਰਥਿਕ ਸਹਾਇਤਾ ਦੇਣ ਲਈ ਕਿਹਾ, ਜਦੋਂ ਤੱਕ ਕਿ ਉਹ ਆਪਣੇ ਆਪ ਨੂੰ ਵੱਡੇ ਕਲਾਕਾਰਾਂ ਵਜੋਂ ਸਥਾਪਿਤ ਨਹੀਂ ਕਰ ਲੈਂਦੇ। ਉਸਤਾਦ ਅਮਜਦ ਅਲੀ ਖਾਂ ਦੇ ਸ਼ਬਦਾਂ ਵਿੱਚ– "ਸਿਰਫ ਸਤਿਗੁਰੂ ਜੀ ਨੇ ਹੀ ਸੰਗੀਤ ਸ਼ਾਸਤਰੀਆਂ, ਅਧਿਆਪਕਾਂ ਅਤੇ ਵਿਦਿਆਰਥੀਆਂ ਨੂੰ ਸਲਾਕਰਸ਼ਿਪ ਦੇਣ ਬਾਰੇ ਸੋਚਿਆ।"

ਸਤਿਗੁਰੂ ਜੀ ਦੀ ਦੂਰਦਰਸ਼ਿਤਾ ਅਤੇ ਵਿਸ਼ੇਸ਼ ਸੰਬੰਧਾਂ ਕਾਰਨ ਹੀ ਬਹੁਤ ਸਾਰੇ ਨਾਮਧਾਰੀ ਵਿਦਿਆਰਥੀਆਂ ਨੇ ਤਕਰੀਬਨ ਹਰੇਕ ਸੰਗੀਤ ਸ਼ਾਸਤਰੀ (ਜੋ ਵੀ ਸਤਿਗੁਰੂ ਜੀ ਦੇ ਸੰਪਰਕ ਵਿੱਚ ਆਏ) ਤੋਂ ਸੰਗੀਤ ਸਿੱਖਣਾ ਸ਼ੁਰੂ ਕਰ ਦਿੱਤਾ। ਸਤਿਗੁਰੂ ਜੀ ਨੇ ਸਿਰਫ ਨਾਮਧਾਰੀ ਬੱਚਿਆਂ ਤੇ ਹੀ ਕਿਰਪਾ ਨਹੀਂ ਕੀਤੀ ਸਗੋਂ ਹੋਰ ਵੀ ਜਿਹੜੇ ਪ੍ਰਤਿਭਾਸ਼ਾਲੀ ਨੌਜਵਾਨਾਂ ਨੇ ਸੰਗੀਤ ਸਿੱਖਣ ਵਿੱਚ ਦਿਲਚਸ਼ਪੀ ਦਿਖਾਈ, ਸਤਿਗੁਰੂ ਜੀ ਨੇ ਉਹਨਾਂ ਨੂੰ ਆਰਥਿਕ ਸਹਾਇਤਾ ਦੇ ਨਾਲ ਨਾਲ ਉਸਤਾਦਾਂ ਕੋਲ ਸੰਗੀਤ ਸਿੱਖਣ ਲਈ ਭੇਜਿਆ। ਬਹੁਤ ਸਾਰੇ ਸੰਗੀਤ ਸ਼ਾਸਤਰੀਆਂ ਨੂੰ ਸ੍ਰੀ ਭੈਣੀ ਸਾਹਿਬ ਬੁਲਾਇਆ ਗਿਆ ਅਤੇ ਵਿਸ਼ੇਸ਼ ਸੰਗੀਤ ਬੈਠਕਾਂ ਵਿੱਚ ਸੰਗੀਤ ਸੁਰਾਂ ਬਾਰੇ ਵਿਚਾਰ ਵਟਾਂਦਰਾ ਕੀਤਾ ਗਿਆ। ਸਤਿਗੁਰੂ ਜੀ ਆਪ ਬੜੇ ਉਤਸ਼ਾਹ ਅਤੇ ਚਾਅ ਨਾਲ ਇਸ ਵਿੱਚ ਸ਼ਾਮਿਲ ਹੁੰਦੇ ਸਨ। ਇਹ ਸੰਗੀਤ ਬੈਠਕਾਂ ਨੌਜਵਾਨ ਵਿਦਿਆਰਥੀਆਂ ਨੂੰ ਸੰਗੀਤ ਉਸਤਾਦਾਂ ਦੇ ਸਾਹਮਣੇ ਆਪਣੀ ਕਲਾ ਦਾ ਪ੍ਰਦਰਸ਼ਨ ਕਰਨ ਦਾ ਅਵਸਰ ਵੀ ਪ੍ਰਦਾਨ ਕਰਦੀਆਂ ਸਨ। ਮੰਨੇ ਪ੍ਰਮੰਨੇ ਕੱਥਕ ਆਚਾਰੀਆ ਪੰਡਤ ਬਿਰਜੂ ਮਹਾਰਾਜ ਦੇ ਸ਼ਬਦਾਂ ਵਿੱਚ– "ਸਤਿਗੁਰੂ ਜੀ ਦੀਆਂ ਬੈਠਕਾਂ ਇੱਕ ਰਾਜਾ ਦੇ ਸ਼ਾਹੀ ਦਰਬਾਰ ਵਾਂਗ ਹੁੰਦੀਆਂ ਸਨ ਜਿੱਥੇ ਸਾਰੇ ਸਰੋਤਾਂ ਤੋਂ ਸੰਗੀਤ ਕਲਾਕਾਰ ਇੱਕਠੇ ਆਪਣੀ ਕਲਾ ਦਾ ਪ੍ਰਦਰਸ਼ਨ ਕਰਦੇ ਸੀ ਜੋ ਇੱਕ ਅਲੌਕਿਕ ਨਜ਼ਾਰਾ ਪੇਸ਼ ਕਰਦਾ ਸੀ।"

ਜਦੋਂ ਵੀ ਸਤਿਗੁਰੂ ਜੀ ਅੰਮ੍ਰਿਤ ਵੇਲੇ ਆਸਾ ਦੀ ਵਾਰ ਜਾਂ ਦੁਪਿਹਰ ਦੇ ਨਿਤਨੇਮ ਤੋਂ ਬਾਅਦ ਕੀਰਤਨ ਵਿੱਚ ਗੁਰਬਾਣੀ ਦਾ ਗਾਇਨ ਕਰਦੇ ਸਨ ਤਾਂ ਇਹ ਵੀ ਰਾਗੀਆਂ ਵਾਸਤੇ ਅਤੇ ਹੋਰ ਸ਼ਾਮਿਲ ਹੋਣ ਵਾਲਿਆਂ ਵਾਸਤੇ ਇੱਕ ਕਲਾਸ ਲੈਣ ਵਾਂਗ ਹੀ ਹੁੰਦਾ ਸੀ। ਇਹਨਾਂ ਬੈਠਕਾਂ ਵਿੱਚ ਬਹੁਤ ਸਾਰੇ ਰਾਗਾਂ ਦੀਆਂ ਨਵੀਆਂ ਗੀਤਾਂ ਬਣਦੀਆਂ ਸਨ ਅਤੇ ਨਾਲੋ ਨਾਲ ਸਿੱਖ ਗੁਰੂਆਂ ਦੇ ਪੁਰਾਤਨ ਸੰਗੀਤ ਨੂੰ ਵੀ ਸੁਰੱਖਿਅਤ ਕੀਤਾ ਜਾਂਦਾ। ਗੁਰਮਤਿ ਕੀਰਤਨ ਦੀ ਪਰੰਪਰਾ ਨੂੰ ਮੁੜ ਬਹਾਲ ਕੀਤਾ ਗਿਆ। ਹਾਰਮੋਨੀਅਮ ਦੀ ਜਗ੍ਹਾ ਦਿਲਰੂਬਾ ਦਾ ਵਾਦਨ ਹੋਣ ਲੱਗਾ ਅਤੇ ਸਿਤਾਰ, ਸਰੋਦ, ਸਾਰੰਗੀ, ਸੰਤੂਰ, ਤਾਰ ਸ਼ਹਿਨਾਈ ਵਰਗੇ ਤੰਤੀ ਸਾਜ਼ ਸ਼ਾਮਿਲ ਕੀਤੇ ਗਏ। ਇਸ ਗੱਲ ਦਾ ਵਿਸ਼ੇਸ਼ ਧਿਆਨ ਰੱਖਿਆ ਜਾਂਦਾ ਸੀ ਕਿ ਗੁਰਬਾਣੀ ਨੂੰ ਰਾਗਾਂ ਵਿੱਚ ਹੀ ਗਾਇਆ ਜਾਵੇ ਅਤੇ ਤੁੱਕ, ਲਗਾਂ, ਮਾਤਰਾਵਾਂ ਦਾ ਵੀ ਪੂਰਾ ਧਿਆਨ ਰੱਖਿਆ ਜਾਵੇ। ਜ਼ਿਆਦਾਤਰ ਸ਼ਬਦਾਂ ਦੀਆਂ ਧੁਨਾਂ ਆਦਿ ਗੁਰੂ ਗ੍ਰੰਥ ਸਾਹਿਬ ਵਿੱਚੋਂ ਹੀ ਬਣਾਈਆਂ ਗਈਆਂ। ਇਸ ਦੇ ਨਾਲ ਹੀ ਸਤਿਗੁਰੂ ਗੋਬਿੰਦ ਸਿੰਘ ਜੀ ਦੀਆਂ ਕਾਵਿ ਰਚਨਾਵਾਂ ਦਾ ਪ੍ਰਚਾਰ ਕਰਨ ਲਈ ਸਤਿਗੁਰੂ ਜੀ ਦਸਮ ਗ੍ਰੰਥ ਵਿੱਚੋਂ ਵੀ ਧੁਨਾਂ ਅਤੇ ਗੀਤਾਂ ਦੀ ਰਚਨਾ ਕਰਦੇ ਸਨ। ਧਰੁਪੱਦ

ਨੂੰ ਝੱਪ ਤਾਲ, ਚਾਰ ਤਾਲ, ਧਮਾਰ, ਪੰਚਮ ਸਵਾਰੀ ਆਦਿ ਵਿੱਚ ਹੀ ਗਾਉਣ ਦਾ ਪ੍ਰਚਲਣ ਸੀ, ਪਰ ਸਤਿਗੁਰੂ ਜੀ ਨੇ ਧਰੁਪੱਦ ਨੂੰ ਨੌਂ, ਗਿਆਰ੍ਹਾ, ਤੇਰ੍ਹਾਂ, ਸਤਾਰਾਂ, ਅਠਾਰ੍ਹਾਂ, ਉੱਨੀ ਅਤੇ ਵੀਹ ਮਾਤਰਾ ਵਿੱਚ ਗਾਇਆ। ਉਹਨਾਂ ਨੇ ਬਹੁਤ ਸਾਰੀਆਂ ਰੀਤਾਂ ਵਿੱਚ 7¾, 10¾, 13⅞, 14½, 14¾ ਆਦਿ ਮਾਤਰਾਵਾਂ ਵਿੱਚ ਗਾ ਕੇ ਸੰਗੀਤ ਉਸਤਾਦਾਂ ਅਤੇ ਵਿਦਿਆਰਥੀਆਂ ਨੂੰ ਹੈਰਾਨ ਕਰ ਦਿੱਤਾ। ਉਸਤਾਦ ਵਿਲਾਇਤ ਖਾਂ ਸਾਹਿਬ ਦੇ ਸ਼ਬਦਾਂ ਵਿੱਚ– "ਸੁਰ ਅਤੇ ਤਾਲ ਸਤਿਗੁਰੂ ਜੀ ਦੀਆਂ ਰਗਾਂ ਵਿੱਚ ਵੱਸਦੇ ਹਨ।''

ਦਿਲਰੂਬਾ ਉਹਨਾਂ ਦਾ ਪਸੰਦੀਦਾ ਸਾਜ਼ ਸੀ। ਜਦੋਂ ਵੀ ਸਤਿਗੁਰੂ ਜੀ ਗੁਰਬਾਣੀ ਦਾ ਗਾਇਨ ਕਰਦੇ ਅਤੇ ਦਿਲਰੂਬਾ ਵਜਾਉਂਦੇ ਸਨ, ਇੰਝ ਲੱਗਦਾ ਸੀ ਕਿ ਸਮਾਂ ਹੀ ਰੁੱਕ ਗਿਆ ਹੈ, ਇੱਕ ਆਤਮਿਕ ਸੁੱਖ ਦਾ ਅਹਿਸਾਸ ਹੁੰਦਾ ਸੀ। ਦਿਲਰੂਬਾ ਦੀਆਂ ਤਰਬਾਂ ਦੇ ਉੱਪਰ ਉਹਨਾਂ ਦਾ ਲੈਅਕਾਰੀ ਨ੍ਰਿਤ ਸਾਨੂੰ ਕੁਦਰਤ ਦੁਆਰਾ ਬਖ਼ਸ਼ੀਆਂ ਸੁਰਾਂ ਦੀ ਯਾਦ ਦਿਲਾਉਂਦਾ ਸੀ। ਜਦੋਂ ਉਹ ਆਪਣੀ ਮੌਜ ਵਿੱਚ ਆ ਕੇ ਤਾਲਾਂ ਦੀਆਂ ਮਾਤਰਾਵਾਂ ਦਾ ਜੋੜ ਤੋੜ ਕਰਦੇ ਸੀ ਤਾਂ ਇੰਝ ਪ੍ਰਤੀਤ ਹੁੰਦਾ ਸੀ ਕਿ ਬ੍ਰਹਿਮੰਡ ਦੀ ਚਾਲ ਨੂੰ ਨਿਯੰਤਰਿਤ ਕਰ ਰਹੇ ਸਨ। ਸਤਿਗੁਰੂ ਜੀ ਤੀਨ ਤਾਲ ਵਿੱਚ ਦਸ ਅਤੇ ਗਿਆਰਾ ਮਾਤਰਾਵਾਂ ਵਜਾ ਕੇ ਸਰੋਤਿਆਂ ਨੂੰ ਕੀਲ ਲੈਂਦੇ ਸਨ। ਉਹਨਾਂ ਦਾ ਸੰਗੀਤ ਦੇ ਪ੍ਰਤੀ ਪ੍ਰੇਮ ਉਹਨਾਂ ਦੀਆਂ ਰੋਜ ਦੀਆਂ ਕਿਰਿਆਵਾਂ ਵਿੱਚ ਡੁੱਲ-ਡੁੱਲ ਪੈਂਦਾ ਦਿਖਾਈ ਦੇਂਦਾ ਸੀ। ਰੀਤਾਂ ਬਣਾਈਆਂ ਜਾਂਦੀਆਂ ਸਨ ਅਤੇ ਸਫਰ ਕਰਦੇ ਸਮੇਂ, ਵਾਰਤਾਲਾਪ ਸਮੇਂ, ਕਿਸੇ ਸਮਾਗਮ ਵਿੱਚ, ਖੇਡ ਦੇ ਮੈਦਾਨ ਵਿੱਚ ਅਤੇ ਭੋਜਨ ਛਕਦੇ ਸਮੇਂ ਸੰਗੀਤ ਦਾ ਪ੍ਰਵਾਹ ਨਿਰੰਤਰ ਹੁੰਦਾ ਰਹਿੰਦਾ ਸੀ। ਸੰਗੀਤ ਉਹਨਾਂ ਦੀ ਦਿਲ ਦੀ ਧੜਕਣ ਸੀ ਜੋ ਸਾਰਿਆਂ ਨੂੰ ਉਹਨਾਂ ਦੇ ਨਜ਼ਦੀਕ ਲਿਆਉਂਦਾ ਸੀ।

ਸੰਗੀਤ ਦੇ ਬੁੱਧੀਮਾਨ ਵਿਦਿਆਰਥੀ ਹੋਣ ਦੇ ਨਾਤੇ ਸਤਿਗੁਰੂ ਜੀ ਨੇ ਅੱਸੀ ਦੇ ਦਹਾਕੇ ਵਿੱਚ ਗਾਇਨ ਦੀ ਖਿਆਲ ਗਾਇਕੀ ਦੀ ਸ਼ੁਰੂਆਤ ਕੀਤੀ। ਵਿਦਿਆਰਥੀਆਂ ਨੂੰ ਤਤਕਾਲ ਰਚਨਾ ਬਨਾਉਣ ਲਈ ਪ੍ਰੇਰਿਤ ਕੀਤਾ ਜਾਂਦਾ ਸੀ ਅਤੇ ਗੁਰਬਾਣੀ ਦੀਆਂ ਰੀਤਾਂ ਵਿੱਚ ਤਾਨਾਂ ਅਤੇ ਸਰਗਮਾਂ ਪਾ ਕੇ ਆਪਣੇ ਭਾਵ ਪ੍ਰਗਟ ਕੀਤੇ ਜਾਂਦੇ ਸੀ। ਭਿੰਨ ਭਿੰਨ ਘਰਾਨਿਆਂ ਦੀ ਗਾਇਨ ਸ਼ੈਲੀ (ਜਿੱਥੋਂ ਜਿੱਥੋਂ ਵੀ ਵਿਦਿਆਰਥੀ ਸਿੱਖ ਕੇ ਆਏ ਸਨ) ਦੀ ਖ਼ੁਸ਼ਬੋ ਨੇ ਸੰਗੀਤ ਨੂੰ ਇੱਕ ਨਵਾਂ ਆਯਾਮ ਦਿੱਤਾ। ਉਸ ਵੇਲੇ ਤੱਕ ਭਾਵੇਂ ਪੂਰਾ ਧਿਆਨ ਮੁੱਖ ਤੌਰ ਤੇ ਗੁਰਬਾਣੀ ਕੀਰਤਨ ਵੱਲ ਹੀ ਸੀ, ਪਰ ਤਲਵੰਡੀ ਘਰਾਨੇ ਦੀਆਂ ਰੀਤਾਂ ਨੂੰ ਜਾਨਣ ਵਾਲੇ ਵਿਦਿਆਰਥੀਆਂ ਦੀ ਘਾਟ ਵੀ ਚਿੰਤਾ ਦਾ ਵਿਸ਼ਾ ਸੀ। ਸ਼ਾਇਦ ਇਸੇ ਗੱਲ ਨੂੰ ਧਿਆਨ ਵਿੱਚ ਰੱਖਦੇ ਹੋਏ ਸਤਿਗੁਰੂ ਜੀ ਨੇ 1982 ਵਿੱਚ ਪ੍ਰਤਿਭਾਸ਼ਾਲੀ ਵਿਦਿਆਰਥੀਆਂ ਨੂੰ ਆਪ ਇਹ ਰੀਤਾਂ ਸਿਖਾਉਣੀਆਂ ਸ਼ੁਰੂ ਕਰ ਦਿੱਤੀਆਂ। ਸੱਤਰ ਦੇ ਦਸ਼ਕ ਦੇ ਪਹਿਲੇ ਪੂਰ ਦੇ ਸਫਲ ਵਿਦਿਆਰਥੀਆਂ ਨੂੰ ਸਿਰਫ ਭਾਰਤ ਦੇ ਹੀ ਨਹੀਂ ਸਗੋਂ ਵਿਦੇਸ਼ਾਂ ਵਿੱਚ ਜਿਵੇਂ ਥਾਈਲੈਂਡ, ਯੂ.ਕੇ., ਯੂ.ਐਸ.ਏ., ਕੈਨੇਡਾ ਅਤੇ ਅਫਰੀਕਾ ਦੇ ਨਾਮਧਾਰੀ ਕੇਂਦਰਾਂ ਵਿੱਚ ਸੰਗੀਤ ਸਿਖਾਉਣ ਲਈ ਪ੍ਰੇਰਿਤ ਕੀਤਾ ਗਿਆ। ਸਤਿਗੁਰੂ ਜੀ ਨੇ ਸਾਰੇ ਸੰਸਾਰ ਭਰ ਵਿੱਚ ਉਤਸਕ ਨੌਜਵਾਨਾਂ ਦੀ ਭਾਲ ਜਾਰੀ ਰੱਖੀ ਅਤੇ ਆਪ ਉਹਨਾਂ ਨੂੰ ਸੰਗੀਤ ਦੀ ਦੁਨੀਆਂ ਵਿੱਚ ਪ੍ਰਵੇਸ਼ ਕਰਾਇਆ। ਇਸ ਤੋਂ ਵੀ ਅੱਗੇ ਸਤਿਗੁਰੂ ਜੀ ਨੇ ਭਵਿੱਖ ਵੱਲ ਵੇਖਦੇ ਹੋਏ ਕੁੜੀਆਂ ਨੂੰ ਵੀ ਛੋਟੀ ਉਮਰ ਤੋਂ ਸੰਗੀਤ ਸਿਖਲਾਈ ਦੇਣ ਲਈ ਉਤਸ਼ਾਹਿਤ ਕੀਤਾ। ਸਤਿਗੁਰੂ ਜੀ ਦੀ ਇਹ ਧਾਰਨਾ ਸੀ ਕਿ ਉਹ ਮਾਂ ਜਿਸਦੇ ਅੰਦਰ ਸੰਗੀਤ ਵਸਿਆ ਹੈ, ਉਹ ਆਪਣੇ ਬੱਚਿਆਂ ਅੰਦਰ ਵੀ ਸੰਗੀਤ ਦਾ ਪਰਸਾਰ ਕਰੇਗੀ। ਇਸ ਤਰ੍ਹਾਂ ਇਸ ਮਹਾਨ ਪਰੰਪਰਾ ਦੇ ਭਵਿੱਖ ਨੂੰ ਸੁਰੱਖਿਅਤ ਕੀਤਾ।

ਉਹਨਾਂ ਦਾ ਸੰਗੀਤ ਪ੍ਰਤੀ ਪ੍ਰੇਮ ਅਤੇ ਇੱਕਰੂਪਤਾ ਇੱਕ ਵਾਰੀ ਫੇਰ ਸਾਹਮਣੇ ਆਈ ਜਦੋਂ ਜੁਲਾਈ 1992 ਵਿੱਚ ਉਹਨਾਂ ਨੂੰ ਦਿਲ ਦੀ ਬਿਮਾਰੀ ਹੋਈ। ਆਸਟਰੇਲੀਆ ਵਿੱਚ ਦਿਲ ਦੇ ਸਫਲ ਆਪਰੇਸ਼ਨ ਤੋਂ ਬਾਅਦ ਉਹਨਾਂ ਨੂੰ ਆਰਾਮ ਕਰਨ ਲਈ ਕਿਹਾ ਗਿਆ। ਸੰਗੀਤ ਦਾ ਇਹ ਜਬਰੀ ਵਿਰਾਮ ਉਹਨਾਂ ਦੇ ਉਮਾਹ ਨੂੰ ਘੱਟ ਨਹੀਂ ਕਰ ਸਕਿਆ ਤੇ ਉਹ ਅਕਸਰ ਡਾਕਟਰਾਂ ਨੂੰ ਪੁੱਛਦੇ ਕਿ ਉਹ ਦੁਬਾਰਾ ਕਦੋਂ ਗਾ ਸਕਦੇ ਹਨ। ਜਦੋਂ ਅਕਤੂਬਰ ਦੇ ਮੱਧ ਵਿੱਚ ਉਹਨਾਂ ਤੋਂ ਇਹ ਪਾਬੰਦੀ ਹਟਾਈ ਗਈ ਤਾਂ ਉਹਨਾਂ ਦੀ ਖ਼ੁਸ਼ੀ ਦਾ ਕੋਈ ਟਿਕਾਣਾ ਨਾ ਰਿਹਾ। ਉਸੇ ਦਿਨ ਨਾ ਸਿਰਫ ਉਹਨਾਂ ਨੇ ਗਾਇਆ, ਸਗੋਂ ਇੱਕ ਰੀਤ ਦੀ ਰਚਨਾ ਵੀ ਕਰ ਦਿੱਤੀ, ਜਿੱਥੋਂ ਛੱਡਿਆ ਸੀ ਉੱਥੋਂ ਹੀ ਸ਼ੁਰੂ ਕਰਕੇ ਸਾਰੀ ਉਪਸਥਿਤ ਸੰਗਤ ਨੂੰ ਮੁਗਧ ਕਰ ਦਿੱਤਾ।

ਨਾਮਧਾਰੀ ਕਲਾ ਕੇਂਦਰ – ਸ੍ਰੀ ਭੈਣੀ ਸਾਹਿਬ ਵਿਖੇ ਛੋਟੇ ਬੱਚਿਆਂ ਅਤੇ ਨੌਜਵਾਨਾਂ ਨੂੰ ਸਿਖਾਉਣ ਲਈ ਸੰਗੀਤ ਦਾ ਸਕੂਲ ਸ਼ੁਰੂ ਕੀਤਾ ਗਿਆ। ਸਵੇਰੇ 2 ਵਜੇ ਹੀ ਬੱਚਿਆਂ ਨੂੰ ਜਗਾਉਣ ਨਾਲ ਦਿਨ ਦੀ ਸ਼ੁਰੂਆਤ ਹੋ ਜਾਂਦੀ ਸੀ। 3 ਵਜੇ ਸੰਗੀਤ ਦੀਆਂ ਜਮਾਤਾਂ ਸ਼ੁਰੂ ਹੋ ਜਾਂਦੀਆਂ ਸਨ। ਬੱਚਿਆਂ ਦੇ ਗਾਇਨ, ਤਬਲਾ, ਸਿਤਾਰ, ਸੰਤੂਰ ਅਤੇ ਦਿਲਰੂਬਾ ਆਦਿ ਸਿੱਖਣ ਦੀਆਂ ਆਵਾਜ਼ਾਂ ਨਾਲ ਸਕੂਲ ਗੂੰਜ ਉੱਠਦਾ ਸੀ। ਸਤਿਗੁਰੂ ਜੀ ਦੁਆਰਾ ਅਚਾਨਕ ਆ ਕੇ ਨਿਰੀਖਣ ਕਰਨ

ਨਾਲ ਅਧਿਆਪਕ ਅਤੇ ਵਿਦਿਆਰਥੀ ਸਾਵਧਾਨ ਰਹਿੰਦੇ ਸਨ। ਦਿਨ ਚੜ੍ਹਦੇ ਆਮ ਵਾਂਗ ਬੱਚੇ ਸਕੂਲ ਜਾਂਦੇ ਸੀ ਅਤੇ ਦੋਪਹਿਰੋਂ ਬਾਅਦ ਕਲਾ ਕੇਂਦਰ ਵਿੱਚ ਵਾਪਿਸ ਆ ਜਾਂਦੇ ਸੀ। ਸ਼ਾਮ ਦੀਆਂ ਸੰਗੀਤ ਬੈਠਕਾਂ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਹੁੰਦੀਆਂ ਸਨ ਅਤੇ ਕੋਈ ਵੀ ਵਿਦਿਆਰਥੀ ਇਸ ਨੂੰ ਛੱਡਣਾ ਨਹੀਂ ਚਾਹੁੰਦਾ ਸੀ ਕਿਉਂਕਿ ਇਹਨਾਂ ਬੈਠਕਾਂ ਵਿੱਚ ਸਤਿਗੁਰੂ ਜੀ ਦੀ ਕਿਰਪਾ ਨਾਲ ਸੰਗੀਤ ਸਤਿਗੁਰੂ ਜੀ ਨੂੰ ਅਤੇ ਉਹਨਾਂ ਦੇ ਵਿਦਿਆਰਥੀਆਂ ਨੂੰ ਆਪਸ ਵਿੱਚ ਜੋੜਦਾ ਸੀ।

ਸਿੱਖ ਗੁਰੂ ਸਾਹਿਬਾਨ ਦੇ ਸਿਧਾਂਤਾਂ ਦਾ ਪ੍ਰਚਾਰ ਕਰਨ ਲਈ ਸਤਿਗੁਰੂ ਜੀ ਨੇ ਆਦਿ ਗੁਰੂ ਗ੍ਰੰਥ ਸਾਹਿਬ ਵਿੱਚ ਆਏ (ਗੁਆਚ ਗਏ) ਰਾਗਾਂ ਦੀ ਭਾਲ ਕਰਨੀ ਸ਼ੁਰੂ ਕਰ ਦਿੱਤੀ। ਪੁਰਾਣੀਆਂ ਰਵਾਇਤੀ ਗੀਤਾਂ ਨੂੰ (ਜਿਵੇਂ ਕਿ ਧੁਨੀਆਂ) ਫੇਰ ਤੋਂ ਸੁਰਜੀਤ ਕੀਤਾ ਗਿਆ ਅਤੇ ਇਹਨਾਂ ਤੋਂ ਇਲਾਵਾ ਹੋਰਨਾਂ ਦਾ ਨਿਰਮਾਣ ਕੀਤਾ ਗਿਆ। ਪੁਰਾਤਨ ਭਾਰਤੀ ਤੰਤੀ ਸਾਜ ਜੋ ਕਿ ਹੁਣ ਤੱਕ ਲੁਪਤ ਹੋਣ ਦੀ ਕਗਾਰ ਤੇ ਸਨ, ਦੀ ਮੁੜ ਬਹਾਲੀ ਅਤੇ ਸਾਂਭ ਸੰਭਾਲ ਵੱਲ ਵਿਸ਼ੇਸ਼ ਧਿਆਨ ਦਿੱਤਾ ਗਿਆ ਅਤੇ ਸਾਜ ਬਣਾਉਣ ਵਾਲੇ ਗੁਣਵਾਨ ਵਿਅਕਤੀਆਂ ਦਾ ਸਨਮਾਨ ਕੀਤਾ ਗਿਆ। ਐਨਾ ਉਤਸ਼ਾਹ ਸੀ ਕਿ ਦਿਨ ਹੋਵੇ ਜਾਂ ਰਾਤ, ਚਾਹੇ ਸਤਿਗੁਰੂ ਜੀ ਭਾਰਤ ਵਿੱਚ ਹੋਣ ਜਾਂ ਵਿਦੇਸ਼ ਵਿੱਚ, ਜਦੋਂ ਵੀ ਉਹਨਾਂ ਨੂੰ ਕੋਈ ਗੀਤ ਚੇਤੇ ਆਉਂਦੀ ਉਹ ਉਸੇ ਵੇਲੇ ਵਿਦਿਆਰਥੀਆਂ ਨੂੰ ਸਿਖਾ ਦੇਂਦੇ। ਸਤਿਗੁਰੂ ਜੀ ਦੇ ਆਪਣੇ ਸ਼ਬਦਾਂ ਵਿੱਚ– "ਇੱਕ ਸਿਖਾਉਣ ਵਾਲਾ ਜਦੋਂ ਸਿਖਾਉਂਦਾ ਹੈ ਤਾਂ ਉਹ ਆਪ ਵੀ ਸਿੱਖਦਾ ਹੈ ਅਤੇ ਮੈਂ ਸ਼ੁਕਰਗੁਜ਼ਾਰ ਹਾਂ ਕਿ ਮੈਨੂੰ ਇਸ ਤਰ੍ਹਾਂ ਸਿੱਖਣ ਦਾ ਮੌਕਾ ਮਿਲ ਰਿਹਾ ਹੈ।"

1999 ਵਿੱਚ ਸਤਿਗੁਰੂ ਜੀ ਨੂੰ ਪ੍ਰਸਿੱਧ ਸਰੋਦ ਆਚਾਰੀਆ ਉਸਤਾਦ ਅਮਜਦ ਅਲੀ ਖਾਂ ਦੇ ਪ੍ਰਬੰਧਨ ਹੇਠ ਸਰੋਦ ਦੇ ਗਵਾਲੀਅਰ ਘਰਾਨੇ ਵੱਲੋਂ "ਉਸਤਾਦ ਹਾਫਿਜ਼ ਅਲੀ ਖਾਂ ਸੰਗੀਤ ਮੁਨੀਸ਼ੀ ਅਵਾਰਡ" ਨਾਲ ਸਨਮਾਨਿਤ ਕੀਤਾ ਗਿਆ। 2012 ਵਿੱਚ ਸਤਿਗੁਰੂ ਜੀ ਨੂੰ ਭਾਰਤ ਦੀ ਸੰਗੀਤ ਨਾਟਕ ਅਕਾਦਮੀ ਵੱਲੋਂ "ਟੈਗੋਰ ਰਤਨ" ਦੀ ਗੌਰਵਮਈ ਫੈਲੋਸ਼ਿਪ ਪ੍ਰਦਾਨ ਕੀਤੀ ਗਈ।

2000 ਦੇ ਦਹਾਕੇ ਦੇ ਸ਼ੁਰੂ ਹੁੰਦੇ ਹੀ ਸਤਿਗੁਰੂ ਜੀ ਦੀ ਕਿਰਪਾ ਅਤੇ ਰਹਿਨੁਮਾਈ ਹੇਠ ਨਾਮਧਾਰੀ ਪੰਥ ਬਲ ਤੋਂ ਬਲਸ਼ਾਲੀ ਹੋ ਗਿਆ। ਤੀਬਰ ਇੱਛਾ, ਮਿਹਨਤ ਅਤੇ ਸਮਰਪਨ ਨਾਲ ਸਤਿਗੁਰੂ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸੁਪਨੇ ਨੂੰ ਸਾਕਾਰ ਕਰ ਦਿੱਤਾ ਕਿਉਂਕਿ ਹਰ ਸਿੱਖ ਦੇ ਬੱਚੇ ਵਿੱਚੋਂ ਸੰਗੀਤ ਦੀ ਖ਼ੁਸ਼ਬੋ ਆਉਣ ਲੱਗ ਪਈ। ਅੱਠ ਦਹਾਕਿਆਂ ਦੀ ਸਖਤ ਮਿਹਨਤ ਨੂੰ ਫੱਲ ਲੱਗਣ ਲੱਗ ਪਏ ਸਨ ਅਤੇ ਇਸਦਾ ਪਰਿਣਾਮ ਹਰੇਕ ਸ਼ਬਦ ਗਾਇਨ ਅਤੇ ਹਰੇਕ ਸ਼ਾਸਤਰੀ ਸੰਗੀਤ ਦੇ ਪ੍ਰਦਰਸ਼ਨ ਤੋਂ ਦਿਖਾਈ ਦੇ ਰਹੇ ਸਨ। ਵਿਦਿਆਰਥੀ ਸੰਗੀਤ ਸ਼ਾਸਤਰੀ ਬਣ ਗਏ, ਜਿਹਨਾਂ ਨੇ ਅੱਗੇ ਹੋਰ ਸਿਖਾਉਣਾ ਸ਼ੁਰੂ ਕਰ ਦਿੱਤਾ, ਸਿੱਖ ਗੁਰੂ ਸਾਹਿਬਾਨ ਦੇ ਸੰਗੀਤ ਦਾ ਪ੍ਰਸਾਰ ਕਰ ਦਿੱਤਾ, ਇੱਕ ਨਵੀਂ ਸ਼ੈਲੀ ਦਾ ਜਨਮ ਹੋਇਆ, ਸਤਿਗੁਰੂ ਜੀ ਦੀ ਮਿਹਨਤ ਸਦਕਾ ਹੌਲੀ ਹੌਲੀ ਪਰ ਪੱਕੇ ਪੈਰੀਂ ਸੰਗੀਤ ਦੇ ਇੱਕ ਨਵੇਂ ਘਰਾਨੇ – ਨਾਮਧਾਰੀ ਘਰਾਨੇ ਨੇ ਆਪਣੀਆਂ ਜੜ੍ਹਾਂ ਪੱਕੀਆਂ ਕਰਨੀਆਂ ਸ਼ੁਰੂ ਕਰ ਦਿੱਤੀਆਂ। ਅਸਲ ਵਿੱਚ ਸਤਿਗੁਰੂ ਜੀ ਦਾ ਸੰਗੀਤ ਅਤੇ ਸੰਗੀਤਕਾਰਾਂ ਪ੍ਰਤੀ ਅਥਾਹ ਪ੍ਰੇਮ ਅਤੇ ਸਤਿਕਾਰ ਨੇ ਸਤਿਗੁਰੂ ਜੀ ਨੂੰ ਭਾਰਤ ਦੀ ਆਜ਼ਾਦੀ ਦੇ ਬਾਅਦ ਦੇ ਸਮੇਂ ਦੇ ਸ਼ਾਸਤਰੀ ਸੰਗੀਤ ਅਤੇ ਸਿੱਖ ਗੁਰਮਤਿ ਸੰਗੀਤ ਦਾ ਸਰਪ੍ਰਸਤ ਬਣਾ ਦਿੱਤਾ ਜਿੱਥੇ ਹਰੇਕ 'ਚ ਸੰਗੀਤ ਦਾ ਸਮਾਵੇਸ਼ ਹੋ ਗਿਆ, ਸੰਗੀਤ ਨੇ ਸਭ ਨੂੰ ਜੋੜ ਦਿੱਤਾ, ਹਰ ਘੜੀ ਸੁਰੀਲੀ ਹੋ ਗਈ ਅਤੇ ਹਰੇਕ ਯਾਤਰਾ ਸੰਗੀਤਮਈ ਹੋ ਗਈ।

ਜਿਵੇਂ ਕਿ ਹੋਣੀ ਵਾਪਰੀ ਅਤੇ 13 ਦਸੰਬਰ 2012 ਨੂੰ ਸ੍ਰੀ ਭੈਣੀ ਸਾਹਿਬ ਨੂੰ ਖਮੋਸ਼ੀ ਅਤੇ ਸੰਨਾਟੇ ਨੇ ਵਲ੍ਹੇਟ ਲਿਆ। ਉਹ ਸਫਰ ਜਿਸਨੇ ਹਰੇਕ ਨੂੰ ਸਿਰਫ ਲਗਨ ਅਤੇ ਪ੍ਰੇਰਨਾ ਨਾਲ ਆਪਣੇ ਨਾਲ ਤੋਰਿਆ, ਉਹ ਸਫਰ ਜਿਸਨੇ ਆਉਣ ਵਾਲੀਆਂ ਪੀੜ੍ਹੀਆਂ ਲਈ ਮਾਪਦੰਡ ਕਾਇਮ ਕੀਤੇ, ਸ਼੍ਰੇਸਟਤਾ, ਪ੍ਰੇਮ ਅਤੇ ਭਗਤੀ ਦੀ ਸੰਗੀਤਮਈ ਯਾਤਰਾ ਆਪਣੇ ਅੰਤਮ ਲਕਸ਼ ਨੂੰ ਪ੍ਰਾਪਤ ਹੋ ਗਈ ਤੇ ਸਤਿਗੁਰੂ ਜਗਜੀਤ ਸਿੰਘ ਜੀ ਅਨੰਤ ਜੋਤ ਵਿੱਚ ਮਿਲ ਗਏ।

ਜਿਵੇਂ ਕਿਸੇ ਸਾਜ਼ ਦੇ ਆਖਿਰੀ ਸੁਰ ਤੋਂ ਬਾਅਦ ਵੀ ਉਸ ਵਿੱਚੋਂ ਸੰਗੀਤ ਗੂੰਜਦਾ ਰਹਿੰਦਾ ਹੈ, ਇਸੇ ਤਰ੍ਹਾਂ ਸਤਿਗੁਰੂ ਜਗਜੀਤ ਸਿੰਘ ਜੀ ਦੀ ਸੰਗੀਤ ਸੰਪਤੀ ਹਰੇਕ ਸੰਗੀਤਕਾਰ, ਸੰਗੀਤਪ੍ਰੇਮੀ ਅਤੇ ਸਿਖਿਆਰਥੀ ਨੂੰ ਪ੍ਰੇਰਿਤ ਕਰਦੀ ਰਹਿੰਦੀ ਹੈ। ਸੰਗੀਤ ਦੇ ਨਾਮਧਾਰੀ ਘਰਾਨੇ ਨੇ ਸਤਿਗੁਰੂ ਜੀ ਦੀ ਸੋਚ ਦਾ ਪ੍ਰਸਾਰ ਕਰਨ ਲਈ ਸਮੇਂ ਦੇ ਮਾਲਕ, ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੀ ਕਿਰਪਾ ਅਤੇ ਰਹਿਨੁਮਾਈ ਹੇਠ ਤਲਾਸ਼ ਜਾਰੀ ਰੱਖੀ ਹੋਈ ਹੈ।



ਸੰਪਰਕ: 9820054210
ਪੰਜਾਬੀ ਰੂਪ: ਡਾ: ਰਜਵੰਤ ਕੌਰ

# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਅਫਰੀਕਾ ਦੇ ਦੌਰੇ ਅਤੇ ਉਹਨਾਂ ਦਾ ਨਾਮਧਾਰੀ ਸੰਗਤ ਅਤੇ ਦੂਸਰੇ ਮਤਾਂ ਤੇ ਪ੍ਰਭਾਵ -ਸੰਖੇਪ ਸਾਰ

-ਪਰਮਜੀਤ ਸਿੰਘ ਨਿਊਤੇ

-ਕੁਲਦੀਪ ਸਿੰਘ ਫਲੋਰਾ

ਬਰਤਾਨਵੀ ਰਾਜ ਨੇ 1895 ਈ. ਵਿੱਚ ਈਸਟ ਅਫਰੀਕਾ ਸ਼ਾਸਨ ਦੀ ਸਥਾਪਨਾ ਕੀਤੀ ਅਤੇ 11 ਜੂਨ 1920 ਈਸਵੀ ਨੂੰ ਕੀਨੀਆ ਕਲੋਨੀ ਬਣਾਈ। ਅੰਗ੍ਰੇਜ਼ਾਂ ਨੇ ਇਸੇ ਸਮੇਂ ਵਿੱਚ ਯੁਗਾਂਡਾ ਅਤੇ ਤਨਜ਼ਾਨੀਆਂ ਵਿੱਚ ਵੀ ਆਪਣੇ ਪੈਰ ਜਮਾ ਲਏ ਸਨ।

ਬਰਤਾਨਵੀ ਹਕੂਮਤ ਬਹੁਤ ਹੀ ਨਿਰਦਈ ਸੀ। 1950 ਅਤੇ 1960 ਦੇ ਦਹਾਕਿਆਂ ਵਿੱਚ ਉਹਨਾਂ ਮਾਉ ਮਾਉ ਵਿਦਰੋਹੀਆਂ ਉੱਤੇ ਬਹੁਤ ਹੀ ਅਤਿਆਚਾਰ ਕੀਤੇ।

ਅੰਗ੍ਰੇਜ਼ ਵਿਰੋਧੀ ਗਰੁੱਪ ਨੇ ਅੰਗ੍ਰੇਜ਼ਾਂ ਦੇ ਖਿਲਾਫ਼ ਗੁਰੀਲਾ ਯੁੱਧ ਸ਼ੁਰੂ ਕਰ ਦਿੱਤਾ। ਸੈਂਟਰਲ ਕੀਨੀਆ ਦੇ ਜੰਗਲਾਂ ਦਾ ਦੇਸ਼ ਭਗਤ ਜੋਮੋ ਕੈਨੀਆਟਾ ਇਸ ਅਜ਼ਾਦੀ ਸੰਗਰਾਮ ਦਾ ਨੇਤਾ ਸੀ, ਜਿਸਨੂੰ ਕਈ ਵਾਰੀ ਜੇਲ੍ਹ ਵੀ ਜਾਣਾ ਪਿਆ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੀ ਦੂਰਅੰਦੇਸ਼ੀ ਨਾਲ ਇਹ ਭਵਿੱਖਵਾਣੀ ਕੀਤੀ ਕਿ ਇਹ ਵਿਅਕਤੀ ਇੱਥੋਂ ਦਾ ਰਾਸ਼ਟਰਪਤੀ ਬਣੇਗਾ। ਆਖਿਰ 1963 ਵਿੱਚ ਕੀਨੀਆ ਨੂੰ ਅਜ਼ਾਦੀ ਮਿਲੀ ਅਤੇ ਜੋਮੋ ਕੈਨੀਆਟਾ ਕੀਨੀਆ ਦਾ ਪਹਿਲਾ ਪ੍ਰਧਾਨ ਮੰਤਰੀ ਬਣਿਆ।

1890 ਦੇ ਦਸ਼ਕ ਵਿੱਚ ਬਰਤਾਨਵੀ ਹਕੂਮਤ ਦੇ ਦੌਰਾਨ ਤਕਰੀਬਨ 30000 ਭਾਰਤੀ ਕੀਨੀਆ ਯੁਗਾਂਡਾ ਰੇਲਮਾਰਗ ਬਣਾਉਣ ਲਈ ਇੱਥੇ ਪੁੱਜੇ। ਇਨ੍ਹਾਂ ਵਿੱਚੋਂ ਬਹੁਤ ਸਾਰੇ ਏਥੇ ਹੀ ਵੱਸ ਗਏ ਜਿਨ੍ਹਾਂ ਨੇ ਬਾਅਦ ਵਿੱਚੋਂ ਆਪਣੇ ਪਰਵਾਰ ਵੀ ਇੱਥੇ ਲੈ ਆਉਂਦੇ। ਇਹਨਾਂ ਵਿੱਚੋਂ ਬਹੁਤੇ ਭਾਰਤੀ ਕਾਰੀਗਰ ਅਤੇ ਵਪਾਰੀ ਸਨ। ਇਹ ਦੇਸ਼ ਦੀ ਉਸਾਰੀ ਵਿੱਚ ਹਿੱਸਾ ਪਾਉਣ ਲੱਗੇ ਅਤੇ ਇਹਨਾਂ ਬਹੁਤ ਸਾਰੇ ਕਾਰੋਬਾਰ ਵੀ ਸ਼ੁਰੂ ਕਰ ਲਏ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ 1950 ਦੇ ਦਹਾਕੇ ਵਿੱਚ ਕੀਨੀਆ ਦੇ ਚਾਰ ਦੌਰੇ ਕੀਤੇ। ਸਤਿਗੁਰੂ ਜਗਜੀਤ ਸਿੰਘ ਜੀ ਨੇ ਸਾਲ 1959 ਵਿੱਚ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਬਾਬਾ ਜਗਜੀਤ ਸਿੰਘ ਦੇ ਰੂਪ ਵਿੱਚ ਈਸਟ ਅਫਰੀਕਾ ਦਾ ਦੌਰਾ ਕੀਤਾ। ਗੁਰ ਗੱਦੀ ਤੇ ਵਿਰਾਜਮਾਨ ਹੋਣ ਤੋਂ ਬਾਅਦ ਸਤਿਗੁਰੂ ਜਗਜੀਤ ਸਿੰਘ ਜੀ ਦਾ ਈਸਟ ਅਫਰੀਕਾ ਦਾ ਪਹਿਲਾ ਦੌਰਾ 1962 ਵਿੱਚ ਹੋਇਆ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਈਸਟ ਅਫਰੀਕਾ ਦੀ ਯਾਤਰਾ ਸਮੁਦਰੀ ਜਹਾਜ ਰਾਹੀਂ ਕੀਤੀ ਅਤੇ 17 ਅਪਰੈਲ 1962 ਨੂੰ ਮੋਬਾਂਸਾ ਸ਼ਹਿਰ ਪਹੁੰਚ ਗਏ। ਉਹਨਾਂ ਦੇ ਨਾਲ ਹਜ਼ੂਰੀ ਰਾਗੀ - ਪੰਡਤ ਗੋਪਾਲ ਸਿੰਘ ਜੀ, ਜੱਥੇਦਾਰ ਫਤਿਹ ਸਿੰਘ ਮਾਗਾਂ ਅਤੇ ਹਜ਼ੂਰੀ ਸੇਵਕ - ਗੁਲਜ਼ਾਰ ਸਿੰਘ ਅਤੇ ਬਲਕਾਰ ਸਿੰਘ ਜੀ ਸਨ। ਸੱਚੇ ਪਾਤਸ਼ਾਹ ਜੀ ਦਾ ਡੇਰਾ ਮੋਬਾਂਸਾ ਵਿਖੇ ਸ੍ਰ. ਕਾਲਾ ਸਿੰਘ ਦੇ ਗ੍ਰਹਿ ਵਿਖੇ ਸੀ। ਸਤਿਗੁਰੂ ਜੀ ਆਪਣੇ ਸਿੱਖਾਂ ਸੇਵਕਾਂ ਨਾਲ ਕਾਰ ਰਾਹੀਂ ਨੈਰੋਬੀ ਪੁੱਜੇ ਅਤੇ ਸੂਬਾ ਹਰਨਾਮ ਸਿੰਘ ਜੀ, ਭੁੰਮਣ ਸਿੰਘ ਕੰਵਲ, ਦਰਸ਼ਨ ਸਿੰਘ ਰੂਪਰਾ, ਰਘਬੀਰ ਸਿੰਘ ਭੱਟੀ, ਸਰਵਨ ਸਿੰਘ ਸੋਖੀ ਅਤੇ ਬਹੁਤ ਸਾਰੇ ਸੱਜਣਾਂ ਨੇ ਨੈਰੋਬੀ ਸ਼ਹਿਰ ਵਿੱਚ ਪ੍ਰਵੇਸ਼ ਕਰਦੇ ਹੀ ਸਤਿਗੁਰੂ ਜੀ ਦਾ ਸਵਾਗਤ ਕੀਤਾ। ਬਾਕੀ ਜੱਥਾ ਰੇਲ ਰਾਹੀਂ ਉੱਥੇ ਪੁੱਜਾ।

ਸਾਰੇ ਈਸਟ ਅਫਰੀਕਾ, ਯੁਗਾਂਡਾ ਅਤੇ ਤਨਜ਼ਾਨੀਆਂ ਤੋਂ ਬਹੁਤ ਤਾਦਾਦ ਵਿੱਚ ਸੰਗਤ ਦੇ ਆਉਣ ਦੀ ਸੰਭਾਵਨਾ ਸੀ। ਇਸ ਲਈ ਜਿੱਥੇ ਨੈਰੋਬੀ ਵਿੱਚ ਅੱਜਕੱਲ ਪੰਗਾਨੀ ਵਿਖੇ ਰਾਮਗੜ੍ਹੀਆ ਸਿੱਖ ਟੈਂਪਲ ਹੈ, ਉੱਥੇ ਬਹੁਤ ਵੱਡਾ ਪੰਡਾਲ ਸਜਾਇਆ ਗਿਆ।

ਉਸ ਸਮੇਂ ਦੇਹਧਾਰੀ ਗੁਰੂ ਦੀ ਧਾਰਨਾ ਦਾ ਬਹੁਤ ਵਿਰੋਧ ਸੀ। ਇਸ ਲਈ ਨਾਮਧਾਰੀ ਸੰਗਤ ਦੇ ਪ੍ਰੋਗਰਾਮਾਂ ਵਿੱਚ ਵਿਘਨ ਪਾਉਣ ਲਈ, ਦੇਹਧਾਰੀ ਗੁਰੂ ਦੇ ਖਿਲਾਫ ਕਈ ਵਿਰੋਧੀ ਦੀਵਾਨ ਲਗਾਏ ਗਏ। ਦਾਰਾ-ਏ-ਸਲਾਮ ਤੋਂ ਗਿਆਨੀ ਅਮੋਲਕ ਸਿੰਘ ਨੂੰ ਵਿਸ਼ੇਸ਼ ਬੁਲਾਰੇ ਵਜੋਂ ਬੁਲਾਇਆ ਗਿਆ। ਉਸ ਸਮੇਂ ਅਜਿਹੇ ਬੜੇ ਸਿੱਖ ਸਨ ਜੋ, ਨਾਮਧਾਰੀ ਸੰਗਤ ਅਤੇ ਰਾਮਗੜ੍ਹੀਆ ਸੰਗਤ ਦੋਵੇਂ ਪਾਸੇ ਜਾਂਦੇ ਸਨ। ਉਹ ਦੋਹਾਂ ਦੀਵਾਨਾਂ ਵਿੱਚ ਗਏ ਪਰ ਜਦੋਂ ਉਹਨਾਂ ਨੇ ਸਤਿਗੁਰੂ ਜੀ ਦੇ ਅਲੌਕਿਕ ਦਰਸ਼ਨ ਕੀਤੇ ਤਾਂ ਉਹ ਬਹੁਤ ਹੀ ਪ੍ਰਭਾਵਿਤ ਹੋਏ। ਉਹ ਨਾਮ ਲੈ ਕੇ ਨਾਮਧਾਰੀ ਬਣ ਗਏ। ਸਤਿਗੁਰੂ ਜੀ ਨੇ ਆਪਣੀ ਕਿਰਪਾ ਨਾਲ ਗਿਆਨੀ ਅਮੋਲਕ ਸਿੰਘ ਦੇ ਸਵਾਲਾਂ ਦਾ ਜਵਾਬ ਦੇਣ ਲਈ ਸੰਤ ਫਤਿਹ ਸਿੰਘ ਮਾਂਗਾ ਜੀ ਨੂੰ ਕਿਹਾ, ਜਿਨ੍ਹਾਂ ਕੋਲ ਹਰ ਸਵਾਲ ਦਾ ਜਵਾਬ ਸੀ।

ਸਾਡੇ ਵਿੱਚੋਂ ਕਈਆਂ ਨੂੰ ਪਹਿਲੀ ਵਾਰੀ ਹਜ਼ੂਰੀ ਰਾਗੀ ਦਰਸ਼ਨ ਸਿੰਘ ਜੀ, ਸੰਤ ਗਿਆਨ ਸਿੰਘ ਜੀ, ਸੰਤ ਧਿਆਨ ਸਿੰਘ ਜੀ ਅਤੇ ਸੰਤ ਖਜਾਨ ਸਿੰਘ ਜੀ (ਤਬਲਾ) ਵੱਲੋਂ ਆਸਾ ਦੀ ਵਾਰ ਦਾ ਕੀਰਤਨ ਸੁਣਨ ਦਾ ਅਵਸਰ ਮਿਲਿਆ। ਇਸ ਤਰ੍ਹਾਂ ਲਗਦਾ ਸੀ ਕਿ ਰੋਜ਼ ਸਵੇਰੇ ਅਸੀਂ ਸਵਰਗ ਦੀ ਸੈਰ ਕਰ ਰਹੇ ਹਾਂ।

ਕਿਸੇ ਵੀ ਵਾਦ ਵਿਵਾਦ ਤੋਂ ਪਰਹੇਜ ਕਰਦੇ ਹੋਏ - ਸਤਿਗੁਰੂ ਜੀ ਆਪਣੇ ਮੰਤਵ ਤੇ ਡਟੇ ਰਹੇ। ਉਹਨਾਂ ਦਾ ਹੁਕਮ ਸੀ ਕਿ ਹਰ



*ਕੀਨੀਆ ਏਅਰਪੋਰਟ 'ਤੇ ਸਤਿਗੁਰੂ ਜੀ ਦਾ ਸਵਾਗਤ ਕਰਦੇ ਹੋਏ ਰਾਸ਼ਟਰਪਤੀ ਡੇਨੀਅਲ ਅਰਪ ਮੋਈ ।*

ਨਾਮਧਾਰੀ ਭਜਨ ਲਵੇ, ਨਾਮ ਸਿਮਰਨ ਕਰੇ, ਸਣੇ ਕੇਸੀ ਇਸ਼ਨਾਨ ਕਰਕੇ ਆਸਾ ਦੀ ਵਾਰ ਵਿੱਚ ਆਵੇ ਅਤੇ ਸ਼ਾਮ ਦੇ ਦੀਵਾਨ ਵਿੱਚ ਵੀ ਹਾਜ਼ਰੀ ਭਰੇ। ਸ਼ਾਮ ਦੇ ਦੀਵਾਨ ਵਿੱਚ ਇੱਕ ਘੰਟਾ ਨਾਮ ਸਿਮਰਨ, ਕੀਰਤਨ ਅਤੇ ਪੰਡਤ ਗੋਪਾਲ ਸਿੰਘ ਜੀ, ਜੱਥੇਦਾਰ ਗਿਆਨ ਸਿੰਘ ਜੀ ਅਤੇ ਜੱਥੇਦਾਰ ਫਤਿਹ ਸਿੰਘ ਜੀ ਵੱਲੋਂ ਕਥਾ ਹੁੰਦੀ ਸੀ। ਦੂਸਰੇ ਸ਼ਬਦਾਂ ਵਿੱਚ ਸਤਿਗੁਰੂ ਜੀ ਨੇ ਸਾਰੀ ਨਾਮਧਾਰੀ ਸੰਗਤ ਨੂੰ ਇਕੱਠਾ ਕੀਤਾ ਅਤੇ ਸਾਨੂੰ ਇੱਕ ਵੱਖਰੀ ਪਛਾਣ ਦਿੱਤੀ।

ਸਭ ਤੋਂ ਪਹਿਲਾਂ ਸਤਿਗੁਰੂ ਜੀ ਨੇ ਗੁਰੂ ਨਾਨਕ ਦੇਵ ਜੀ ਦੁਆਰਾ ਬਖਸ਼ੀ ਹੋਈ ਪਗੜੀ ਨੂੰ ਨਾਮਧਾਰੀ ਰੀਤ ਅਨੁਸਾਰ ਬੰਨ੍ਹਣ ਲਈ ਕਿਹਾ ਅਤੇ ਨਾਲ ਹੀ ਪੱਛਮੀ ਰਿਵਾਜ਼ ਦੇ ਕਪੜਿਆਂ ਦਾ ਤਿਆਗ ਕਰਕੇ ਨਾਮਧਾਰੀ ਬਾਣਾ ਅਪਨਾਉਣ ਲਈ ਕਿਹਾ। ਯੂਗਾਂਡਾ ਅਤੇ ਤਨਜ਼ਾਨੀਆਂ ਤੋਂ ਆਈ ਸੰਗਤ ਨਾਲ ਪੰਡਾਲ ਭਰ ਜਾਂਦਾ ਸੀ। ਇਹ ਵੇਖ ਕੇ ਬੜਾ ਵਧੀਆ ਲੱਗਦਾ ਸੀ।

ਅਜੇ ਵੀ ਗੁਲਾਮੀ ਦੇ ਹੀ ਦਿਨ ਸਨ। ਸੱਚੇ ਪਾਤਸ਼ਾਹ ਜੀ ਕਾਨੂ (KANU) ਪਾਰਟੀ ਦੇ ਨੇਤਾ ਜੋਮੋ ਕਨਿਆਟਾ ਨੂੰ ਮਿਲੇ, ਜਿਸਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕਿਹਾ ਸੀ ਕਿ ਉਹ ਕੀਨੀਆ ਦੇ ਰਾਸ਼ਟਰਪਤੀ ਬਣਨਗੇ।

ਇੱਕ ਮਹੀਨੇ ਦਾ ਦੌਰਾ 13 ਮਈ 1962 ਨੂੰ ਖਤਮ ਹੋ ਗਿਆ ਅਤੇ ਸੱਚੇ ਪਾਤਸ਼ਾਹ ਜੀ ਅਤੇ ਰਾਗੀ, ਜੱਥੇਦਾਰ ਅਤੇ ਸੇਵਕ ਰੇਲ ਰਾਹੀਂ ਨੈਰੋਬੀ ਤੋਂ ਮੋਂਬਾਸਾ ਵੱਲ ਨੂੰ ਰਵਾਨਾ ਹੋ ਗਏ ਅਤੇ ਐਸ ਐਸ ਕਰਾਂਜਾ ਜਹਾਜ ਰਾਹੀਂ ਵਾਪਿਸੀ ਯਾਤਰਾ ਤੇ ਤੁਰ ਪਏ। ਇਸ ਤਰ੍ਹਾਂ ਈਸਟ ਅਫਰੀਕਾ ਵਿਖੇ ਨਾਮਧਾਰੀ ਪੰਥ ਦੇ ਭਵਿੱਖ ਦੀ ਨੀਂਹ ਰੱਖੀ ਗਈ।

ਜੂਨ 1963 ਵਿੱਚ ਸੱਚੇ ਪਾਤਸ਼ਾਹ ਜੀ ਨੇ ਜੋਮੋ ਕਨਿਆਟਾ ਨੂੰ ਇੱਕ ਚਿੱਠੀ ਭੇਜੀ ਜਿਸਨੂੰ ਪਰਧਾਨ ਸਰਵਨ ਸਿੰਘ ਸੋਖੀ, ਸੂਬਾ ਦਰਸ਼ਨ ਸਿੰਘ ਰੂਪਰਾ ਅਤੇ ਸੰਪੂਰਨ ਸਿੰਘ ਬੱਸਣ ਨੇ ਉਹਨਾਂ ਤੱਕ ਪਹੁੰਚਾਇਆ। ਚਿੱਠੀ ਵਿੱਚ ਲਿਖਿਆ ਸੀ,

"ਸਰਬਸਾਂਝੀਵਾਲਤਾ ਅਤੇ ਭਾਈਚਾਰਾ ਨਾਮਧਾਰੀ ਪੰਥ ਦੇ ਮਹਤੱਵਪੂਰਨ ਆਧਾਰ ਹਨ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸਾਨੂੰ ਮਨੁੱਖਤਾ ਦੀ ਭਲਾਈ ਵਾਸਤੇ ਦੂਜਿਆਂ ਦੀ ਮਦਦ ਕਰਨਾ ਸਿਖਾਇਆ ਹੈ। ਇਹ ਮੇਰੀ ਤੀਬਰ ਇੱਛਾ ਹੈ ਕਿ ਨਾਮਧਾਰੀਆਂ ਅਤੇ ਅਫਰੀਕਨ ਭਰਾਵਾਂ ਵਿੱਚ ਜਿਹੜਾ ਸਨੇਹਪੂਰਨ ਰਿਸ਼ਤਾ ਹੈ, ਉਹ ਹੋਰ ਮਜਬੂਤ ਹੋਵੇ ਅਤੇ ਭਵਿੱਖ ਵਿੱਚ ਵੀ ਕਾਇਮ ਰਹੇ।

ਬਹੁਤ ਸਾਰੇ ਅਫਰੀਕੀ ਮੁਲਕ ਵਿਦੇਸ਼ੀ ਅਤਿਆਚਾਰੀਆਂ ਤੋਂ ਆਜ਼ਾਦੀ ਪਾਉਣ ਲਈ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਨਾਮਿਲਵਰਤਨ ਦੇ ਅਸੂਲ (ਤਰੀਕੇ) ਨੂੰ ਅਪਣਾ ਰਹੇ ਹਨ। ਮੈਂ ਅਰਦਾਸ ਕਰਦਾ ਹਾਂ ਕਿ ਉਹ ਮੁਲਕ ਜਿਹੜੇ ਅੱਜ ਵੀ ਵਿਦੇਸ਼ੀ ਹੁਕਮਰਾਨਾਂ ਦੇ ਅਧੀਨ ਹਨ ਉਹ ਛੇਤੀ ਅਜ਼ਾਦ ਹੋਣ, ਆਪਣਾ ਜਨਮ ਸਿੱਧ ਅਧਿਕਾਰ ਪ੍ਰਾਪਤ ਕਰਨ ਅਤੇ ਆਪਣੀ ਜ਼ਮੀਨ ਦੇ ਆਪ ਮਾਲਕ ਬਨਣ।"

ਕੀਨੀਆਂ ਦੀ ਅਜ਼ਾਦੀ ਤੋਂ ਬਾਅਦ 1964 ਵਿੱਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਰਾਸ਼ਟਰਪਤੀ ਜੋਮੋ ਕਨਿਆਟਾ ਨੂੰ ਮਿਲੇ ਅਤੇ ਕੀਨੀਆਂ ਦੀ ਸਰਕਾਰ ਅਤੇ ਲੋਕਾਂ ਦਾ ਸਾਥ ਦੇਣ ਦਾ ਇਕਰਾਰ ਕੀਤਾ। ਇਸ ਅਵਸਰ ਤੇ ਸਤਿਗੁਰੂ ਜੀ ਨੇ ਰਾਸ਼ਟਰਪਤੀ ਦੀ 'ਫੀਡੀਂਗ ਦ ਹੰਗਰੀ' ਮੁਹਿੰਮ ਵਾਸਤੇ ਮਾਇਆ ਵੀ ਦਿੱਤੀ।

ਇਸ ਬੈਠਕ ਵਿੱਚ ਗਟੁੰਡੂ ਪ੍ਰਾਜੈਕਟ ਬਾਰੇ ਗੱਲਬਾਤ ਹੋਈ। ਸਤਿਗੁਰੂ ਜੀ ਨੇ ਗਟੁੰਡੂ (GATUNDU) ਹਸਪਤਾਲ ਵਿੱਚ ਅਪਰੇਸ਼ਨ ਥੀਏਟਰ ਬਨਾਉਣ ਅਤੇ 2 ਸਾਲ ਵਾਸਤੇ ਇਕ ਡਾਕਟਰ ਦੀ ਮੁਫਤ ਸੇਵਾ ਦੇਣ ਦੀ ਪੇਸ਼ਕਸ਼ ਕੀਤੀ। ਪ੍ਰਾਜੈਕਟ ਦੇ ਪੂਰਾ ਹੋਣ ਤੋਂ ਬਾਅਦ ਡਾ. ਦਲੀਪ ਸਿੰਘ ਖਰਬੰਦਾ ਨੂੰ ਦੋ ਸਾਲ ਵਾਸਤੇ ਇੱਥੇ ਨਿਯੁਕਤ ਕੀਤਾ ਗਿਆ।

ਇਸੇ ਸਮੇਂ ਇੱਕ ਇੰਗਲਿਸ਼ ਕੰਪਨੀ ਵਿੱਚ ਕੰਮ ਕਰਨ ਵਾਲੇ ਨਾਮਧਾਰੀ ਸਿੱਖ ਆਰਕੀਟੈਕਟ - ਸ੍. ਗੁਰਚੈਨ ਸਿੰਘ ਫਲੋਰਾ ਨੂੰ ਸੰਸਦ ਦੇ ਨਵੇਂ ਹਾਲ ਨੂੰ ਦੋਬਾਰਾ ਡਿਜ਼ਾਈਨ ਕਰਨ ਦਾ ਪ੍ਰੋਜੈਕਟ ਮਿਲਿਆ ਜਿਸ ਵਿੱਚ ਸਾਰੇ ਸੰਸਦ ਮੈਂਬਰ ਬੈਠ ਕੇ ਮੁਲਕ ਦੇ ਮਹੱਤਵਪੂਰਨ ਵਿਸ਼ਿਆਂ ਤੇ ਵਿਚਾਰ ਵਟਾਂਦਰਾ ਕਰ ਸਕਣ। ਇਸ

ਨਵੇਂ ਹਿੱਸੇ ਵਿੱਚ ਰਾਸ਼ਟਰਪਤੀ ਦਾ ਬਹੁਤ ਹੀ ਸੁਰਖਿੱਅਤ ਦਫ਼ਤਰ ਬਣ ਗਿਆ।

ਇਸ ਨਵੀਂ ਇਮਾਰਤ ਵਿੱਚ ਤਰਖਾਣਾਂ ਦੀ ਇੱਕ ਛੋਟੀ ਜਿਹੀ ਕੰਪਨੀ ਨੂੰ ਲਕੜੀ ਦਾ ਕੰਮ ਕਰਨ ਦਾ ਠੇਕਾ ਦਿੱਤਾ ਗਿਆ। ਇਹ ਰਾਸ਼ਟਰਪਤੀ ਦੇ ਕਮਰੇ ਅਤੇ ਦਫਤਰ ਵਿੱਚ ਕੁਰਸੀਆਂ ਮੇਜ਼ ਆਦਿ ਫਰਨੀਚਰ ਬਣਾਉਣ ਦਾ ਕੰਮ ਸੀ।

ਸਤਿਗੁਰੂ ਜੀ ਸਭ ਨੂੰ ਪਿਆਰ ਕਰਦੇ ਸਨ। ਇਸ ਗੱਲ ਦਾ ਅੰਦਾਜ਼ਾ ਉਹਨਾਂ ਦੀਆਂ ਨੈਰੋਬੀ ਦੇ ਨੈਸ਼ਨਲ ਪਾਰਕ, ਸਾਵੋ ਈਸਟ ਅਤੇ ਵੈਸਟ, ਮਸਾਈਮਾਰਾ ਅਤੇ ਐਂਬੋਸੈਲੀ ਦੀਆਂ ਯਾਤਰਾਵਾਂ ਤੋਂ ਲਗਾਇਆ ਜਾ ਸਕਦਾ ਹੈ।

ਸ਼ਾਮ ਦੇ ਦੀਵਾਨਾਂ ਵਿੱਚ ਸਤਿਗੁਰੂ ਜੀ ਨੇ ਫੇਰ ਹੁਕਮ ਕੀਤਾ ਕਿ ਸਾਰੇ ਨਾਮਧਾਰੀ ਆਪਣੀਆਂ ਦਸਤਾਰਾਂ ਬਦਲਣ ਅਤੇ ਸਤਿਗੁਰੂ ਰਾਮ ਸਿੰਘ ਜੀ ਦੇ ਬਾਣੇ ਨੂੰ ਪਹਿਨਣ। ਸਤਿਗੁਰੂ ਜੀ ਨੇ ਸਾਰੇ ਨਾਮਧਾਰੀਆਂ ਨੂੰ ਕੀਨੀਆ ਦੀ ਨਾਗਰਿਕਤਾ ਲੈਣ ਅਤੇ ਰਾਜ ਕਰ ਰਹੀ KANU ਪਾਰਟੀ ਦੇ ਮੈਂਬਰ ਬਨਣ ਦੀ ਅਪੀਲ ਕੀਤੀ।

ਇੱਕ ਸ਼ਾਮ ਦੇ ਦੀਵਾਨ ਵਿੱਚ ਸਤਿਗੁਰੂ ਜੀ ਨੇ ਦਰਸ਼ਨ ਸਿੰਘ ਰੂਪਰਾ ਨੂੰ ਸੂਬਾ ਥਾਪਿਆ। ਸਤਿਗੁਰੂ ਜੀ ਦੇ ਹੁਕਮ ਅਨੁਸਾਰ ਸੂਬਾ ਦਰਸ਼ਨ ਸਿੰਘ, ਪਰਧਾਨ ਸਰਵਨ ਸਿੰਘ ਸੋਖੀ ਅਤੇ ਸ੍ਰ. ਗੁਰਚੈਨ ਸਿੰਘ ਫਲੋਰਾ ਦੀ ਨਵੀਂ ਬਣੀ ਟੀਮ ਨੇ ਕੀਨੀਆ ਦੇ ਅਧਿਕਾਰੀਆਂ ਨਾਲ ਬਹੁਤ ਵਧੀਆ ਰਿਸ਼ਤਾ ਕਾਇਮ ਕੀਤਾ।

ਸਤਿਗੁਰੂ ਜੀ ਦੇ ਮਿੱਠੇ ਅਤੇ ਸਨੇਹ ਭਰਪੂਰ ਸੁਭਾਅ ਨੇ ਦੂਸਰੇ ਧਰਮਾਂ ਦੇ ਲੋਕਾਂ ਹਿੰਦੂਆਂ, ਮੁਸਲਮਾਨਾਂ ਅਤੇ ਖੋਜੋਆਂ ਦਾ ਦਿਲ ਜਿੱਤ ਲਿਆ। ਹਰੇਕ ਦੌਰੇ ਦਾ ਮੂਲ ਮੰਤਵ ਹੁੰਦਾ ਸੀ - ਨਾਮ ਸਿਮਰਨ, ਮਰਯਾਦਾ ਤੇ ਸਿੱਖੀ ਬਾਣੇ ਨੂੰ ਅਪਨਾਉਣ ਤੇ ਜ਼ੋਰ ਦੇਣਾ।

1965 ਦੇ ਦੌਰੇ ਸਮੇਂ ਸਤਿਗੁਰੂ ਜੀ ਨੇ ਨੌਜਵਾਨਾਂ ਵਿੱਚ ਨਾਮਧਾਰੀ ਮਿਸ਼ਨ ਪਹੁੰਚਾਉਣ ਲਈ ਵਿਦਿਅਕ ਜੱਥੇ ਦੀ ਸਥਾਪਨਾ ਕੀਤੀ। ਸ੍ਰ. ਗੁਰਚੈਨ ਸਿੰਘ ਫਲੋਰਾ ਪਹਿਲੇ ਪਰਧਾਨ ਅਤੇ ਸ੍ਰ. ਪਰਮਜੀਤ ਸਿੰਘ ਨਿਉਤੇ ਸੈਕਟਰੀ ਬਣਾਏ ਗਏ। ਇਹ ਜੱਥਾ ਹਫਤੇ ਵਿੱਚ ਇੱਕ ਵਾਰੀ ਨਾਮ ਸਿਮਰਨ ਲਈ ਇਕੱਠਾ ਹੁੰਦਾ ਅਤੇ ਇਸ ਨੇ ਸਤਿਗੁਰੂ ਜੀ ਦੇ ਦੌਰਿਆਂ ਦੀ ਵਿਵਸਥਾ ਕਰਨ ਦੀ ਵੀ ਜ਼ੁੰਮੇਵਾਰੀ ਲੈ ਲਈ। ਸਤਿਗੁਰੂ ਜੀ ਨੇ ਗੁਰਚੈਨ ਸਿੰਘ ਫਲੋਰਾ ਨੂੰ ਜੀਵਨ ਨਗਰ ਵਿਖੇ ਸ੍ਰੀ ਸਤਿਗੁਰੂ ਹਰੀ ਸਿੰਘ ਕਾਲੇਜ ਦਾ ਨਕਸ਼ਾ ਬਣਾਉਣ ਲਈ ਨਿਯੁਕਤ ਕੀਤਾ। ਇਸੇ ਸਮੇਂ ਵਿੱਚ ਹੀ ਸਤਿਗੁਰੂ ਜੀ ਨੇ ਨੌਜਵਾਨਾਂ ਨੂੰ ਹਾਕੀ ਅਤੇ ਹੋਰ ਖੇਡਾਂ ਵਿੱਚ ਹਿੱਸਾ ਲੈਣ ਲਈ ਉਤਸ਼ਾਹਿਤ ਕੀਤਾ। ਸਾਡੇ ਵਿੱਚੋਂ ਬਹੁਤ ਸਾਰੇ



*ਸ੍ਰੀ ਸਤਿਗੁਰੂ ਜੀ ਦੀ ਸ਼ਰਨ ਵਿੱਚ ਈਸਟ ਅਫਰੀਕਾ ਦੀ ਸੰਗਤ।*

ਨੌਜਵਾਨਾਂ ਨੇ ਖੇਡਾਂ ਵਿੱਚ ਹਿੱਸਾ ਲੈ ਕੇ ਕਈ ਟੂਰਨਾਮੈਂਟ ਖੇਡੇ।

1967 ਵਿੱਚ, ਪਹਿਲੀ ਵਾਰੀ ਸਵੇਰ ਤੇ ਸ਼ਾਮ ਦੇ ਪ੍ਰੋਗਰਾਮ ਗੁਰਦੁਆਰੇ ਦੇ ਬਾਹਰਵਾਰ ਤਰਖਾਣਾਂ ਦੀ ਕੰਪਨੀ - 'ਮਾਸਟਰਜ਼ ਜੋਆਇਨਰਜ਼' ਦੇ ਨਵੇਂ ਬਣੇ ਵਿਹੜੇ ਵਿੱਚ ਕੀਤੇ ਗਏ। ਇਹ ਦੌਰਾ ਸਤੰਬਰ 1967 ਵਿੱਚ ਹੋਇਆ ਅਤੇ ਇਹ ਬਾਕੀ ਦੌਰਿਆਂ ਦੇ ਮੁਕਾਬਲੇ ਬਹੁਤ ਛੋਟਾ ਦੌਰਾ ਸੀ ਕਿਉਂਕਿ ਸਤਿਗੁਰੂ ਜਗਜੀਤ ਸਿੰਘ ਜੀ ਨੇ ਯੂ.ਕੇ. ਦੇ ਪਹਿਲੇ ਦੌਰੇ ਵਾਸਤੇ ਲੰਡਨ ਲਈ ਰਵਾਨਾ ਹੋਣਾ ਸੀ।

ਮਾਰਚ 1969 ਦਾ ਦੌਰਾ ਵੀ ਕਾਫੀ ਛੋਟਾ ਸੀ। ਇਸ ਦੌਰੇ ਤੇ ਸਤਿਗੁਰੂ ਜੀ ਥਾਈਲੈਂਡ ਤੋਂ ਕਾਫੀ ਨਾਮਧਾਰੀ ਸਿੱਖਾਂ ਨੂੰ ਲੈ ਕੇ ਆਏ ਜਿਨ੍ਹਾਂ ਵਿੱਚ ਸੇਠ ਸਤਿੰਦਰ ਸਿੰਘ, ਸੇਠ ਤਰਲੋਕ ਸਿੰਘ ਚਾਵਲਾ, ਸੂਬਾ ਕਿਰਪਾਲ ਸਿੰਘ ਜੀ, ਸ੍ਰ. ਇਕਬਾਲ ਸਿੰਘ ਜੀ ਸ਼ਾਮਿਲ ਸਨ। ਇਸੇ ਦੌਰੇ ਦੌਰਾਨ ਪਰਮਜੀਤ ਸਿੰਘ ਨਿਉਤੇ ਦਾ ਅਨੰਦ ਕਾਰਜ ਸਤਿਗੁਰੂ ਰਾਮ ਸਿੰਘ ਜੀ ਦੀ ਅਨੰਦ ਮਰਿਆਦਾ ਅਨੁਸਾਰ ਹੋਇਆ। ਵਿਆਹ ਤੋਂ ਬਾਅਦ ਦੋਨੋਂ ਜੀਆਂ ਨੇ ਲੰਗਰ ਵਿੱਚ ਸੇਵਾ ਕੀਤੀ। ਸਤਿਗੁਰੂ ਜੀ ਨੇ ਸਾਦੇ ਵਿਆਹਾਂ ਦੀ ਮਹਤੱਤਾ ਉੱਤੇ ਜ਼ੋਰ ਦਿੱਤਾ ਅਤੇ ਥਾਈਲੈਂਡ ਦੀ ਸੰਗਤ ਨੂੰ ਇਸ ਵਿਆਹ ਦੀ ਮਿਸਾਲ ਦਿੱਤੀ।

1970 ਵਿੱਚ ਦੋ ਦੌਰੇ ਹੋਏ। ਪਹਿਲਾ ਦੌਰਾ ਅਪਰੈਲ ਵਿੱਚ ਹੋਇਆ ਜਦੋਂ ਈਸਟ ਅਫਰੀਕਾ ਦੀ ਸੰਗਤ ਨੇ ਸਾਰੇ ਗੁਰੂ ਪਰਵਾਰ ਦੇ ਦਰਸ਼ਨ ਕੀਤੇ। ਸਤਿਗੁਰੂ ਜੀ ਨਾਲ ਮਹਾਰਾਜ ਬੀਰ ਸਿੰਘ ਜੀ, ਉਹਨਾਂ ਦੇ ਦੋਵੇਂ ਸਪੁੱਤਰ, ਮਾਤਾ ਚੰਦ ਕੌਰ ਜੀ, ਬੇਬੇ ਦਲੀਪ ਕੌਰ ਜੀ ਅਤੇ ਬੀਬਾ ਸਾਹਿਬ ਕੌਰ ਜੀ ਆਏ।

ਇਸ ਦੌਰੇ ਦੌਰਾਨ ਸਤਿਗੁਰੂ ਜੀ ਨੂੰ ਨਾਮ ਸਿਮਰਨ ਅਤੇ ਦੀਵਾਨ ਲਗਾਉਣ ਲਈ ਨਵੇਂ ਬਣੇ ਰਾਮਗੜ੍ਹੀਆ ਗੁਰਦੁਆਰੇ ਵਿੱਚ ਆਮੰਤ੍ਰਿਤ ਕੀਤਾ ਗਿਆ, ਜਿੱਥੇ 1962 ਵਿੱਚ ਪੰਡਾਲ ਲਗਾ ਕੇ ਪ੍ਰੋਗਰਾਮ ਹੁੰਦੇ ਸਨ। ਸਤਿਗੁਰੂ ਜੀ ਨੇ ਆਪਣੇ ਸ਼ਾਂਤ-



ਅਫਰੀਕਾ ਦੌਰੇ 'ਤੇ ਮਾਤਾ ਚੰਦ ਕੌਰ ਜੀ।

ਦਿਆਲੂ ਵਿਹਾਰ ਕਰਕੇ ਵਿਰੋਧੀ ਰਾਮਗੜ੍ਹੀਆ ਸੰਗਤ ਦਾ ਦਿਲ ਵੀ ਜਿੱਤ ਲਿਆ ਸੀ ਅਤੇ ਇਸ ਵਿੱਚ ਵਧੀਆ ਗੱਲ ਇਹ ਸੀ ਕਿ ਇਸ ਗੁਰਦੁਆਰੇ ਨੂੰ ਸ੍ਰ. ਗੁਰਚੈਨ ਸਿੰਘ ਫਲੋਰਾ ਅਤੇ ਰਾਮਗੜ੍ਹੀਆ ਕਮੇਟੀ ਦੇ ਨਿਯੁਕਤ ਵਿਅਕਤੀ ਟੀ.ਐਸ. ਨੰਦਰਾ ਨੇ ਮਿਲ ਕੇ ਡੀਜ਼ਾਇਨ ਕੀਤਾ ਸੀ। ਸਾਡੇ ਲਈ ਇਹ ਬਹੁਤ ਯਾਦਗਾਰੀ ਸਮਾਂ ਸੀ ਕਿਉਂਕਿ ਸਾਡੇ ਵਿੱਚੋਂ ਕਈਆਂ ਨੂੰ ਲੋਕਲ ਘੁੰਮਣ ਵਾਸਤੇ ਗੁਰੂ ਪਰਵਾਰ ਨਾਲ ਜਾਣ ਦਾ ਮੌਕਾ ਮਿਲ ਜਾਂਦਾ ਸੀ।

1970 ਦਾ ਦੂਸਰਾ ਦੌਰਾ ਹਿੰਦੂ ਭਾਈਚਾਰੇ ਨੂੰ ਸਨਮਾਨ ਦੇਣ ਵਾਸਤੇ ਸੀ ਕਿਉਂਕਿ ਮਈ ਮਹੀਨੇ ਵਿੱਚ ਉਹਨਾਂ ਨੇ ਸਤਿਗੁਰੂ ਜੀ ਨੂੰ ਅਰਜ਼ ਕੀਤੀ ਸੀ ਕਿ ਉਹ ਕੀਨੀਆ ਦੀ ਹਿੰਦੂ ਕੌਂਸਲ ਦੀ ਬਹੁਤ ਵੱਡੀ ਇਕਤੱਰਤਾ ਵਿੱਚ ਸ਼ਾਮਿਲ ਹੋਣ। ਸਤਿਗੁਰੂ ਜੀ ਮੁੱਖ ਮਹਿਮਾਨ ਸਨ। ਇਸ ਤੋਂ ਜਲਦੀ ਬਾਅਦ ਹੀ ਸਤਿਗੁਰੂ ਜੀ ਜਪ ਪ੍ਰਯੋਗ ਦੀ ਸ਼ੁਰੂਆਤ ਕਰਨ ਲਈ ਭਾਰਤ ਵਾਸਤੇ ਰਵਾਨਾ ਹੋ ਗਏ।

ਸੱਚੇ ਪਾਤਸ਼ਾਹ ਜੀ ਨੇ ਇਹਨਾਂ 9 ਸਾਲਾਂ ਵਿੱਚ ਈਸਟ ਅਫਰੀਕਾ ਦੇ ਤਿੰਨ ਮੁਲਕਾਂ ਵਿੱਚ ਬਹੁਤ ਤਾਕਤਵਰ ਅਤੇ ਉੱਨਤ ਨਾਮਧਾਰੀ ਸੰਗਤ ਨੂੰ ਸਥਾਪਿਤ ਕੀਤਾ। ਇੱਥੇ ਇਹ ਵਰਨਣਯੋਗ ਹੈ ਕਿ ਸ੍ਰੀ ਸਤਿਗੁਰੂ ਜੀ ਦੇ ਈਸਟ ਅਫਰੀਕਾ ਦੇ ਇਹਨਾਂ ਦੌਰਿਆਂ ਦੌਰਾਨ ਉਹਨਾਂ ਨੇ ਬਹੁਤ ਸਾਰੇ ਕੌਤਕ ਵੀ ਦਿਖਾਏ ਅਤੇ ਸੰਗਤ ਨੂੰ ਬਹੁਤ ਸਾਰੀਆਂ ਦਾਤਾਂ ਵੀ ਬਖਸ਼ੀਆਂ, ਜਿੱਥੇ ਛੋਟੇ-ਛੋਟੇ ਕਾਰੋਬਾਰ ਕਰਨ ਵਾਲੇ ਲੱਖਾਂ ਕਰੋੜਾਂ ਦੀਆਂ ਕੰਪਨੀਆਂ ਦੇ ਮਾਲਕ ਬਣ ਗਏ। ਪਰ ਇਸ ਇੱਕ ਲੇਖ ਵਿੱਚ ਸਭ ਦਾ ਜਿਕਰ ਕਰਨਾ ਮੁਸ਼ਕਿਲ ਹੈ। ਪਹਿਲੇ ਦਿਨ ਤੋਂ ਹੀ ਸੱਚੇ ਪਾਤਸ਼ਾਹ ਜੀ ਨੇ ਕਿਹਾ ਕਿ ਸੇਵਾ ਦਾ ਫਲ ਮਿੱਠਾ ਹੁੰਦਾ ਹੈ ਅਤੇ ਸਾਨੂੰ ਉਹਨਾਂ ਨੇ ਸੇਵਾ ਕਾਰਜਾਂ ਵੱਲ ਲਗਾਇਆ।

ਸਤਿਗੁਰੂ ਜਗਜੀਤ ਸਿੰਘ ਜੀ ਦਾ ਸੰਗੀਤ ਦੇ ਪ੍ਰਤੀ ਬਹੁਤ ਪ੍ਰੇਮ ਸੀ। ਇੱਕ ਵਾਰੀ ਜੇਕਰ ਉਹ ਸੰਗੀਤ ਵਿੱਚ ਮਗਨ ਹੋ ਜਾਂਦੇ ਸੀ ਤਾਂ ਘੰਟਿਆਂ ਬੱਧੀ ਬੈਠੇ ਰਹਿੰਦੇ ਸੀ, ਇੱਥੋਂ ਤੱਕ ਕਿ ਖਾਣਾ ਪੀਣਾ ਵੀ ਭੁੱਲ ਜਾਂਦੇ ਸਨ।

1972 ਵਿੱਚ ਸਤਿਗੁਰੂ ਜੀ ਨੈਰੋਬੀ ਬਹੁਤ ਵੱਡਾ ਜੱਥਾ ਲੈ ਕੇ ਆਏ ਜਿਸ ਵਿੱਚ ਥਾਈਲੈਂਡ ਦੇ ਸੇਠ, ਮੇਜਰ ਡਾ. ਕਰਤਾਰ ਸਿੰਘ (ਰਿਟਾਇਰਡ), ਰਾਗੀ ਜੱਥਾ, ਜੱਥੇਦਾਰ ਸੇਵਾ ਸਿੰਘ, ਪੰਡਤ ਗੋਪਾਲ ਸਿੰਘ ਅਤੇ ਹੋਰ ਬਹੁਤ ਸਾਰੇ ਸਿੱਖ ਸਨ। ਸੱਚੇ ਪਾਤਸ਼ਾਹ ਜੀ ਸਤਿਗੁਰੂ ਰਾਮ ਸਿੰਘ ਜੀ ਦੇ ਪਰਦੇਸ ਗਵਨ ਦਾ 100 ਸਾਲਾ ਪੁਰਬ ਮਨਾਉਣ ਆਏ ਸਨ। ਬਹੁਤ ਸਾਰੇ ਸਰਕਾਰੀ ਉੱਚ ਅਧਿਕਾਰੀਆਂ ਨੇ ਇਸ ਸਮਾਗਮ ਵਿੱਚ ਸ਼ਮੂਲੀਅਤ ਕੀਤੀ। ਜਿਵੇਂ– ਨੈਰੋਬੀ ਦੀ ਮੇਅਰ ਮਾਰਗਰੇਟ ਕਨਿਆਟਾ (ਰਾਸ਼ਟਰਪਤੀ ਦੀ ਸਪੁੱਤਰੀ), ਕੀਨੀਆ ਦੇ ਅਟਾੱਰਨੀ. ਜਨਰਲ–ਚਾਰਲਸ ਜੋਂਜੋ ਅਤੇ ਹੋਰ ਵੀ ਬਹੁਤ ਪਤਵੰਤੇ ਸੱਜਣ ਵੀ ਸ਼ਾਮਿਲ ਹੋਏ। ਜਿਵੇਂ ਹਿੰਦੂ ਕੌਂਸਲ ਦੇ ਮੈਂਬਰ, ਰਾਮਗੜ੍ਹੀਆ ਸਿੱਖ ਸੰਗਤ, ਸ੍ਰੀ ਗੁਰੂ ਸਿੰਘ ਸਭਾ ਦੇ ਮੈਂਬਰ ਅਤੇ ਮੁਸਲਮਾਨ ਬਰਾਦਰੀ ਆਦਿ।

ਸਤਿਗੁਰੂ ਜੀ ਨਾਲ ਤਕਰੀਬਨ ਸਾਰਾ ਹੀ ਗੁਰੂ ਪਰਵਾਰ ਆਇਆ ਸੀ। ਹਮੇਸ਼ਾ ਦੀ ਤਰ੍ਹਾਂ ਸਤਿਗੁਰੂ ਜੀ ਨੇ ਰਾਸ਼ਟਰਪਤੀ ਜੋਮੋ ਕਨਿਆਟਾ ਨੂੰ ਇਸ ਮੇਲੇ ਤੇ ਆਉਣ ਲਈ ਸੱਦਾ ਦਿੱਤਾ, ਪਰ ਆਪਣੀ ਹੋਰ ਮਸਰੂਫੀਅਤ ਕਰਕੇ ਉਹ ਨਹੀਂ ਆ ਪਾਏ। ਇਹ ਮੇਲਾ ਬਹੁਤ ਸਫਲ ਹੋਇਆ। ਏਸ ਮੇਲੇ ਵਿੱਚ ਸਤਿਗੁਰੂ ਜੀ ਨੇ ਸ੍ਰ. ਐਚ.ਐਸ. ਹੰਸਪਾਲ ਜੀ ਨੂੰ ਇੱਕ ਮੈਗਜ਼ੀਨ ਵਿੱਚੋਂ ਇੱਕ ਲੇਖ ਪੜ੍ਹਨ ਲਈ ਕਿਹਾ ਜਿਸ ਵਿੱਚ ਸੋਡੇ, ਕੋਲਡ ਡਰਿੰਕ, ਚਾਹ, ਕੌਫੀ ਦੇ ਬੁਰੇ ਪ੍ਰਭਾਵ ਬਾਰੇ ਲਿਖਿਆ ਸੀ। ਅਸਲ ਵਿੱਚ ਸਤਿਗੁਰੂ ਜੀ ਚਾਹੁੰਦੇ ਸਨ ਕਿ ਅਸੀਂ ਇਹਨਾਂ ਚੀਜ਼ਾਂ ਤੋਂ ਪਰਹੇਜ ਕਰੀਏ, ਛੱਡ ਦੇਈਏ। ਮੇਲੇ ਦੀ ਸਮਾਪਤੀ ਤੇ ਪਾਤਸ਼ਾਹ ਜੀ ਨੇ ਸਾਨੂੰ ਕੁੱਝ ਨੌਜਵਾਨਾਂ ਨੂੰ ਆਪਣੇ ਕੋਲ ਬੁਲਾਇਆ, ਸਾਡੀਆਂ ਦਸਤਾਰਾਂ ਬਦਲ ਕੇ ਨਾਮਧਾਰੀ ਸਿੱਖੀ ਦਸਤਾਰਾਂ ਸਜਾਈਆਂ ਅਤੇ ਚਾਹ, ਕੌਫੀ, ਕੋਕਾ ਕੋਲਾ ਨਾ ਪੀਣ ਦਾ ਹੁਕਮ ਦਿੱਤਾ। ਮੇਰੇ ਖਿਆਲ ਵਿੱਚ ਇਸ ਮੇਲੇ ਦੀ ਇਹ ਖਾਸੀਅਤ ਸੀ ਜਦੋਂ ਸਤਿਗੁਰੂ ਜੀ ਨੇ ਇੱਕ ਗੈਰ ਨਾਮਧਾਰੀ ਸਿੱਖ–ਮੇਜਰ ਡਾ. ਕਰਤਾਰ ਸਿੰਘ ਨੂੰ ਸਤਿਗੁਰੂ ਰਾਮ ਸਿੰਘ ਜੀ ਬਾਰੇ ਅਤੇ ਆਪਣੇ ਤਜਰਬੇ ਬਾਰੇ ਬੋਲਣ ਲਈ ਕਿਹਾ। ਪ੍ਰੋਗਰਾਮ ਬਹੁਤ ਹੀ ਸਫਲ ਹੋਇਆ ਅਤੇ ਵਿਦਿਅਕ ਜੱਥੇ ਦੀ ਟੀਮ ਇਸਦਾ ਪ੍ਰਬੰਧ ਕਰਨ ਵਿੱਚ ਕਾਮਯਾਬ ਰਹੀ।

ਮੇਲੇ ਦੀ ਸਮਾਪਤੀ ਤੇ ਸੰਗਤ ਵਿੱਚੋਂ ਸ੍ਰ. ਗੁਰਚੈਨ ਸਿੰਘ ਫਲੋਰਾ ਨੇ ਅਰਜ ਕੀਤੀ ਕਿ ਸੰਗਤ ਆਪਣੀ ਜਾਇਦਾਦ ਵਿੱਚ

ਪੈਸੇ ਖਰਚ ਕਰੇ ਤਾਂ ਕਿ ਆਉਣ ਵਾਲੇ ਦੌਰਿਆਂ ਅਤੇ ਗੁਰਦੁਆਰੇ ਦਾ ਖਰਚਾ ਇਹਨਾਂ ਜਾਇਦਾਦਾਂ ਦੀ ਕਮਾਈ ਵਿੱਚੋਂ ਨਿਕਲ ਆਵੇ। ਇਸ ਨਾਲ ਘੱਟ ਆਮਦਨ ਵਾਲੇ ਸਿੱਖਾਂ ਨੂੰ ਦੌਰੇ ਦੀ ਉਗਰਾਹੀ ਦਾ ਫਿਕਰ ਵੀ ਨਹੀਂ ਰਹੇਗਾ। ਇਹ ਅਰਜ਼ ਮਨਜ਼ੂਰ ਹੋ ਗਈ ਅਤੇ ਛੇਤੀ ਹੀ 10 ਫਲੈਟਾਂ ਵਾਲਾ ਜੂਜਾ ਰੋਡ ਕੰਪਲੈਕਸ ਖਰੀਦਿਆ ਗਿਆ। ਇਸੇ ਤਰ੍ਹਾਂ ਅਗਲੇ ਕੁੱਝ ਸਾਲਾਂ ਵਿੱਚ ਹੋਰ ਜਾਇਦਾਦਾਂ ਵੀ ਖਰੀਦੀਆਂ ਗਈਆਂ–ਪਾਰਕਲੈਂਡ ਵਿੱਚ 8 ਫਲੈਟ ਕੰਪਲੈਕਸ ਅਤੇ ਤਿੰਨ ਘਰ ਬਹੁਤ ਹੀ ਨਿਵੇਕਲੀ ਥਾਂ–ਕਿਟਿਸੁਰੁ ਵਿੱਚ। ਇਸਦਾ ਨਤੀਜਾ ਇਹ ਹੋਇਆ ਕਿ ਸੰਗਤ ਤੋਂ ਕੋਈ ਉਗਰਾਹੀ ਕਰਨ ਦੀ ਲੋੜ ਨਹੀਂ ਪਈ ਕਿਉਂਕਿ ਇਹਨਾਂ ਦੀ ਆਮਦਨ ਨਾਲ ਖਰਚੇ ਪੂਰੇ ਹੋ ਜਾਂਦੇ ਸਨ। ਇਹ ਤਜਵੀਜ ਸਾਰੀ ਦੁਨੀਆ ਵਿੱਚ ਇੱਕ ਉਦਾਹਰਨ ਦੇ ਤੌਰ ਤੇ ਵਰਤੀ ਗਈ।

ਮੇਰੀ ਨਜ਼ਰ ਵਿੱਚ 1974 ਦਾ ਦੌਰਾ ਸਤਿਗੁਰੂ ਜੀ ਨੇ ਆਪਣੇ ਇੱਕ ਸਿੱਖ ਦੀ ਜਾਨ ਬਚਾਉਣ ਲਈ ਕੀਤਾ ਸੀ। ਇਸ ਦੌਰੇ ਤੇ ਪਾਤਸ਼ਾਹ ਜੀ ਨੇ ਜਾਇਦਾਦ ਖਰੀਦਣ ਤੇ ਵੀ ਜ਼ੋਰ ਦਿੱਤਾ। ਇਹ ਦੌਰਾ ਸਿਰਫ ਦੋ ਹਫਤਿਆਂ ਦਾ ਸੀ।

1976 ਵਿੱਚ ਸ੍ਰ. ਗੁਰਚੈਨ ਸਿੰਘ ਫਲੋਰਾ ਨੂੰ ਸਤਿਗੁਰੂ ਪ੍ਰਤਾਪ ਸਿੰਘ ਸਿਮਰਤੀ ਮੰਦਰ (ਸ੍ਰੀ ਭੈਣੀ ਸਾਹਿਬ) ਦਾ ਡਿਜ਼ਾਈਨ ਤਿਆਰ ਕਰਨ ਲਈ ਨਿਯੁਕਤ ਕੀਤਾ ਗਿਆ। ਸਤਿਗੁਰੂ ਜੀ ਦੀ ਇਹ ਹਿਦਾਇਤ ਸੀ ਕਿ ਵੱਡੇ ਹਾਲ ਵਿੱਚ ਕੋਈ ਵੀ ਥੰਮ ਨਹੀਂ ਹੋਣਾ ਚਾਹੀਦਾ। 1977 ਵਿੱਚ ਇਸਦਾ ਨੀਂਹ ਪੱਥਰ ਰੱਖਿਆ ਗਿਆ ਅਤੇ ਸਾਲ 1980 ਵਿੱਚ ਉਸਾਰੀ ਦਾ ਕੰਮ ਸੰਪੂਰਨ ਹੋ ਗਿਆ। ਇਹ ਉਸ ਸਮੇਂ ਏਸ਼ੀਆ ਦਾ ਸਭ ਤੋਂ ਵੱਡਾ ਬਗੈਰ ਥੰਮਾਂ ਦਾ (Pillarless) ਹਾਲ ਸੀ।

1978 ਦੇ ਦੌਰੇ ਤੇ ਸਤਿਗੁਰੂ ਜੀ ਨੇ ਨਵੇਂ ਨੌਜਵਾਨ ਰਾਗੀ ਜੱਥਾ–ਜਿਸ ਵਿੱਚ ਹਰਬੰਸ ਸਿੰਘ ਘੁੱਲਾ, ਬਲਜੀਤ ਸਿੰਘ, ਸੁਖਵਿੰਦਰ ਸਿੰਘ ਪਿੰਕੀ ਨੂੰ ਪੇਸ਼ ਕੀਤਾ। ਇਹਨਾਂ ਨਾਲ ਸੰਤ ਦਰਸ਼ਨ ਸਿੰਘ ਜੀ ਵੀ ਸਨ।

1981:– ਆਉਣ ਵਾਲੇ ਸਮੇਂ ਨੂੰ ਦੇਖਦੇ ਹੋਏ ਸਤਿਗੁਰੂ ਜੀ ਨੇ ਸੰਗਤ ਨੂੰ ਰੋਜ਼ ਚਾਰ ਘੰਟੇ ਨਾਮ ਸਿਮਰਨ ਕਰਨ ਦਾ ਹੁਕਮ ਦਿੱਤਾ।

1982:– ਜਦੋਂ ਨੈਰੋਬੀ ਵਿੱਚ ਰਾਜ ਪਲਟਾ ਕਰਨ ਦੀ ਕੋਸ਼ਿਸ਼ ਕੀਤੀ ਗਈ, ਮੈਂ ਉਦੋਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਾਲ ਸ੍ਰੀ ਭੈਣੀ ਸਾਹਿਬ ਹੀ ਬੈਠਾ ਸੀ। ਉਦੋਂ ਮਹਾਰਾਜ ਬੀਰ ਸਿੰਘ ਜੀ ਕੋਠੀ ਨੰਬਰ 2 ਦੀ ਤੀਸਰੀ ਮੰਜ਼ਲ ਤੋਂ ਦੌੜੇ ਦੌੜੇ ਆਏ ਅਤੇ ਸਤਿਗੁਰੂ ਜੀ ਨੂੰ ਦੱਸਿਆ ਕਿ ਕੀਨੀਆ ਵਿੱਚ ਦੰਗੇ ਹੋ ਗਏ ਸਨ। ਸੱਚੇ ਪਾਤਸ਼ਾਹ ਜੀ ਨੇ ਉਸੇ ਵੇਲੇ ਨੈਰੋਬੀ ਦੀ ਨਾਮਧਾਰੀ ਸੰਗਤ ਨੂੰ ਹੁਕਮ ਦਿੱਤਾ ਕਿ ਉਹ ਘਰਾਂ ਦੇ ਅੰਦਰ ਹੀ ਰਹਿਣ ਅਤੇ ਜਿੰਨਾਂ ਹੋ ਸਕੇ ਉਨਾਂ ਨਾਮ ਸਿਮਰਨ ਅਤੇ ਗੁਰਬਾਣੀ ਦਾ ਪਾਠ ਕਰਨ, ਜੱਦ ਤੱਕ ਸਭ ਕੁੱਝ ਸਹੀ ਨਹੀਂ ਹੋ ਜਾਂਦਾ।

1985 ਵਿੱਚ ਤਨਜ਼ਾਨੀਆ ਵਿੱਚ ਹੋਲਾ ਮਹੱਲਾ ਹੋਇਆ ਜਿਸ ਵਿੱਚ ਨੈਰੋਬੀ ਦੀ ਤਕਰੀਬਨ ਸਾਰੀ ਸੰਗਤ ਸ਼ਾਮਿਲ ਹੋਈ।

ਅੱਸੀ ਤੇ ਨੱਬੇ ਦੇ ਦਹਾਕਿਆਂ ਵਿੱਚ ਵੀ ਦੌਰੇ ਹੋਏ ਪਰ ਬਹੁਤ ਘੱਟ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਨਵੇਂ ਰਾਸ਼ਟਰਪਤੀ ਡੇਨੀਅਲ ਅਰਪ ਮੋਈ ਨਾਲ ਵੀ ਚੰਗੇ ਰਾਜਨੀਤਕ ਸੰਬੰਧ ਕਾਇਮ ਕੀਤੇ।

ਨੈਰੋਬੀ ਵਿਖੇ ਯੂ.ਐਸ. ਐਂਬੈਸੀ ਵਿੱਚ ਬੰਬ ਫੱਟਣ ਤੋਂ ਬਾਅਦ ਸਤਿਗੁਰੂ ਜੀ ਨੇ ਨਾਮਧਾਰੀ ਸੰਗਤ ਨੂੰ ਸਖਤ ਹੁਕਮ ਦਿੱਤਾ ਕਿ ਕੀਨੀਆ ਛੱਡ ਦੋ ਕਿਉਂਕਿ ਇੱਥੇ ਹਾਲਾਤ ਬਿਗੜ ਰਹੇ ਸਨ। ਬਹੁਤ ਸਾਰੇ ਛੱਡ ਕੇ ਆ ਗਏ, ਤਿੰਨ ਚਾਰ ਆਦਮੀ ਮਾਰੇ ਵੀ ਗਏ, ਕਈ ਜਿਹੜੇ ਉੱਥੇ ਰਹੇ ਉਹਨਾਂ ਨੇ ਆਪਣੇ ਪਰਵਾਰ ਦੇ ਮੈਂਬਰਾਂ ਨੂੰ ਵਿਦੇਸ਼ ਵਿੱਚ ਸੈੱਟ ਹੋਣ ਲਈ ਭੇਜ ਦਿੱਤਾ ਤਾਂ ਕਿ ਜੇ ਲੋੜ ਪਈ ਤਾਂ ਉਹਨਾਂ ਕੋਲ ਬਾਹਰ ਰਹਿਣ ਲਈ ਘਰ ਹੋਣ।

1999/2000 ਦੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਦੌਰੇ ਸਮੇਂ ਸਤਿਗੁਰੂ ਜੀ ਦੀ ਸਿਹਤ ਕਾਫੀ ਚੰਗੀ ਸੀ। ਇਸ ਮੌਕੇ ਤੇ ਸਤਿਗੁਰੂ ਜੀ ਨੇ ਆਪਣੇ ਇੱਕ ਗੁਰਸਿੱਖ ਨੂੰ ਆਪਣਾ ਵਿਰਾਟ ਰੂਪ ਵੀ ਵਿਖਾਇਆ ਸੀ।

2009 ਵਿੱਚ ਸਤਿਗੁਰੂ ਜੀ ਦਾ ਕੀਨੀਆ ਦਾ ਆਖਰੀ ਦੌਰਾ ਹੋਇਆ। ਉਦੋਂ ਉਨ੍ਹਾਂ ਦੀ ਸਿਹਤ ਕਾਫੀ ਕਮਜ਼ੋਰ ਸੀ। ਸ੍ਰੀ ਸਤਿਗੁਰੂ ਜੀ ਨੇ ਇਸੇ ਦੌਰੇ ਤੇ ਹੀ ਸੰਗਤ ਨੂੰ ਆਖਿਰੀ ਪ੍ਰਵਚਨ ਕੀਤੇ।

ਅਖੀਰ ਵਿੱਚ ਮੈਂ ਇਹੀ ਕਹਾਂਗਾ ਕਿ 1962 ਤੋਂ 2000 ਤੱਕ ਸਾਰੀ ਨਾਮਧਾਰੀ ਸੰਗਤ ਵਿੱਚ ਬਹੁਤ ਬਦਲਾਅ ਆਇਆ, ਸਾਰੇ ਇਕੱਠੇ ਹੋ ਗਏ ਅਤੇ ਰੱਲ ਮਿਲ ਕੇ ਪਿਆਰ ਨਾਲ ਰਹਿਣ ਲੱਗੇ।

ਅਸੀਂ ਸ਼ਾਂਤੀ ਦੇ ਮਸੀਹਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਉਹਨਾਂ ਦੀਆਂ ਬਖਸ਼ਿਸ਼ਾਂ ਵਾਸਤੇ ਬਹੁਤ ਬਹੁਤ ਧੰਨਵਾਦ ਕਰਦੇ ਹਾਂ।

ਧੰਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ।

ਸਹਿਯੋਗ- ਸੂਬਾ ਸਤਨਾਮ ਸਿੰਘ
ਸ੍ਰ. ਸੁਖਪਾਲ ਸਿੰਘ ਭੱਟੀ
ਪੰਜਾਬੀ ਰੂਪ: ਡਾ. ਰਜਵੰਤ ਕੌਰ



-ਕੁਲਦੀਪ ਸਿੰਘ ਫਲੋਰਾ



ਪਰਮਜੀਤ ਸਿੰਘ ਨਿਉਤੇ

ਸੰਗੀਤਕਾਰਾਂ ਦੀਆਂ ਬੰਦਿਸ਼ਾਂ ਦਾ ਦੁਰਲਭ ਖ਼ਜ਼ਾਨਾ ਸਤਿਗੁਰੂ ਜੀ ਨੇ ਸੰਭਾਲਿਆ।

ਸੰਨ 1959 ਵਿਚ ਗੁਰਗੱਦੀ ਤੇ ਬਿਰਾਜਮਾਨ ਹੁੰਦੇ ਹੀ ਮਾਨਵਤਾ ਦੀ ਅਗਵਾਈ ਦੇ ਨਾਲ ਨਾਲ ਸਤਿਗੁਰੂ ਜਗਜੀਤ ਸਿੰਘ ਜੀ ਨੇ ਸ਼ਾਸਤਰੀ ਸੰਗੀਤ ਦੇ ਪ੍ਰਚਾਰ ਪ੍ਰਸਾਰ ਲਈ ਠੋਸ ਕਦਮ ਉਠਾਏ।ਆਪਣੇ ਪਿਤਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ ਦੇਸ਼ ਦੇ ਕਈ ਸ਼ਹਿਰਾਂ ਵਿਚ "ਸਤਿਗੁਰੂ ਪ੍ਰਤਾਪ ਸਿੰਘ ਸਿੰਮ੍ਰਤੀ ਸੰਗੀਤ ਸੰਮੇਲਨ" ਕਰਵਾਏ।ਆਪ ਜੀ ਨੇ ਸ੍ਰੀ ਭੈਣੀ ਸਾਹਿਬ ਵਿਖੇ ਨੌਜਵਾਨਾਂ ਅਤੇ ਬੱਚਿਆਂ ਨੂੰ ਸੰਗੀਤ ਦੀ ਸਿਖਿਆ ਦੇਣੀ ਆਰੰਭ ਕੀਤੀ।ਅੱਧੀ ਰਾਤ ਨੂੰ ਬੱਚਿਆਂ ਨੂੰ ਉਠਾ ਕੇ ਇਸ਼ਨਾਨ ਆਦਿਕ ਤੋਂ ਬਾਅਦ ਸੰਗੀਤ ਦੀਆਂ ਬਰੀਕੀਆਂ ਦਾ ਅਭਿਆਸ ਕਰਵਾਉਣਾ, ਜਿਸ ਨਾਲ ਥੋੜ੍ਹੇ ਸਾਲਾਂ ਵਿਚ ਹੀ ਬਹੁਤ ਵਧੀਆ ਕਲਾਕਾਰ ਤਿਆਰ ਹੋ ਗਏ।ਸ੍ਰੀ ਭੈਣੀ ਸਾਹਿਬ ਵਿਖੇ ਨਾਮਧਾਰੀ ਕਲਾ ਕੇਂਦਰ ਦੀ ਸਥਾਪਨਾ ਅਤੇ ਦੂਸਰੇ ਸ਼ਹਿਰਾਂ ਵਿਚ ਬੱਚਿਆਂ ਲਈ ਸੰਗੀਤ ਸਿਖਿਆ ਦੇ ਉਚਿਤ ਪ੍ਰਬੰਧ ਕੀਤੇ।ਪ੍ਰੋ. ਕਿਰਪਾਲ ਸਿੰਘ ਜੀ, ਪੰਡਿਤ ਰਮਾ ਕਾਂਤ ਜੀ, ਡਾ. ਵਰਿੰਦਰ ਕੁਮਾਰ ਜੀ ਅਤੇ ਸ੍ਰ. ਮਹਿੰਦਰ ਸਿੰਘ ਜੀ ਸੇਵਾਵਾਂ ਦਿੰਦੇ ਰਹੇ।ਪੰਡਿਤ ਮਹਾਂਦੇਵ ਪ੍ਰਸਾਦ ਜੀ (ਸਾਰੰਗੀ) ਨੂੰ ਆਪ ਭੈਣੀ ਸਾਹਿਬ ਲੈ ਆਏ।ਉਸ ਤੋਂ ਬਾਅਦ ਸ੍ਰੀ ਰਾਜੇਸ਼ ਮਾਲਵੀਆ ਜੀ (ਤਬਲਾ) ਨੂੰ ਵੀ ਆਪ ਪੱਕੇ ਤੌਰ ਤੇ ਆਪਣੇ ਕੋਲ ਲੈ ਆਏ।ਉਸਤਾਦ ਮਹਿਮੂਦ ਧੌਲਪੁਰੀ ਸਾਹਿਬ ਦੇ ਸਪੁੱਤਰ ਸ੍ਰੀ ਫ਼ਖ਼ਰੁਦੀਨ ਧੌਲਪੁਰੀ ਵੀ ਕੁਝ ਸਮਾਂ ਭੈਣੀ ਸਾਹਿਬ ਰਹੇ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਤੋਂ ਹੀ ਵੱਡੇ ਵੱਡੇ ਕਲਾਕਾਰ ਸ੍ਰੀ ਭੈਣੀ ਸਾਹਿਬ ਆਉਂਦੇ ਰਹਿੰਦੇ ਸਨ। ਸਤਿਗੁਰੂ ਜਗਜੀਤ ਸਿੰਘ ਜੀ ਆਪ ਉੱਚ ਕੋਟੀ ਦੇ ਸੰਗੀਤਕਾਰ ਸਨ।ਖੰਡ ਮਾਤਰਾਵਾਂ ਵਾਲੇ ਤਾਲਾਂ ਦੀ ਖੋਜ ਕਰ ਕੇ ਉਨ੍ਹਾਂ ਮੁਸ਼ਕਿਲ ਤਾਲਾਂ ਵਿਚ ਆਪ ਜੀ ਦੀਆਂ ਬੰਦਸ਼ਾਂ ਸੁਣ ਕੇ ਆਪ ਜੀ ਦੇ ਤਾਲ ਗਿਆਨ ਤੋਂ ਤਾਲ ਦੇ ਵੱਡੇ ਵੱਡੇ ਧਨੀ ਵੀ ਹੈਰਾਨ ਹੋ ਜਾਂਦੇ ਸਨ। ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹਾਜ਼ਰੀ ਭਰ ਕੇ ਕਲਾਕਾਰ ਆਪਣੇ ਆਪ ਨੂੰ ਸੁਭਾਗਾ ਸਮਝਦੇ ਸਨ।ਸਤਿਗੁਰੂ ਜੀ ਆਪਣੇ ਸਾਰੇ ਰੁਝੇਵਿਆਂ ਵਿਚੋਂ ਕਲਾਕਾਰਾਂ ਵਾਸਤੇ ਸਮਾਂ ਕੱਢ ਕੇ ਉਨ੍ਹਾਂ ਨੂੰ ਸੁਣਦੇ ਅਤੇ ਉਨ੍ਹਾਂ ਦਾ ਸਨਮਾਨ ਕਰਦੇ ਸਨ।ਉਨ੍ਹਾਂ ਕੋਲ ਜਿਹੜਾ ਵੀ ਗਿਆ ਉਹ ਖਾਲੀ ਵਾਪਿਸ ਨਹੀਂ ਆਇਆ। ਸ੍ਰੀ ਸਤਿਗੁਰੂ ਜੀ ਦੀ ਪਾਰਖੂ ਨਜ਼ਰ ਜਦੋਂ ਵੀ ਕਿਸੇ ਹੋਣਹਾਰ ਬੱਚੇ ਤੇ ਪੈ ਜਾਂਦੀ ਆਪ ਉਸ ਨੂੰ ਕੋਲ ਬੁਲਾ ਕੇ ਉਸਦੀ ਸਿਖਿਆ ਦਾ ਪ੍ਰਬੰਧ ਕਰ ਦਿੰਦੇ ਸਨ।ਪਤਾ ਹੀ ਨਾ ਲਗਦਾ ਕਦੋਂ ਉਸਦੀ ਉਸਤਾਦੀ ਸ਼ਾਗਿਰਦੀ ਦਾ ਪ੍ਰੋਗਰਾਮ ਤਹਿ ਹੋ ਜਾਂਦਾ, ਉਸਤਾਦਾਂ ਦੇ ਮਾਣ ਸਨਮਾਨ ਤੋਂ ਇਲਾਵਾ ਰਹਿਣ ਸਹਿਣ ਦਾ ਖਰਚ ਅਤੇ ਉਸ ਦੀਆਂ ਘਰੇਲੂ ਜਿੰਮੇਵਾਰੀਆਂ ਵੀ ਸਤਿਗੁਰੂ ਜੀ ਆਪਣੇ ਜਿੰਮੇ ਲੈ ਲੈਂਦੇ ਸਨ।

ਸਾਧਾਰਨ ਪਰਿਵਾਰਾਂ ਦੇ ਬੱਚਿਆਂ ਨੂੰ ਸੰਗੀਤ ਦੀ ਉੱਚ ਤਾਲੀਮ ਲਈ ਉਸਤਾਦ ਵਿਲਾਇਤ ਖ਼ਾਨ ਸਾਹਿਬ, ਉ. ਬਿਸਮਿੱਲਾ ਖ਼ਾਨ ਸਾਹਿਬ, ਪੰ. ਕਿਸ਼ਨ ਮਹਾਰਾਜ, ਉ. ਅੱਲਾ ਰੱਖਾ ਖ਼ਾਨ ਸਾਹਿਬ, ਪੰ. ਰਾਮ ਨਾਰਾਇਣ ਜੀ, ਉ. ਅਮਜਦ ਅਲੀ ਖ਼ਾਨ ਸਾਹਿਬ, ਪੰ.ਰਾਜਨ ਸਾਜਨ ਮਿਸ਼ਰਾ ਜੀ, ਉ. ਸਾਬਰੀ ਖ਼ਾਨ ਸਾਹਿਬ, ਪੰ. ਸ਼ਿਵ ਕੁਮਾਰ ਸ਼ਰਮਾ ਜੀ, ਪੰ. ਬਿਰਜੂ ਮਹਾਰਾਜ, ਪੰ. ਅਜੋਯ ਚੱਕਰਵਰਤੀ ਜੀ ਅਤੇ ਉ. ਸ਼ਾਹਿਦ ਪਰਵੇਜ਼ ਖ਼ਾਨ ਸਾਹਿਬ ਵਰਗੇ ਵਿਸ਼ਵ ਪ੍ਰਸਿੱਧ ਸੰਗੀਤਕਾਰਾਂ ਪਾਸ ਭੇਜਣਾ ਸਤਿਗੁਰੂ ਜੀ ਦੀ ਮਹਾਨਤਾ ਹੈ।

ਵਿਸ਼ਵ ਪ੍ਰਸਿੱਧ ਤਬਲਾ ਵਾਦਕ ਸ੍ਰ. ਸੁਖਵਿੰਦਰ ਸਿੰਘ ਪਿੰਕੀ ਨਾਮਧਾਰੀ, ਸ੍ਰ. ਸੁਰਜੀਤ ਸਿੰਘ (ਸਾਰੰਗੀ), ਉ. ਹਰਭਜਨ ਸਿੰਘ (ਸਿਤਾਰ), ਸ੍ਰ. ਮੋਹਨ ਸਿੰਘ ਸ੍ਰ. ਸੁਖਦੇਵ ਸਿੰਘ (ਗਾਇਨ), ਡਾ. ਵਰਿੰਦਰ ਕੁਮਾਰ (ਸਿਤਾਰ), ਸ੍ਰ. ਸ਼ਮਿੰਦਰਪਾਲ ਸਿੰਘ (ਸਾਰੰਗੀ), ਸ੍ਰ. ਕੁਲਵਿੰਦਰ ਸਿੰਘ (ਤਬਲਾ), ਸ੍ਰ. ਸਤਪਾਲ ਸਿੰਘ (ਬਾਂਸੁਰੀ), ਸ੍ਰ. ਗੁਰਦੇਵ ਸਿੰਘ (ਸਰੋਦ), ਸ੍ਰ. ਜਤਿੰਦਰ ਪਾਲ ਸਿੰਘ ਚਿੰਕਾ (ਤਬਲਾ), ਸ੍ਰ. ਬਲਵੰਤ ਸਿੰਘ (ਗਾਇਨ), ਸ੍ਰ. ਤਰਸੇਮ ਸਿੰਘ (ਤਬਲਾ), ਸ੍ਰ. ਕਿਰਨਪਾਲ ਸਿੰਘ (ਸੰਤੂਰ), ਸ੍ਰ. ਸੁਖਦੇਵ ਸਿੰਘ (ਤਬਲਾ), ਭਾਈ ਬਲਜੀਤ ਸਿੰਘ (ਗੁਰਮਤਿ ਸੰਗੀਤ), ਸ੍ਰੀ ਰਾਜੇਸ਼ ਮਾਲਵੀਆ (ਤਬਲਾ), ਡਾ. ਹਰਵਿੰਦਰ ਸਿੰਘ, ਸ੍ਰ. ਵੀਰ ਸਿੰਘ (ਗਾਇਨ) ਸ੍ਰ. ਹਰਪ੍ਰੀਤ ਸਿੰਘ ਸੋਨੂੰ (ਤਬਲਾ) ਨਾਮਧਾਰੀ ਦਰਬਾਰ ਦੀ ਦੇਣ ਹਨ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਸਦਕਾ ਸੰਗੀਤ ਦੇ ਖੇਤਰ ਵਿਚ ਨਾਮ ਰੌਸ਼ਨ ਕਰ ਰਹੇ ਹਨ ਤੇ ਸ੍ਰੀ ਬਾਬਾ ਹਰਿਵੱਲਭ ਸੰਗੀਤ ਸੰਮੇਲਨ ਵਿਚ ਹਾਜ਼ਰੀ ਭਰਦੇ ਰਹਿੰਦੇ ਹਨ।

ਸ੍ਰੀ ਬਾਬਾ ਹਰਿਵੱਲਭ ਸੰਗੀਤ ਮਹਾਂਸਭਾ ਦੇ ਮਾਨਯੋਗ ਪ੍ਰਧਾਨ ਸ੍ਰੀਮਤੀ ਪੂਰਨਿਮਾ ਬੇਰੀ ਜੀ, ਇੰਜ. ਐਸ.ਐਸ. ਅਜੀਮਲ ਜੀ (ਡਾਇਰੈਕਟਰ) ਅਤੇ ਸ੍ਰੀ ਦੀਪਕ ਬਾਲੀ ਜੀ (ਜਨਰਲ ਸਕੱਤਰ) ਦੀ ਸੁਯੋਗ ਅਗਵਾਈ ਹੇਠ ਸਾਰੀ ਟੀਮ ਸਮਾਗਮ ਦੀ ਚੜ੍ਹਦੀ ਕਲਾ ਲਈ ਹਮੇਸ਼ਾ ਯਤਨਸ਼ੀਲ ਹੈ।ਸੰਗੀਤ ਸੰਮੇਲਨ ਦੇ ਨਾਲ ਹਰ ਸਾਲ ਹੋਣ ਵਾਲੀ ਰਾਸ਼ਟਰੀ ਪੱਧਰ ਦੀ ਹਰਿਵੱਲਭ ਸੰਗੀਤ ਪ੍ਰਤੀਯੋਗਿਤਾ ਦਾ ਦਾਇਰਾ ਵੀ ਵਿਸ਼ਾਲ ਹੁੰਦਾ ਜਾ ਰਿਹਾ ਹੈ।ਇਸ ਲਈ ਇਹ ਸਮਾਗਮ ਸੱਤ ਦਿਨਾਂ ਦਾ ਹੋ ਗਿਆ ਹੈ, ਪਹਿਲੇ ਚਾਰ ਦਿਨ ਸੰਗੀਤ ਪ੍ਰਤੀਯੋਗਿਤਾ ਤੇ ਤਿੰਨ ਦਿਨ ਸੰਗੀਤ ਸੰਮੇਲਨ।ਭਾਰਤ ਵਿਚੋਂ ਤੇ ਵਿਦੇਸ਼ਾਂ ਵਿਚੋਂ ਵੀ ਉਭਰਦੇ ਹੋਏ

ਕਲਾਕਾਰ ਇਸ ਪ੍ਰਤੀਯੋਗਿਤਾ ਵਿਚ ਭਾਗ ਲੈਣ ਲਈ ਆਉਂਦੇ ਹਨ।

ਨਾਮਧਾਰੀ ਕਲਾ ਕੇਂਦਰ, ਸ੍ਰੀ ਭੈਣੀ ਸਾਹਿਬ ਦੇ ਅਨੇਕਾਂ ਹੀ ਹੋਣਹਾਰ ਸਿਖਿਆਰਥੀ ਇਸ ਪ੍ਰਤੀਯੋਗਿਤਾ ਵਿਚ ਭਾਗ ਲੈ ਚੁੱਕੇ ਹਨ ਅਤੇ ਬਹੁਤ ਸਾਰੇ ਇਨਾਮ ਹਾਸਿਲ ਕਰ ਚੁੱਕੇ ਹਨ।ਬੀਬਾ ਅਵਤਾਰ ਕੌਰ, ਬਸੰਤ ਸਿੰਘ, ਸਰਨ ਸਿੰਘ, ਸੰਤਾ ਸਿੰਘ, ਧਰਮ ਕੌਰ, ਹਰਦੇਵ ਕੌਰ (ਗਾਇਨ), ਗੁਰਦਿਆਲ ਸਿੰਘ, ਰਤਨਾ ਮਾਲਵੀਆ, ਰਤਨ ਕੌਰ (ਸਿਤਾਰ), ਜੈਤਾ ਸਿੰਘ (ਸਰੋਦ), ਪ੍ਰਭਜੀਤ ਕੌਰ (ਸਾਰੰਗੀ), ਕਿਰਪਾਲ ਸਿੰਘ ਯੂ.ਕੇ., ਈਸ਼ਰ ਸਿੰਘ, ਭਗਤਾ ਸਿੰਘ (ਤਾਰ ਸ਼ਹਿਨਾਈ), ਰਾਜਾ ਸਿੰਘ (ਦਿਲਰੁਬਾ), ਗੁਰਦਿੱਤ ਸਿੰਘ ਯੂ.ਕੇ, ਗੁਰਤੇਜ ਸਿੰਘ ਯੂ.ਐਸ, ਗੁਰਚਰਨ ਸਿੰਘ ਰਾਣਾ, ਰਛਪਾਲ ਸਿੰਘ, ਅਜੇ ਪਾਲ ਸਿੰਘ, ਗਿਆਨ ਸਿੰਘ, ਮਨਸਾ ਸਿੰਘ, ਰਤਨ ਸਿੰਘ, ਹਰਨਾਮ ਸਿੰਘ (ਤਬਲਾ) ਤੋਂ ਇਲਾਵਾ ਹੋਰ ਵੀ ਬਹੁਤ ਸਾਰੇ ਨੌਜਵਾਨ ਕਲਾਕਾਰ ਹਨ ਜੋ ਹਰਿਵੱਲਭ ਸੰਗੀਤ ਪ੍ਰਤੀਯੋਗਿਤਾ ਵਿਚ ਸ਼ਾਮਿਲ ਹੁੰਦੇ ਰਹੇ ਹਨ।ਇਨ੍ਹਾਂ ਵਿਚੋਂ ਬਹੁਤ ਸਾਰੇ ਸਤਿਗੁਰੂ ਜੀ ਦੀ ਕਿਰਪਾ ਸਦਕਾ ਸੰਗੀਤ ਦੇ ਵੱਡੇ ਉਸਤਾਦਾਂ ਪਾਸੋਂ ਤਾਲੀਮ ਹਾਸਿਲ ਕਰ ਰਹੇ ਹਨ।

ਡਾ. ਗੁਰਦਿੱਤ ਸਿੰਘ ਨੇ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਸੰਗੀਤਕ ਬੰਦਿਸ਼ਾਂ ਤੇ ਖੋਜ ਕਾਰਜ ਕਰਕੇ ਡਾਕਟਰੇਟ ਦੀ ਡਿਗਰੀ ਪ੍ਰਾਪਤ ਕੀਤੀ ਹੈ।ਇਸ ਤੋਂ ਇਲਾਵਾ ਡਾ. ਹਰਵਿੰਦਰ ਸਿੰਘ, ਡਾ. ਠਾਕੁਰ ਸਿੰਘ, ਡਾ.ਭਗਵੰਤ ਕੌਰ ਅਤੇ ਡਾ.ਗੁਰਦਿਆਲ ਸਿੰਘ ਵੀ ਨਾਮਧਾਰੀ ਦਰਬਾਰ ਦੀ ਦੇਣ ਹਨ।

ਸ੍ਰੀ ਬਾਬਾ ਹਰਿਵੱਲਭ ਸੰਗੀਤ ਮਹਾਂਸਭਾ ਨਾਲ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਵਿਸ਼ੇਸ਼ ਪਿਆਰ ਰਿਹਾ ਹੈ।ਹਰ ਸਾਲ ਸਮਾਗਮ ਦੀਆਂ ਤਿਆਰੀਆਂ ਸ਼ੁਰੂ ਹੁੰਦੇ ਹੀ ਮਹਾਂਸਭਾ ਦੇ ਅਹੁਦੇਦਾਰ ਸਤਿਗੁਰੂ ਜੀ ਨੂੰ ਸੱਦਾ ਪੱਤਰ ਦੇਣ ਅਤੇ ਉਨ੍ਹਾਂ ਦਾ ਆਸ਼ੀਰਵਾਦ ਲੈਣ ਵਾਸਤੇ ਜਾਂਦੇ ਸਨ।ਸਤਿਗੁਰੂ ਜੀ ਹਰ ਸਾਲ ਸੰਮੇਲਨ ਵਿਚ ਆ ਕੇ ਆਸ਼ੀਰਵਾਦ ਦਿੰਦੇ ਤੇ ਇਕ ਸਫ਼ੇਦ ਰੁਮਾਲ ਵਿਚ ਮਾਇਆ ਦਾ ਗੱਫ਼ਾ ਦੇ ਕੇ ਕਹਿੰਦੇ ਇਹ ਗੁਰੂ ਘਰ ਵਲੋਂ ਪ੍ਰਸ਼ਾਦ ਹੈ।ਜਦੋਂ ਕਦੇ ਸਤਿਗੁਰੂ ਜੀ ਆਪ ਨਾ ਆ ਸਕਦੇ ਤਾਂ ਸੰਤ ਜਗਦੀਸ਼ ਸਿੰਘ ਵਰਿਆਮ ਅਤੇ ਆਪਣੇ ਵਿਸ਼ੇਸ਼ ਸੇਵਕਾਂ ਨੂੰ ਆਪਣਾ ਆਸ਼ੀਰਵਾਦ ਰੂਪੀ ਸੰਦੇਸ਼ ਦੇ ਕੇ ਭੇਜਦੇ।

ਨਾਮਧਾਰੀ ਦਰਬਾਰ ਅਤੇ ਮਹਾਂਸਭਾ ਦੇ ਵਿਚਕਾਰ ਇਕ ਕੜੀ ਵਜੋਂ ਵਰਿਆਮ ਦੇ ਸੰਪਾਦਕ ਸੰਤ ਜਗਦੀਸ਼ ਸਿੰਘ ਵਰਿਆਮ ਜੀ ਦੀ ਅਹਿਮ ਭੂਮਿਕਾ ਰਹੀ ਹੈ।ਅੱਜਕੱਲ੍ਹ ਉਨ੍ਹਾਂ ਦੇ ਛੋਟੇ ਭਾਈ ਸੰਤ ਨਰੈਣ ਸਿੰਘ ਅਤੇ ਸ੍ਰ. ਜਤਿੰਦਰ ਪਾਲ ਸਿੰਘ ਚਿੰਕਾ ਨਾਮਧਾਰੀ ਬਾਖ਼ੂਬੀ ਇਹ ਸੇਵਾ ਨਿਭਾ ਰਹੇ ਹਨ।

25 ਤੋਂ 30 ਦਸੰਬਰ 2012 ਤੱਕ ਹੋਣ ਵਾਲੇ 137ਵੇਂ ਸ੍ਰੀ ਬਾਬਾ ਹਰਿਵੱਲਭ ਸੰਗੀਤ ਸੰਮੇਲਨ ਦੀਆਂ ਤਿਆਰੀਆਂ ਪੂਰੇ ਜ਼ੋਰਾਂ ਨਾਲ ਚੱਲ ਰਹੀਆਂ ਸਨ ਜਦੋਂ 11 ਦਸੰਬਰ ਨੂੰ ਖ਼ਬਰ ਆਈ ਕਿ ਮਹਾਨ ਸਿਤਾਰ ਨਵਾਜ਼, ਭਾਰਤ ਰਤਨ ਪੰਡਿਤ ਰਵੀ ਸ਼ੰਕਰ ਜੀ ਚੜ੍ਹਾਈ ਕਰ ਗਏ ਹਨ।ਇਸਦੇ ਨਾਲ ਹੀ 13 ਦਸੰਬਰ 2012 ਦੀ ਸ਼ਾਮ ਨੂੰ ਖ਼ਬਰ ਆ ਗਈ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਜੀਵਨ ਲੀਲਾ ਸਮਾਪਤ ਕਰ ਕੇ ਬ੍ਰਹਮਲੀਨ ਹੋ ਗਏ ਹਨ।ਨਾਮਧਾਰੀ ਸਮਾਜ ਦੇ ਨਾਲ ਨਾਲ ਪੂਰੇ ਸੰਗੀਤ ਜਗਤ ਲਈ ਇਹ ਬਹੁਤ ਦੁਖਦਾਈ ਅਤੇ ਉਦਾਸ ਕਰਨ ਵਾਲੀ ਖ਼ਬਰ ਸੀ।ਸ੍ਰੀ ਬਾਬਾ ਹਰਿਵੱਲਭ ਸੰਗੀਤ ਮਹਾਂਸਭਾ ਵਲੋਂ 137ਵਾਂ ਹਰਿਵੱਲਭ ਸੰਗੀਤ ਸੰਮੇਲਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਪੰਡਿਤ ਰਵੀ ਸ਼ੰਕਰ ਜੀ ਦੀ ਯਾਦ ਨੂੰ ਸਮਰਪਿਤ ਕੀਤਾ ਗਿਆ।ਦੇਸ਼ ਭਰ ਦੇ ਕਲਾਕਾਰਾਂ ਵਲੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਪੰਡਿਤ ਰਵੀ ਸ਼ੰਕਰ ਜੀ ਨੂੰ ਸੰਗੀਤਮਈ ਸ਼ਰਧਾਂਜਲੀ ਭੇਟ ਕੀਤੀ ਗਈ।

"ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ" ਦੇ ਮਹਾਂਵਾਕ ਅਨੁਸਾਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਜਾਨਸ਼ੀਨ ਠਾਕੁਰ ਉਦੈ ਸਿੰਘ ਜੀ ਗੁਰਗੱਦੀ ਤੇ ਬਿਰਾਜਮਾਨ ਹੋਏ।ਆਪਣੇ ਸਤਿਗੁਰੂ ਜੀ ਦੇ ਨਕਸ਼ੇ-ਕਦਮ ਤੇ ਚੱਲਦੇ ਹੋਏ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਗੁਰਮਤਿ ਪ੍ਰਚਾਰ ਦੇ ਨਾਲ ਨਾਲ ਹਰ ਪੱਖ ਤੋਂ ਮਾਨਵਤਾ ਦੀ ਅਗਵਾਈ ਕਰ ਰਹੇ ਹਨ।ਸ੍ਰੀ ਭੈਣੀ ਸਾਹਿਬ ਵਿਖੇ ਸੰਗੀਤ ਦਾ ਪ੍ਰਵਾਹ ਚੱਲ ਰਿਹਾ ਹੈ, ਸ਼ਾਸਤਰੀ ਸੰਗੀਤ ਦੇ ਸਮਾਗਮਾਂ ਦੇ ਆਯੋਜਨ ਹੋ ਰਹੇ ਹਨ।ਸਤਿਗੁਰੂ ਜੀ ਲੋੜਵੰਦਾਂ ਦੀ ਬਾਂਹ ਫੜਨ ਲਈ ਹਮੇਸ਼ਾ ਤਤਪਰ ਰਹਿੰਦੇ ਹਨ।ਕਲਾਕਾਰਾਂ ਅਤੇ ਕਲਾ ਪ੍ਰੇਮੀਆਂ ਦਾ ਸਨਮਾਨ ਹੋ ਰਿਹਾ ਹੈ।ਸ੍ਰੀ ਸਤਿਗੁਰੂ ਉਦੈ ਸਿੰਘ ਜੀ ਸ੍ਰੀ ਬਾਬਾ ਹਰਿਵੱਲਭ ਸੰਗੀਤ ਮਹਾਂਸਭਾ ਨਾਲ ਅਥਾਹ ਪਿਆਰ ਕਰਦੇ ਹਨ ਤੇ ਉਨ੍ਹਾਂ ਦਾ ਆਸ਼ੀਰਵਾਦ ਹਮੇਸ਼ਾ ਮਹਾਂਸਭਾ ਦੇ ਨਾਲ ਹੈ।ਗੁਰਗੱਦੀ ਤੇ ਬਿਰਾਜਮਾਨ ਹੋਣ ਤੋਂ ਪਹਿਲਾਂ ਵੀ ਆਪ ਸੰਗੀਤ ਸੰਮੇਲਨ ਵਿਚ ਆਉਂਦੇ ਰਹੇ ਹਨ, ਹੁਣ ਇਹ ਸਾਂਝ ਹੋਰ ਵੀ ਪੱਕੀ ਹੋ ਗਈ ਹੈ।ਗੁਰਬਾਣੀ ਦਾ ਫ਼ਰਮਾਨ ਹੈ "ਗੁਰ ਕੀ ਮਹਿਮਾ ਕਿਆ ਕਹਾ ਗੁਰੁ ਬਿਬੇਕ ਸਤ ਸਰੁ" ਐਸੇ ਗੁਰੂ ਤੋਂ ਸਦਾ ਹੀ ਕੁਰਬਾਨ ਜਾਣਾ ਚਾਹੀਦਾ ਹੈ। ਕੋਟਿ ਕੋਟਿ ਨਮਨ।



***ਸਕੱਤਰ/ਕਨਵੀਨਰ***
***ਸ੍ਰੀ ਬਾਬਾ ਹਰਿਵੱਲਭ ਸੰਗੀਤ ਮਹਾਂਸਭਾ***
***ਜਲੰਧਰ***
***ਸੰਪਰਕ- 94170-93925***



# ਦਰਵੇਸਾਂ ਨੋ ਲੋੜੀਐ ਰੁਖਾਂ ਦੀ ਜੀਰਾਂਦਿ

*-ਹਰਜਿੰਦਰ ਸਿੰਘ ਰਾਗੀ*

ਜਦੋਂ ਵੀ ਕੋਈ ਮਨੁੱਖ ਜਨਮ ਲੈਂਦਾ ਹੈ ਤਾਂ ਗੁਰਬਾਣੀ ਅਨੁਸਾਰ ਸੁਖੁ ਦੁਖੁ ਦੁਇ ਦਰਿ ਕਪੜੇ ਪਹਿਰ ਕੇ ਹੀ ਧਰਤੀ ਉੱਪਰ ਆਉਂਦਾ ਹੈ। ਆਮ ਮਨੁੱਖ ਜਿਥੇ ਦੁੱਖਾਂ ਸੁਖਾਂ ਦੀ ਘੁੰਮਣਘੇਰੀ ਵਿੱਚ ਫਸਿਆ ਗੋਤੇ ਖਾਂਦਾ, ਰੋਂਦਾ ਕੁਰਲਾਉਂਦਾ ਹੈ ਉਥੇ ਗੁਰੂ ਪੀਰ ਪੈਗੰਬਰ ਦੁੱਖ ਸੁੱਖ ਦੇ ਇਸ ਚੱਕਰਵਿਊ ਨੂੰ ਪਰਮ ਪਿਤਾ ਪ੍ਰਮਾਤਮਾ ਦੀ ਰਜਾ ਸਮਝ ਕੇ ਹਰ ਹਾਲ ਵਿੱਚ ਸਮ ਰਹਿੰਦੇ ਹਨ ਅਤੇ ਲੁਕਾਈ ਲਈ ਪ੍ਰੇਰਨਾ ਦੇ ਸਰੋਤ ਬਣਦੇ ਹਨ। ਮਨੁੱਖੀ ਇਤਿਹਾਸ ਦੇ ਵਰਕੇ ਫਰੋਲਦਿਆਂ ਪਤਾ ਲੱਗਦਾ ਹੈ ਕਿ ਭਗਵਾਨ ਰਾਮ, ਭਗਵਾਨ ਕ੍ਰਿਸ਼ਨ, ਭਗਤ ਕਬੀਰ, ਗੁਰੂ ਅਰਜਨ ਦੇਵ ਜੀ, ਗੁਰੂ ਤੇਗ ਬਹਾਦਰ ਜੀ, ਗੁਰੂ ਗੋਬਿੰਦ ਸਿੰਘ ਜੀ, ਸਤਿਗੁਰੂ ਰਾਮ ਸਿੰਘ ਜੀ ਆਦਿ ਉੱਤੇ ਕਿੰਨੇ ਕਸ਼ਟ ਆਏ। ਗੁਰੂ ਅਰਜਨ ਦੇਵ ਜੀ ਤੱਤੀ ਤਵੀ ਉੱਤੇ ਬੈਠੇ ਵੀ ਤੇਰਾ ਕੀਆ ਮੀਠਾ ਲਾਗੈ ਗਾਉਂਦੇ ਰਹੇ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣਾ ਘਰ ਘਾਟ ਉਜੜਨ, ਸਾਰਾ ਸਰਬੰਸ ਕੁਰਬਾਨ ਹੋ ਜਾਣ ਤੋਂ ਬਾਅਦ ਵੀ ਮਿੱਤਰ ਪਿਆਰੇ ਨੂੰ ਸ਼ਬਦ ਉਚਾਰਨ ਕਰਕੇ ਪ੍ਰਮਾਤਮਾ ਦਾ ਧੰਨਵਾਦ ਕੀਤਾ। ਜੀਵਨ ਵਿੱਚ ਆਏ ਝੱਖੜਾਂ ਤੂਫਾਨਾਂ ਦੇ ਦੌਰਾਨ ਇਹ ਸਾਕਾਰਾਤਮਕ ਦ੍ਰਿਸ਼ਟੀਕੋਣ ਹੀ ਇਹਨਾਂ ਮਹਾਂਪੁਰਖਾਂ ਨੂੰ ਆਮ ਸਧਾਰਨ ਮਨੁੱਖ ਨਾਲੋਂ ਉੱਚਾ ਅਤੇ ਮਹਾਨ ਬਣਾਉਂਦਾ ਹੈ।

ਏਸੇ ਸੰਦਰਭ ਵਿੱਚ ਜਦੋਂ ਮੈਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਤਮਾਮ ਜੀਵਨ ਉੱਪਰ ਝਾਤੀ ਮਾਰਦਾ ਹਾਂ ਤਾਂ ਵੇਖਦਾ ਹਾਂ ਕਿ ਉਹਨਾਂ ਦਾ ਸਾਰਾ ਜੀਵਨ ਕਿੰਨੇ ਦੁੱਖਾਂ ਤਕਲੀਫਾਂ ਵਿੱਚ ਗੁਜਰਿਆ। ਆਪ ਅਜੇ ਚਾਰ ਸਾਲਾਂ ਦੇ ਹੀ ਸਨ ਜਦੋਂ ਮਾਤਾ ਭੁਪਿੰਦਰ ਕੌਰ ਜੀ ਦਾ ਸਾਇਆ ਸਦਾ ਲਈ ਸਿਰ ਉੱਤੋਂ ਉੱਠ ਗਿਆ। ਮਾਤਾ ਦੀ ਮਮਤਾਮਈ ਨਿੱਘੀ ਪਿਆਰੀ ਗੋਦ ਦਾ ਸੁਖ ਮਾਨਣ ਦੀ ਉਮਰੇ, ਸਖਤ ਤਬੀਅਤ ਸੇਵਕਾਂ ਆਗੂਆਂ ਦੀ ਦੇਖ ਰੇਖ ਹੇਠ ਬਚਪਨ ਦੇ ਦਿਨ ਬਤੀਤ ਹੋਣ ਲੱਗੇ। ਭਵਿੱਖ ਵਿੱਚ ਆਉਣ ਵਾਲੀਆਂ ਕਠਿਨਾਈਆਂ ਦਾ ਸਾਹਮਣਾ ਕਰਨ ਦੀ ਸਿਖਲਾਈ ਬਚਪਨ ਵਿੱਚ ਹੀ ਸ਼ੁਰੂ ਹੋ ਗਈ । ਬੇਅੰਤ ਜੀ (ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਬਚਪਨ ਦਾ ਨਾਮ) ਅਜੇ ਸੱਤ ਕੁ ਸਾਲਾਂ ਦੇ ਸਨ ਜਦੋਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਕਿਸੇ ਗੱਲੋਂ ਉਹਨਾਂ ਨਾਲ ਨਰਾਜ਼ ਹੋ ਗਏ। ਪਿਛਲੀ ਘਟਨਾ ਥੋੜ੍ਹੀ ਲੰਮੇਰੀ ਹੈ ਉਸਦਾ ਮੈਂ ਏਥੇ ਜਿਕਰ ਨਹੀਂ ਕਰਾਂਗਾ। ਭਰ ਗਰਮੀਆਂ ਦੇ ਉਹ ਦਿਨ ਸਨ। ਕੋਠੀ ਦੇ ਬਾਹਰ ਕੜਕਦੀ ਧੁੱਪ ਹੇਠ ਤਪਦੇ ਹੋਏ ਪੱਕੇ ਫਰਸ਼ ਉੱਪਰ ਬੇਅੰਤ ਜੀ ਨੂੰ ਨੰਗੇ ਪੈਰ ਖਲ੍ਹਾਰ ਦਿੱਤਾ ਗਿਆ। ਥੋੜ੍ਹੀ ਦੇਰ ਬਾਅਦ ਬੇਅੰਤ ਜੀ ਦਾ ਮੁੜ੍ਹਕੇ ਨਾਲ ਭਿੱਜ ਕੇ ਬੁਰਾ ਹਾਲ ਹੋ ਗਿਆ ਪਰ ਆਪ ਜੀ ਹੱਥ ਜੋੜ ਕੇ ਉਸੇ ਤਰ੍ਹਾਂ ਖਲੋਤੇ ਰਹੇ। ਜਿਹੜਾ ਵੀ ਬੇਅੰਤ ਜੀ ਨੂੰ ਇਸ ਹਾਲਤ ਵਿੱਚ ਵੇਖੇ ਉਸਦੇ ਦਿਲ ਨੂੰ ਹੌਲ ਪੈਣ ਪਰ ਕਿਸੇ ਦੀ ਹਿੰਮਤ ਨਾ ਪਵੇ ਕਿ ਉਹ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਸਾਹਮਣੇ ਜਾ ਕੇ ਬੇਅੰਤ ਜੀ ਲਈ ਅਰਜ ਕਰ ਸਕੇ। ਅਖੀਰ ਕਿਸੇ ਨੇ ਮਾਤਾ ਮਾਲੂਆਲੀਏ ਹੁਰਾਂ ਨੂੰ ਜਾ ਦੱਸਿਆ।



ਸਤਿਗੁਰੂ ਪ੍ਰਤਾਪ ਸਿੰਘ ਜੀ ਮਾਤਾ ਜੀ ਦਾ ਬਹੁਤ ਸਤਿਕਾਰ ਕਰਦੇ ਸਨ। ਜਦੋਂ ਮਾਤਾ ਜੀ ਨੇ ਆ ਕੇ ਵੇਖਿਆ ਕਿ ਬੇਅੰਤ ਜੀ ਕੜਕਦੀ ਧੁੱਪ ਵਿੱਚ ਨੰਗੇ ਪੈਰੀ ਫਰਸ਼ ਉੱਪਰ ਹੱਥ ਜੋੜ ਕੇ ਖਲੋਤੇ ਹੋਏ ਨੇ ਤਾਂ ਉਹ ਬੇਅੰਤ ਜੀ ਨੂੰ ਬਾਹੋਂ ਫੜ ਸਤਿਗੁਰੂ ਪ੍ਰਤਾਪ ਸਿੰਘ ਜੀ ਕੋਲ ਕੋਠੀ ਅੰਦਰ ਲੈ ਗਏ। ਸ੍ਰੀ ਸਤਿਗੁਰੂ ਜੀ ਨੂੰ ਮੱਥਾ ਟੇਕ ਬੜੇ ਹਿਰਖ ਨਾਲ ਉਹਨਾਂ ਨੇ ਅਰਜ ਕੀਤੀ, "ਸੱਚੇ ਪਾਤਸ਼ਾਹ , ਲੋਕੀਂ ਕਹਿੰਦੇ ਹੁੰਦੇ ਨੇ ਕਿ ਪਿਉ ਮਤਰੇਈਆਂ ਮਾਵਾਂ ਹੁੰਦੇ ਨੇ, ਉਹ ਅੱਜ ਮੈਂ ਆਪਣੀ ਅੱਖੀਂ ਵੇਖ ਲਿਆ ਏ, ਜੇ ਕਾਕੇ ਦੀ ਮਾਤਾ ਹੁੰਦੀ ਤਾਂ ਕੀ ਉਹ ਆਪਣੇ ਪੁੱਤਰ ਨੂੰ ਕੜਕਦੀ ਧੁੱਪ ਵਿੱਚ ਇਸ ਤਰ੍ਹਾਂ ਤੜਪਣ ਦੇਂਦੀ।" ਏਨਾ ਸੁਣਦਿਆਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨੇਤਰਾਂ ਵਿੱਚ ਜਲ ਆ ਗਿਆ। ਉਹਨਾਂ ਨੇ ਬੇਅੰਤ ਜੀ ਨੂੰ ਘੁੱਟ ਕੇ ਆਪਣੀ ਛਾਤੀ ਨਾਲ ਲਾ ਲਿਆ ਅਤੇ ਬਚਨ ਕੀਤਾ, "ਕਾਕੇ ਦਾ ਅਜੇ ਬੜਾ ਸਮਾਂ ਹੈ, ਏਨ੍ਹਾਂ ਨੇ ਆਪਣੇ ਜੀਵਨ ਵਿੱਚ ਬੜੇ ਉੱਚੇ ਨੀਵੇਂ ਸਮੇਂ ਵੇਖਣੇ ਨੇ, ਮੈਂ ਏਨ੍ਹਾਂ ਨੂੰ ਹੁਣ ਤੋਂ ਹੀ ਉਹਨਾਂ ਔਖੇ ਸਮਿਆਂ ਲਈ ਤਿਆਰ ਕਰ ਰਿਹਾ ਹਾਂ।" ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਦੂਰਅੰਦੇਸ਼ੀ ਮੁਤਾਬਿਕ ਵਾਕਈ ਹੀ ਬੇਅੰਤ ਜੀ ਦੇ ਆਪਣੇ ਭਾਵੀ ਜੀਵਨ ਵਿੱਚ ਬਹੁਤ ਤਰ੍ਹਾਂ ਦੇ ਸਰੀਰਕ, ਮਾਨਸਿਕ , ਸਮਾਜਿਕ ਅਤੇ ਪਰਿਵਾਰਿਕ ਉਤਰਾਅ ਚੜ੍ਹਾਅ ਆਏ ਪਰ ਜਿਸ ਸਾਹਸ, ਧੀਰਜ ਅਤੇ ਸੂਝਬੂਝ ਨਾਲ ਸਤਿਗੁਰੂ ਜਗਜੀਤ ਸਿੰਘ ਜੀ ਨੇ ਉਨ੍ਹਾਂ ਸਮੱਸਿਆਵਾਂ ਦਾ ਸਾਹਮਣਾ ਕੀਤਾ ਉਹ ਆਪਣੇ ਆਪ ਵਿੱਚ ਹੀ ਮਿਸਾਲ ਹਨ। ਵੱਡੀ ਤੋਂ ਵੱਡੀ ਤਾਕਤ ਹੁੰਦਿਆਂ ਵੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਜੀਵਨ ਭਰ ਕਿੰਨੇ ਨਿਰਮਾਣ ਰਹੇ ਉਸ ਦੀ ਇੱਕ ਉਦਾਹਰਣ ਦੇਂਦਾ ਹਾਂ।

ਭਾਈ ਵਜ਼ੀਰ ਸਿੰਘ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨਿਜੀ ਸੇਵਕ ਸਨ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਕੋਲ ਰਹਿੰਦਿਆਂ ਭਾਈ ਜੀ ਬਹੁਤ ਵੱਡੀ ਤਾਕਤ ਰੱਖਦੇ ਸਨ। ਬਹੁਤ ਨੇੜੇ ਦੇ ਸਰਕਲ ਨੂੰ ਪਤਾ ਸੀ ਕਿ ਭਾਈ ਜੀ ਦੇ ਅੰਦਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ (ਜੋ ਅਜੇ ਬਾਬਾ ਜੀ ਦੇ ਰੂਪ ਵਿੱਚ ਸਨ) ਪ੍ਰਤੀ ਨਰਾਜਗੀ ਸੀ, ਜੋ ਮੜੀਆਂ ਤੱਕ ਉਹਨਾਂ ਦੇ ਨਾਲ ਹੀ ਗਈ। ਇੱਕ ਵਾਰ ਲਾਹੌਰ ਦੀ ਗੱਲ ਹੈ ਕਿਸੇ ਗਲੋਂ ਭਾਈ ਵਜ਼ੀਰ ਸਿੰਘ ਜੀ ਬਾਬਾ ਜਗਜੀਤ ਸਿੰਘ ਜੀ ਨਾਲ ਕਾਫੀ ਨਰਾਜ਼ ਹੋ ਗਏ। ਭਾਈ ਜੀ ਬੜੇ ਤਲਖ ਹੋ ਕੇ ਬਾਬਾ ਜੀ ਨੂੰ ਕਹਿਣ ਲੱਗੇ 'ਕੀ ਰੋਜ਼ ਦੀ ਚਬੜ ਚਬੜ ਲਾਈ ਹੋਈ ਏ, ਕਰ ਲਉ ਅੱਜ ਜੋ ਗੱਲ ਕਰਨੀ ਏ'। ਬਾਬਾ ਜੀ ਨੇ ਬੜੀ ਅਧੀਨਗੀ ਨਾਲ ਹੱਥ ਜੋੜ ਕੇ ਕਿਹਾ, "ਭਾਈ ਜੀ, ਤੁਸੀਂ ਸ੍ਰੀ ਸਤਿਗੁਰੂ ਜੀ ਦੇ ਨਿਵਾਜੇ ਹੋਏ ਸੇਵਕ ਹੋ, ਮੈਂ ਤਾਂ ਤੁਹਾਡੇ ਚਰਨਾਂ ਦੀ ਧੂੜ ਦੇ ਬਰਾਬਰ ਵੀ ਨਹੀਂ, ਤੁਹਾਡੀ ਜੁੱਤੀ ਅਤੇ ਮੇਰਾ ਸਿਰ।" ਏਨਾਂ ਕਹਿ ਕੇ ਬਾਬਾ ਜੀ ਚੁੱਪ ਕਰ ਗਏ। ਸਮਾਂ ਬਦਲ ਗਿਆ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇਹ ਦਾ ਉਹਲਾ ਕਰ ਗਏ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਗੁਰਗੱਦੀ ਉੱਤੇ ਸੁਭਾਇਮਾਨ ਹੋਏ। ਉਹਨਾਂ ਦਿਨਾਂ ਵਿੱਚ ਭਾਈ ਜੀ ਦਾ ਡੇਰਾ ਜੀਵਨ ਨਗਰ ਕੋਠੀ ਵਿੱਚ ਸੀ। ਜੀਵਨ ਨਗਰ ਰਹਿੰਦਿਆਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਰੋਜ਼ ਭਾਈ ਜੀ ਦਾ ਪਤਾ ਲੈਣ ਜਾਂਦੇ। ਭਾਵੇਂ ਭਾਈ ਵਜ਼ੀਰ ਸਿੰਘ ਦੇ ਅੰਦਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਪ੍ਰਤੀ ਅੰਤਲੇ ਸਾਹਾਂ ਤੱਕ ਉਹੋਂ ਗੰਢ ਬਣੀ ਰਹੀ ਪਰ ਸ੍ਰੀ ਸਤਿਗੁਰੂ ਜੀ ਨੇ ਹਮੇਸ਼ਾਂ ਉਹਨਾਂ ਕੋਲ ਜਾ ਕੇ ਬਚਨ ਕਰਨਾ, "ਭਾਈ ਜੀ ਤੁਸੀਂ ਕਿਸੇ ਤਰ੍ਹਾਂ ਦੀ ਚਿੰਤਾ ਨਾ ਕਰਨੀ, ਮੈਂ ਅੱਜ ਵੀ ਲਾਹੌਰ ਵਾਲੀ ਕਹੀ ਹੋਈ ਆਪਣੀ ਗੱਲ ਉੱਤੇ ਉਸੇ ਤਰ੍ਹਾਂ ਕਾਇਮ ਹਾਂ।"

***ਸੰਪਰਕ : 9465283803***

***(ਬਾਕੀ ਅਗਲੇ ਅੰਕ 'ਚ)***



# "ਹਮ ਕਿਆ ਗੁਣ ਤੇਰੇ ਵਿਥਰਹ ਸੁਆਮੀ ਤੂੰ ਅਪਰ ਅਪਾਰੋ"

-ਈਸ਼ਰ ਸਿੰਘ 'ਰਾਗੀ',

ਸਤਿਗੁਰੂ ਸ਼ਬਦ ਦੋ ਸ਼ਬਦਾਂ ਦੇ ਸੁਮੇਲ ਤੋਂ ਬਣਿਆ ਹੈ ਸਤਿ-ਗੁਰੂ। ਜਿਸ ਤੋਂ ਭਾਵ ਹੈ ਸੱਚਾ ਗੁਰੂ। ਸਤਿਗੁਰੂ ਸੱਚੇ ਪਾਤਸ਼ਾਹ ਜੀ ਇਸ ਮਾਤ ਲੋਕ 'ਤੇ ਪਰਉਪਕਾਰ ਕਰਨ ਲਈ ਹੀ ਆਉਂਦੇ ਹਨ। ਜ਼ੁਲਮ ਨਾਲ ਟਾਕਰਾ ਕਰਕੇ ਗਰੀਬਾਂ ਦੀ ਰਾਖੀ ਕਰਦੇ ਹਨ। ਸੱਚ ਨੂੰ ਕਾਇਮ ਰੱਖ ਕੇ ਨਾਮ ਬਾਣੀ ਨਾਲ ਜੋੜ ਕੇ ਇਸ ਭਵ ਸਾਗਰ ਤੋਂ ਪਾਰ ਉਤਾਰਾ ਕਰਨ ਲਈ ਪ੍ਰੇਰਿਤ ਕਰਦੇ ਹਨ। ਇਸੇ ਲਈ ਤਾਂ ਸਤਿਗੁਰੂ ਨੂੰ ਗਰੀਬ-ਨਿਵਾਜ, ਗੁਣੀ ਨਿਧਾਨ, ਦੁੱਖ ਨਿਵਾਰਨ, ਨਿਧਰਿਆ ਧਰ, ਨਿਗਤਿਆ ਗਤ, ਰਾਜਨ ਕੇ ਰਾਜਾ ਆਖਦੇ ਹਨ ਭਾਵ ਹੈ ਕਿ–

"ਤੂੰ ਬੇਅੰਤ ਤੇਰੀ ਮਿਤ ਨਹੀਂ ਪਾਈਐ"

ਕਿਉਂਕਿ ਸਰਬ ਕਲਾ ਸਮਰੱਥ ਸਤਿਗੁਰੂ ਦਾ ਕੋਈ ਵੀ ਪਾਰ ਨਹੀਂ ਪਾਇਆ ਜਾ ਸਕਦਾ।

ਅੱਗੇ ਗੱਲ ਆਉਂਦੀ ਹੈ ਸਤਿਗੁਰੂ ਤੇ ਸਿੱਖ ਦੇ ਰਿਸ਼ਤੇ ਦੀ। ਸਤਿਗੁਰੂ ਤੇ ਸਿੱਖ ਦਾ ਰਿਸ਼ਤਾ ਬੜਾ ਹੀ ਗਹਿਰਾ ਤੇ ਪਿਆਰ ਵਾਲਾ ਹੁੰਦਾ ਹੈ। ਸਿੱਖ ਭਾਵੇਂ ਆਪਣੇ ਗੁਰੂ ਨੂੰ ਭੁੱਲ ਜਾਵੇ ਪਰੰਤੂ ਗੁਰੂ ਆਪਣੇ ਸਿੱਖ ਨੂੰ ਕਦੀ ਵੀ ਨਹੀਂ ਭੁੱਲਦਾ। ਜੇਕਰ ਸਿੱਖ ਗੁਰੂ ਤੋਂ ਵਿਛੜ ਵੀ ਜਾਏ ਤਾਂ ਗੁਰੂ ਆਪਣੇ ਸਿੱਖ ਨੂੰ ਭਾਲ ਕੇ ਹਮੇਸ਼ਾ ਉਹਦੀ ਰੱਖਿਆ ਕਰਦਾ ਹੈ। ਪਰ ਸ਼ਰਤ ਹੈ ਕਿ ਫਿਰ ਸਿੱਖ ਵੀ ਭਾਈ ਜੋਗਾ ਸਿੰਘ ਵਰਗਾ ਹੋਣਾ ਚਾਹੀਦਾ ਹੈ। ਜਦੋਂ ਕਲਗੀਆਂ ਵਾਲੇ ਨੇ ਜੋਗਾ ਸਿੰਘ ਤੋਂ ਪੁੱਛਿਆ ਸੀ ਕਿ ਹਾਂ ਭਾਈ ਜੋਗਾ ਸਿੰਘ ਤੂੰ ਕੀਹਦੇ ਜੋਗਾ ਤਾਂ ਜੋਗਾ ਸਿੰਘ ਨੇ ਹੱਥ ਜੋੜ ਆਖਿਆ, ਕਲਗੀਆਂ ਵਾਲੇ, ਇਹ ਜੋਗਾ ਸਿੰਘ ਤੇਰੇ ਜੋਗਾ। ਇਹ ਤਾਂ ਤੁਸੀਂ ਸਾਰੇ ਜਾਣਦੇ ਹੀ ਹੋ ਕਿ ਜਿਵੇਂ–

ਮਾਵਾਂ ਨੂੰ ਪੁੱਤਰ ਪਿਆਰੇ ਨੇ, ਭਗਤ ਪਿਆਰੇ ਰੱਬ ਨੂੰ।।

ਮੈਂ ਇਹ ਸਮਝਦਾ ਹਾਂ ਕਿ ਧੰਨ ਭਾਗ ਹਨ ਮੇਰੇ ਕਿ ਮੈਨੂੰ ਮੇਰੀ ਜ਼ਿੰਦਗੀ ਵਿੱਚ ਸੱਚਾ ਗੁਰੂ ਮਿਲਿਆ ਅਤੇ ਇਸ ਲਈ ਮੈਨੂੰ ਕੋਈ ਘਾਲ ਮੁਸ਼ਕੱਤ ਨਹੀਂ ਕਰਨੀ ਪਈ ਕਿਉਂਕਿ ਮੇਰੇ ਪਿਤਾ ਸਰਦਾਰ ਇੰਦਰ ਸਿੰਘ ਜੀ ਹੁਰਾਂ ਨੇ ਸਾਨੂੰ ਸ਼ੁਰੂ ਤੋਂ ਹੀ ਸਤਿਗੁਰੂ ਜੀ ਦੀਆਂ ਸਾਖੀਆਂ ਸੁਣਾਉਂਣੀਆਂ ਅਤੇ ਭਜਨ ਕਰਨ ਵੱਲ ਪ੍ਰੇਰਿਤ ਕਰਿਆ ਕਰਨਾ। ਨਾਮਧਾਰੀ ਬਾਣਾ ਪਵਾਉਣਾ। ਸਾਡੇ ਰਿਸ਼ਤੇਦਾਰ ਸਾਰੇ ਗੈਰ ਨਾਮਧਾਰੀ ਸਨ ਅਤੇ ਜਦੋਂ ਅਸੀਂ ਉਹਨਾਂ ਦੇ ਜਾਇਆ ਕਰਨਾ ਤਾਂ ਉਹਨਾਂ ਬੱਚਿਆਂ ਦੇ ਪੈਂਟ, ਕਮੀਜ਼ ਪਾਈ ਵੇਖਣੀ ਤਾਂ ਮੇਰਾ ਵੀ ਦਿਲ ਕਰ ਆਉਣਾ ਕਿ ਮੈਂ ਵੀ ਇਸ ਤਰ੍ਹਾਂ ਦੇ ਕਪੜੇ ਪਾਵਾਂ, ਟੋਪੀ ਪਾਵਾਂ। ਮੇਰੇ ਪਿਤਾ ਜੀ ਮੈਨੂੰ ਇਸ ਤਰ੍ਹਾਂ ਦੇ ਕਪੜੇ ਪਾਉਣ ਤੋਂ ਮਨ੍ਹਾਂ ਕਰਦੇ ਸਨ ਤੇ ਸਾਨੂੰ ਪਿਤਾ ਜੀ ਦਾ ਡਰ ਵੀ ਬਹੁਤ ਹੁੰਦਾ ਸੀ।

ਇੱਕ ਸੱਚੀ ਘਟਨਾ– ਜਦੋਂ ਮੈਨੂੰ ਜ਼ਿੰਦਗੀ ਵਿੱਚ ਪਹਿਲੀ ਵਾਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਹੋਏ। ਇਸ ਤੋਂ ਪਹਿਲਾਂ ਮੈਂ ਕਦੀ ਵੀ ਸਤਿਗੁਰੂ ਜੀ ਦੇ ਦਰਸ਼ਨ ਨਹੀਂ ਸਨ ਕੀਤੇ। ਮੈਂ ਆਪਣੀ ਰਿਸ਼ਤੇਦਾਰੀ ਵਿੱਚ ਗਿਆ ਅਤੇ ਉੱਥੋਂ ਪੈਂਟ ਕਮੀਜ਼ ਪਾ ਆਇਆ। ਪਿਤਾ ਜੀ ਦੇ ਡਰ ਤੋਂ ਮੈਂ ਆਪਣੀ ਦਾਦੀ ਮਾਤਾ (ਬਲਬੀਰ ਕੌਰ) ਨਾਲ ਉਨ੍ਹਾਂ ਦੇ ਕਮਰੇ ਵਿੱਚ ਸੌਣ ਲਈ ਗਿਆ ਤਾਂ ਕਿ ਜਦੋਂ ਪਿਤਾ ਜੀ ਆਉਣ ਤੇ ਮੈਨੂੰ ਪੈਂਟ ਕਮੀਜ਼ ਪਾਈ ਹੋਈ ਦੇਖ ਕੇ ਨਾਂ ਕੁੱਟਣ। ਪਿਤਾ ਜੀ ਜਦੋਂ ਕੰਮ ਤੋਂ ਆਏ ਤੇ ਮੈਨੂੰ ਇਸ ਹਾਲਤ ਵਿੱਚ ਦੇਖ ਕੇ ਬੁਰਾ ਭਲਾ ਕਹਿਣ ਲੱਗੇ।

ਦਾਦੀ ਮਾਤਾ ਨੇ ਮੈਨੂੰ ਕੁੱਟ ਪੈਣ ਤੋਂ ਬਚਾ ਲਿਆ। ਚਲੋ ਗੱਲ ਖਤਮ ਹੋਣ ਤੋਂ ਕੁੱਝ ਸਮਾਂ ਬਾਅਦ ਕਰੀਬ 11 ਕੁ ਵਜੇ ਮੈਨੂੰ ਭੂਤ ਦਿਖਾਈ ਦਿੱਤਾ, ਜਿਸਦੀ ਵੇਸ਼-ਭੂਸ਼ਾ ਕੁੱਝ ਇਸ ਤਰ੍ਹਾਂ ਦੀ ਸੀ– ਕੱਦ ਕਰੀਬ 7 ਫੁੱਟ, ਰੰਗ ਕਾਲਾ ਸ਼ਾਹ, ਵਾਲ ਖਿੱਲਰੇ ਅਤੇ

ਸਿਰ ਉੱਤੇ ਸਿੰਗ ਲੱਗੇ ਹੋਏ, ਬਿਨਾਂ ਕਪੜਿਆਂ ਤੋਂ, ਜੀਭ ਬਾਹਰ ਕੱਢੀ ਕਮਰੇ ਵੱਲ ਭੱਜਾ ਆ ਰਿਹਾ ਸੀ। ਉਹ ਇਸ ਤਰ੍ਹਾਂ ਆ ਰਿਹਾ ਸੀ ਜਿਵੇਂ ਬੰਦੇ ਨੂੰ ਹੁਣੇ ਖਾ ਜਾਣਾ ਹੋਵੇ। ਅਜੇ ਉਹ ਕਮਰੇ ਅੰਦਰ ਆਉਣ ਹੀ ਲੱਗਾ ਸੀ ਮੈਂ ਡਰਦੇ ਨੇ ਜ਼ੋਰ ਦੀ ਚੀਕ ਮਾਰੀ ਤੇ ਉੱਚੀ ਸਾਰੀ ਕਿਹਾ ਸੱਚੇ ਪਾਤਸ਼ਾਹ ਮੈਨੂੰ ਬਚਾ ਲਓ। ਸਾਡੇ ਕਮਰੇ ਵਿੱਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਇੱਕ ਤਸਵੀਰ ਲੱਗੀ ਹੋਈ ਸੀ। ਕੀ ਹੋਇਆ? ਕਿ ਅਚਾਨਕ ਹੀ ਸੱਚੇ ਪਾਤਸ਼ਾਹ ਜੀ ਤਸਵੀਰ ਤੋਂ ਸਾਕਸ਼ਾਤ ਬਾਹਰ ਆ ਗਏ ਅਤੇ ਭੂਤ ਵੱਲ ਹੱਥ ਕਰਕੇ ਸ਼ਕਤੀ ਨਾਲ ਭੂਤ ਨੂੰ ਗਾਇਬ ਕਰਕੇ ਮੇਰੇ ਵੱਲ ਦੇਖ ਕੇ ਮੁਸਕੁਰਾਉਂਦੇ ਹੋਏ ਫਿਰ ਤਸਵੀਰ 'ਚ ਉਸੇ ਤਰ੍ਹਾਂ ਵਾਪਸ ਚਲੇ ਗਏ।

ਚੀਕ ਦੀ ਆਵਾਜ਼ ਸੁਣਕੇ ਮੇਰੀ ਦਾਦੀ ਅਤੇ ਦੂਸਰੇ ਕਮਰੇ ਚੋਂ ਮੇਰੇ ਮਾਤਾ ਪਿਤਾ ਵੀ ਭੱਜੇ ਆਏ ਤੇ ਪੁੱਛਣ ਲੱਗੇ ਕੀ ਹੋਇਆ। ਫਿਰ ਜਦੋਂ ਮੈਂ ਸਾਰੀ ਵਾਰਤਾ ਦੱਸੀ ਤਾਂ ਪਿਤਾ ਜੀ ਹੁਰੀਂ ਕਹਿਣ ਲੱਗੇ ਦੇਖਿਆ ਤੂੰ ਪੈਂਟ ਕਮੀਜ਼ ਪਾ ਕੇ ਆਇਆ ਹੈ ਨਾ ਇਸੇ ਲਈ ਏਦਾਂ ਹੋਇਆ ਪਰ ਹਰ ਵਾਰ ਸੱਚੇ ਪਾਤਸ਼ਾਹ ਜੀ ਤੈਨੂੰ ਬਚਾਉਣ ਲਈ ਨਹੀਂ ਆਉਣਗੇ ਜੇ ਤੂੰ ਉਹਨਾਂ ਦਾ ਹੁਕਮ ਨਾ ਮੰਨਿਆ ਤੇ ਏਦਾਂ ਦੇ ਕਪੜੇ ਪਾਏ। ਮੈਂ ਉਸੇ ਵੇਲੇ ਪੈਂਟ ਕਮੀਜ਼ ਲਾਹ ਕੇ ਕਮਰੇ ਚੋਂ ਬਾਹਰ ਮਾਰੀ। ਬੱਸ ਉਹ ਦਿਨ ਤੇ ਅੱਜ ਦਾ ਦਿਨ ਮੈਂ ਕਦੀ ਵੀ ਪੈਂਟ ਕਮੀਜ਼ ਨਹੀਂ ਪਾਈ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਸੱਚੇ ਪਾਤਸ਼ਾਹ ਜੀ ਅਕਸਰ ਸਾਡੇ ਪਿੰਡ (ਬਾਹੂ ਸਮਾਨਾ) ਦਰਸ਼ਨ ਦੇਣ ਜਾਇਆ ਕਰਦੇ ਸਨ। ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਮੇਰੇ ਪਿਤਾ ਜੀ ਨੂੰ ਭੈਣੀ ਸਾਹਿਬ ਬੁਲਾਇਆ ਤੇ ਇੱਥੇ ਹੀ ਸੇਵਾ ਕਰਨ ਲਈ ਕਿਹਾ। ਇੱਥੇ ਆ ਕੇ ਮੈਂ ਨਾਮਧਾਰੀ ਹਾਕੀ ਟੀਮ ਵਿੱਚ ਭਰਤੀ ਹੋ ਗਿਆ। ਸੱਚੇ ਪਾਤਸ਼ਾਹ ਜੀ ਮੇਰੇ ਪਿਤਾ ਜੀ ਨੂੰ ਅਕਸਰ ਸਾਡੇ ਬਾਰੇ ਪੁੱਛਦੇ ਰਹਿੰਦੇ ਸਨ ਕਿ ਬੱਚੇ ਕੀ ਕਰਦੇ ਹਨ? ਕਿਵੇਂ ਹਨ?

ਪਿਤਾ ਜੀ ਸੇਵਾ ਦੇ ਨਾਲ-ਨਾਲ ਆਸਾ ਦੀ ਵਾਰ, ਨਿਤਨੇਮ 'ਚ ਹਰ ਰੋਜ਼ ਜਾਇਆ ਕਰਦੇ ਸਨ। ਇੱਕ ਵਾਰ ਪਾਤਸ਼ਾਹ ਜੀ ਨੇ ਪਿਤਾ ਜੀ ਤੋਂ ਪੁੱਛਿਆ ਕਿ ਬੱਚੇ ਕੀ ਕਰਦੇ ਹਨ? ਤਾਂ ਪਿਤਾ ਜੀ ਨੇ ਅੱਗੋਂ ਅਰਜ਼ ਕੀਤੀ ਕਿ ਜੀ ਬੱਚੇ ਸਕੂਲ ਜਾਂਦੇ ਹਨ ਭਾਵ ਪੜ੍ਹਾਈ ਕਰਦੇ ਹਨ। ਪਾਤਸ਼ਾਹ ਜੀ ਨੇ ਬਚਨ ਕੀਤਾ ਉਹ ਤਾਂ ਮੈਨੂੰ ਵੀ ਪਤਾ ਹੈ ਕਿ ਪੜ੍ਹਾਈ ਕਰਦੇ ਹਨ ਪਰ ਪੜ੍ਹਾਈ ਦੇ ਨਾਲ-ਨਾਲ ਹੋਰ ਕੀ ਕਰਦੇ ਹਨ? (ਮੇਰੇ ਚਾਚਾ ਗੁਰਦੇਵ ਸਿੰਘ ਜੀ ਸਤਿਗੁਰੂ ਜੀ ਦੇ ਹੁਕਮ ਨਾਲ ਨਾਮਧਾਰੀ ਹਾਕੀ ਟੀਮ ਵਿੱਚ ਖੇਡਦੇ ਸਨ ਅਤੇ ਬਹੁਤ ਵਧੀਆ ਸੈਂਟਰ ਫਾਰਵਡ ਸਨ) ਮੇਰੇ ਪਿਤਾ ਜੀ ਨੇ ਸਤਿਗੁਰੂ ਜੀ ਨੂੰ ਅਰਜ਼ ਕੀਤੀ ਕਿ ਜੀ ਆਪਣੇ ਚਾਚੇ ਨਾਲ ਗਰਾਉਂਡ ਜਾਂਦੇ ਹਨ, ਹਾਕੀ ਵਿੱਚ ਪਾਏ ਹੋਏ ਨੇ। ਅੱਗੋਂ ਸਤਿਗੁਰੂ ਜੀ ਨੇ ਹੁਕਮ ਕੀਤਾ ਕਿ ਬੱਚਿਆਂ ਨੂੰ ਹਾਕੀ ਨਹੀਂ ਸਿਖਾਉਣੀ ਉਹਨਾਂ ਨੂੰ ਰਾਗ ਸਿਖਾਉਣਾ ਹੈ।

ਫਿਰ ਮੈਨੂੰ ਅਤੇ ਮੇਰੇ ਛੋਟੇ ਭਰਾ ਇਕਬਾਲ ਸਿੰਘ ਨੂੰ ਬੀਬੀ ਨਰਿੰਦਰ ਕੌਰ ਕੋਲ ਰਾਗ ਸਿੱਖਣ ਲਈ ਲਾਇਆ ਗਿਆ। ਬੀਬੀ ਨਰਿੰਦਰ ਕੌਰ ਉਹ ਸ਼ਖਸੀਅਤ ਸਨ ਜਿਨ੍ਹਾਂ ਨੇ ਬਹੁਤ ਸਾਰੇ ਬੱਚਿਆਂ ਨੂੰ ਸੰਗੀਤ ਸਿਖਾਇਆ। ਜਿਨ੍ਹਾਂ ਵਿੱਚ ਹਰਬੰਸ ਸਿੰਘ ਘੁੱਲਾ, ਬਲਵੰਤ ਸਿੰਘ, ਹਰਵਿੰਦਰ ਸਿੰਘ, ਸੁਰਮੁਖ ਸਿੰਘ, ਈਸ਼ਰ ਸਿੰਘ, ਆਦਿ ਰਾਗੀ ਸ਼ਾਮਲ ਹਨ। ਬੀਬੀ ਜੀ ਸਾਨੂੰ ਸਵੇਰੇ 4 ਵਜੇ ਰਾਗ ਸਿਖਾਉਂਦੇ ਅਤੇ ਸ਼ਾਮੀ ਵੀ 4 ਵਜੇ ਸੰਗੀਤ ਦੀ ਕਲਾਸ ਲਾਉਂਦੇ ਸਨ। ਇਹ ਕਲਾਸ ਸਵੇਰੇ ਅਤੇ ਸ਼ਾਮ ਦੀ ਮਿਲਾ ਕੇ ਕੁੱਲ 5-6 ਘੰਟਿਆਂ ਦੀ ਬਣਦੀ ਸੀ। ਜਿਸ ਵਿੱਚ ਸੱਚੇ ਪਾਤਸ਼ਾਹ ਜੀ ਵੀ ਕਦੇ ਕਦਾਈਂ ਆ ਜਾਂਦੇ ਸਨ ਕਿ ਬੱਚਿਆਂ ਦਾ ਰਿਆਜ਼ ਠੀਕ ਚੱਲ ਰਿਹਾ ਹੈ ਕਿ ਨਹੀਂ।

ਬੀਬੀ ਜੀ ਕੋਲੋਂ ਅਭਿਆਸ ਕਰਨ ਤੋਂ ਬਾਅਦ ਅਸੀਂ ਆਸਾ ਦੀ ਵਾਰ ਵਿੱਚ ਜਾ ਕੇ ਗਾਇਨ ਕਰਨਾ ਤਾਂ ਸੱਚੇ ਪਾਤਸ਼ਾਹ ਜੀ ਬਹੁਤ ਖੁਸ਼ ਹੋਣਾ ਅਤੇ ਜਾਂਦਿਆਂ ਸਾਡੀਆਂ ਗੱਲਾਂ ਤੇ ਪਿਆਰ ਨਾਲ ਹੱਥ ਲਾ ਕੇ ਜਾਣਾ। ਇਸ ਤਰ੍ਹਾਂ ਬਹੁਤ ਸਮਾਂ ਚੱਲਦਾ ਰਿਹਾ। ਫਿਰ ਜਿਸ ਦਿਨ ਅਸੀਂ ਆਸਾ ਦੀ ਵਾਰ 'ਚ ਨਾ ਜਾ ਸਕਣਾ ਤਾਂ ਸਤਿਗੁਰੂ ਜੀ ਨੇ ਮਾਤਾ ਪਿਤਾ ਨੂੰ ਪੁੱਛਣਾ ਕਿ ਬੱਚੇ ਵਾਰ 'ਚ ਨਹੀਂ ਆਏ? ਇੱਕ ਵਾਰ ਅਸੀਂ ਬਿਮਾਰ ਸੀ, ਪਾਤਸ਼ਾਹ ਜੀ ਨੇ ਪਿਤਾ ਜੀ ਨੂੰ ਪੁੱਛਿਆ। ਪਤਾ ਲੱਗਾ ਕਿ ਬੁਖਾਰ ਹੈ ਤਾਂ ਪਾਤਸ਼ਾਹ ਜੀ ਨੇ ਪਿਤਾ ਜੀ ਨੂੰ ਕੋਠੀ ਬੁਲਾਇਆ ਅਤੇ ਦਵਾਈ ਦੇ ਨਾਲ-ਨਾਲ ਫਲ-ਫਰੂਟ ਵੀ ਭੇਜਿਆ ਤੇ ਹੁਕਮ ਕੀਤਾ ਕਿ ਬੱਚਿਆਂ ਦਾ ਧਿਆਨ ਰੱਖਣਾ ਤੇ ਦੱਸਦੇ ਰਹਿਣਾ ਉਨ੍ਹਾਂ ਦੀ ਸਿਹਤ ਬਾਰੇ।

2001 ਈ: ਵਿੱਚ ਅਸੀਂ ਸੱਚੇ ਪਾਤਸ਼ਾਹ ਜੀ ਸਾਹਮਣੇ ਪਹਿਲੀ ਵਾਰ ਆਸਾ ਦੀ ਵਾਰ ਦਾ ਕੀਰਤਨ ਕੀਤਾ। ਉਸ ਦਿਨ ਸੱਚੇ ਪਾਤਸ਼ਾਹ ਜੀ ਬਹੁਤ ਹੀ ਖੁਸ਼ ਸਨ। ਆਸਾ ਦੀ ਵਾਰ ਤੋਂ ਬਾਅਦ ਤਾੜੀਆਂ ਮਾਰ-ਮਾਰ ਕੇ ਹੱਸ ਰਹੇ ਸਨ ਅਤੇ ਬਚਨ ਕੀਤਾ ਕਿ ਇੱਕ ਗਰੁੱਪ ਹੋਰ ਤਿਆਰ ਹੋ ਗਿਆ ਹੈ ਆਸਾ ਦੀ ਵਾਰ ਵਾਸਤੇ ਅਤੇ ਸਾਨੂੰ (ਈਸ਼ਰ ਅਤੇ ਇਕਬਾਲ ਸਿੰਘ) ਦੁਆਨੀਆਂ-ਚੁਆਨੀਆਂ ਕਹਿ ਸੰਬੋਧਨ ਕੀਤਾ। ਇੱਕ ਵਾਰ ਜਦੋਂ ਅਸੀਂ ਆਸਾ ਦੀ ਵਾਰ ਦਾ ਗਾਇਨ ਕਰ ਰਹੇ ਸੀ ਤਾਂ ਸੱਚੇ ਪਾਤਸ਼ਾਹ ਜੀ ਨੇ ਆਸਾ ਦੀ ਵਾਰ ਵਿੱਚ ਹੀ ਇੱਕ ਨਵਾਂ ਸ਼ਬਦ ਸਿਖਾਇਆ ਜਿਸ ਦੇ ਬੋਲ ਇਸ ਪ੍ਰਕਾਰ ਹਨ:–

ਸਤਿਗੁਰ ਬਚਨ ਤੁਮ੍ਾਰੇ। ਨਿਰਗੁਣ ਨਿਸਤਾਰੇ।।

ਇਹ ਸ਼ਬਦ ਸਾਨੂੰ ਰਾਗ ਰਾਮਕਲੀ ਵਿੱਚ ਸਿਖਾਇਆ। ਸੱਚੇ ਪਾਤਸ਼ਾਹ ਜੀ ਮੈਨੂੰ ਹੁਕਮ ਕੀਤਾ ਕਿ ਆਸਾ ਦੀ ਵਾਰ ਦਾ ਹਰ ਰੋਜ਼ ਪਾਠ ਕਰਨਾ ਹੈ। ਇਸ ਦੇ ਨਾਲ-ਨਾਲ ਜਿਹੜੇ ਸ਼ਬਦ ਸਿੱਖੇ ਹਨ ਉਹ ਵੀ ਪਾਠ ਕਰਨ ਲਈ ਹੁਕਮ ਕੀਤਾ। ਜਦੋਂ ਇਸਦਾ ਪਾਠ ਕਰਨ ਲੱਗਿਆ ਤਾਂ ਸਤਿਗੁਰੂ ਜੀ ਨੇ ਕਿਹਾ ਕਿ ਜਪੁਜੀ ਸਾਹਿਬ ਦਾ ਵੀ ਪਾਠ ਯਾਦ ਕਰਨਾ। ਉਹ ਵੀ ਮੈਨੂੰ ਇੱਕ-ਇੱਕ ਪੌੜੀ ਕਰਕੇ ਯਾਦ ਕਰਵਾਇਆ। ਜਿੱਥੇ ਵੀ ਪਾਤਸ਼ਾਹ ਜੀ ਨੇ ਮਿਲਣਾ ਉੱਥੇ ਹੀ ਰੋਕ ਕੇ ਪੁੱਛਣਾ ਕਿ ਸ਼ਬਦ ਅਤੇ ਪਾਠ ਯਾਦ ਕੀਤਾ ਹੈ।

ਸਤਿਗੁਰੂ ਸੱਚੇ ਪਾਤਸ਼ਾਹ ਜੀ ਹਰ ਰੋਜ਼ ਵਾਲੀਬਾਲ ਦਾ ਮੈਚ ਦੇਖਣ ਆਇਆ ਕਰਦੇ ਸਨ। ਉਸ ਵੇਲੇ ਵਾਲੀਬਾਲ ਦਾ ਮੈਚ ਹਰੀ ਮੰਦਰ ਦੇ ਸਾਹਮਣੇ ਹੀ ਖੇਡਦੇ ਸਨ, ਅੱਜ ਕੱਲ ਜਿੱਥੇ ਮਿਨੀਏਚਰ ਪਾਰਕ ਬਣੀ ਹੋਈ ਹੈ। ਅਸੀਂ (ਈਸ਼ਰ ਸਿੰਘ ਅਤੇ ਇਕਬਾਲ ਸਿੰਘ ਭਰਾ) ਜਦੋਂ ਮੱਥਾ ਟੇਕਣ ਜਾਇਆ ਕਰਨਾ ਤਾਂ ਸੱਚੇ ਪਾਤਸ਼ਾਹ ਜੀ ਹਰ ਵੇਲੇ ਪਿਆਰ ਦੇਣਾ। ਕਦੇ ਮੁਸਕੁਰਾ ਕੇ ਸਿਰ ਹਿਲਾ ਦਿਆ ਕਰਨਾ, ਕਦੇ ਗੱਲਾਂ ਤੇ ਪਿਆਰ ਨਾਲ ਹੱਥ ਲਾਇਆ ਕਰਨਾ ਅਤੇ ਕਦੀ ਕੋਲ ਬਿਠਾ ਲਿਆ ਕਰਨਾ। ਕੋਲ ਬਿਠਾ ਕੇ ਪਾਤਸ਼ਾਹ ਜੀ ਨੇ ਮੈਨੂੰ ਵਾਲੀਬਾਲ ਦਾ ਚੱਲ ਰਿਹਾ ਸਕੋਰ ਪੁੱਛਣਾ। ਮੇਰੇ ਲਈ ਇਹ ਕੇਵਲ ਸਕੋਰ ਦੱਸਣਾ ਹੀ ਨਹੀਂ ਸੀ ਬਲਕਿ ਸੱਚੇ ਪਾਤਸ਼ਾਹ ਜੀ ਦਾ ਪਿਆਰ ਲੈਣ ਦਾ ਇੱਕ ਸੁਨਹਿਰੀ ਮੌਕਾ ਸੀ। ਇੱਦਾਂ ਦਾ ਪਿਆਰ ਜਿਹੜਾ ਸਾਰੀ ਉਮਰ ਨਹੀਂ ਭੁੱਲਿਆ ਜਾ ਸਕਦਾ। ਇੱਕ ਵਾਰ ਪਾਤਸ਼ਾਹ ਜੀ ਵਾਲੀਬਾਲ ਦੇ ਗਰਾਊਂਡ 'ਚ ਕਲੱਬ ਕਾਰ 'ਚ ਆਏ। ਪਾਤਸ਼ਾਹ ਜੀ ਨੇ ਮੈਨੂੰ ਫਿਰ ਆਪਣੇ ਕੋਲ ਬਿਠਾ ਲਿਆ। ਮੈਂ ਧਰਤੀ ਤੇ ਥੱਲੇ ਹੀ ਬੈਠ ਗਿਆ। ਮੈਂ ਚਰਨਾਂ 'ਤੇ ਨਮਸਕਾਰ ਕੀਤੀ ਤੇ ਪਾਤਸ਼ਾਹ ਜੀ ਮੇਰੇ ਵੱਲ ਦੇਖ ਮੁਸਕੁਰਾ ਰਹੇ ਸਨ। ਤੇ ਮੈਂ ਸਕੋਰ ਦੱਸਦਾ ਰਿਹਾ। ਮੈਚ ਜਦੋਂ ਖਤਮ ਹੋਇਆ ਤਾਂ ਮੈਂ ਮੱਥਾ ਟੇਕਿਆ ਤਾਂ ਸੱਚੇ ਪਾਤਸ਼ਾਹ ਜੀ ਨੇ ਆਪਣਾ ਚਰਨ ਚੁੱਕ ਕੇ ਮੇਰੇ ਸਿਰ ਤੇ ਰੱਖਿਆ ਤੇ ਬਹੁਤ ਖੁਸ਼ੀਆਂ ਦਿੱਤੀਆਂ। ਰੂਹ ਗੱਦ-ਗੱਦ ਰਹਿੰਦੀ ਸੀ। ਹਮੇਸ਼ਾਂ ਏਦਾਂ ਲੱਗਣਾ ਜਿਵੇਂ ਅਸੀਂ ਧਰਤੀ ਤੇ ਨਹੀਂ ਬਲਕਿ ਸਵਰਗ 'ਚ ਰਹਿ ਰਹੇ ਹਾਂ।

ਇੱਕ ਵਾਰ ਵਾਲੀਬਾਲ ਦਾ ਮੈਚ ਲਗਾ ਹੋਇਆ ਸੀ, ਮੈਂ ਬੀਬੀ ਜੀ ਵੱਲੋਂ ਸੰਗੀਤ ਸਿੱਖਣ ਤੋਂ ਬਾਅਦ ਜਦੋਂ ਦਰਸ਼ਨ ਕਰਨ ਲਈ ਗਿਆ ਤਾਂ ਪਾਤਸ਼ਾਹ ਜੀ ਨੇ ਮੈਨੂੰ ਇਸ਼ਾਰੇ ਨਾਲ ਕਿਹਾ ਕਿ ਦਸਤਾਰ ਕਿੱਥੇ ਹੈ? ਉਸ ਦਿਨ ਮੈਂ ਰੁਮਾਲੀ ਬੰਨੀ ਹੋਈ ਸੀ। ਮੈਂ ਭੱਜ ਕੇ ਘਰ ਗਿਆ ਤਾਂ ਦਸਤਾਰ ਬੰਨ੍ਹ ਕੇ ਵਾਪਸ ਗਿਆ ਤਾਂ ਪਾਤਸ਼ਾਹ ਜੀ ਬਾਗ ਵਾਲੀ ਕੋਠੀ ਚਲੇ ਗਏ ਸਨ। ਮੈਂ ਕੋਠੀ ਚਲਾ ਗਿਆ ਕਿਉਂਕਿ ਪਾਤਸ਼ਾਹ ਜੀ ਨੇ ਹੁਕਮ ਕੀਤਾ ਸੀ ਦਸਤਾਰ ਬੰਨ੍ਹ ਕੇ ਆ। ਜਦੋਂ ਮੈਂ ਸਤਿਗੁਰੂ ਜੀ ਨੂੰ ਕੋਠੀ 'ਚ ਜਾ ਮੱਥਾ ਟੇਕਿਆ ਤਾਂ ਪਾਤਸ਼ਾਹ ਜੀ ਤਾੜੀ ਮਾਰ ਕੇ ਬਹੁਤ ਮੁਸਕੁਰਾਏ ਅਤੇ ਰਸ਼ਪਾਲ ਭਾਜੀ ਨੂੰ ਕਹਿਣ ਲੱਗੇ, "ਏਦਾਂ ਹੁਕਮ ਮੰਨੀਦਾ ਏ ਜਿਵੇਂ ਏਸ ਨੇ ਮੰਨਿਆ।"

ਇੱਕ ਵਾਰੀ ਸੱਚੇ ਪਾਤਸ਼ਾਹ ਜੀ ਦੇ ਦਰਸ਼ਨ ਕਰਨ ਗਿਆ ਮੈਂ ਸੱਚੇ ਪਾਤਸ਼ਾਹ ਜੀ ਨੂੰ ਅਰਜ਼ ਕੀਤੀ ਕਿ ਮੈਂ ਆਪ ਜੀ ਕੋਲੋਂ ਦਸਤਾਰ ਬਣਵਾਉਣੀ ਹੈ। ਸੱਚੇ ਪਾਤਸ਼ਾਹ ਜੀ ਰਸ਼ਪਾਲ ਭਾਜੀ ਨੂੰ ਪੁੱਛਣ ਲੱਗੇ ਕਿ ਇਹ ਕੀ ਕਹਿ ਰਿਹਾ ਹੈ? ਰਸ਼ਪਾਲ ਭਾਜੀ ਨੇ ਦੱਸਿਆ ਕਿ ਈਸ਼ਰ ਸਿੰਘ ਨੇ ਪਹਿਲਾਂ ਵੀ ਦਸਤਾਰ ਬਣਵਾਈ ਹੋਈ ਹੈ ਤੇ ਕਹਿ ਰਿਹਾ ਹੈ ਕਿ ਆਪਜੀ ਦੇ ਹਸਤ ਕਮਲਾਂ ਤੋਂ ਦਸਤਾਰ ਬਣਵਾਉਣੀ ਹੈ। ਸੱਚੇ ਪਾਤਸ਼ਾਹ ਜੀ ਮਿਹਰਬਾਨ ਹੋਏ ਤੇ ਹੁਕਮ ਕੀਤਾ ਕਿ ਦਸਤਾਰ ਲੈ ਆ। ਮੈਂ ਦਸਤਾਰ ਲੈ ਕੇ ਗਿਆ ਤਾਂ ਸੱਚੇ ਪਾਤਸ਼ਾਹ ਜੀ ਨੇ ਕਿਰਪਾ ਕੀਤੀ ਤੇ ਮੇਰੇ ਦਸਤਾਰ ਦੇ ਅਜੇ ਦੋ ਕੁ ਲੜ ਹੀ ਸਜਾਏ ਸੀ ਤੇ ਸੱਚੇ ਪਾਤਸ਼ਾਹ ਜੀ ਨੇ ਰਸ਼ਪਾਲ ਭਾਜੀ ਨੂੰ ਕਿਹਾ ਲੈ ਰਸ਼ਪਾਲ ਬਾਕੀ ਦੀ ਦਸਤਾਰ ਤੂੰ ਸਜਾ ਦੇ। ਮੈਂ ਅੱਗੋਂ ਝੱਟ ਹੀ ਅਰਜ਼ ਕੀਤੀ ਪਾਤਸ਼ਾਹ ਜੀ ਸਾਰੀ ਆਪਜੀ ਕੋਲੋਂ ਈਂ ਬਣਵਾਉਣੀ ਹੈ ਜੀ। ਫਿਰ ਸੱਚੇ ਪਾਤਸ਼ਾਹ ਮੁਸਕੁਰਾਉਣ ਲੱਗੇ ਅਤੇ ਸਾਰੀ ਦਸਤਾਰ ਆਪ ਹੀ ਸਜਾਈ। ਰਸ਼ਪਾਲ ਭਾਜੀ ਨੇ ਵੀਡੀਓ ਵਿੱਚ ਇਹ ਸਾਰੀ ਵਾਰਤਾ ਕੈਦ ਕਰ ਲਈ।

ਮੇਰੇ ਕੋਲ ਇੰਨੇ ਅਲਫਾਜ਼ ਨਹੀਂ ਹਨ ਕਿ ਮੈਂ ਸਤਿਗੁਰੂ ਜੀ ਬਾਰੇ ਕੋਈ ਗੱਲ ਕਰ ਸਕਾਂ ਕਿਉਂਕਿ ਏਦਾਂ ਦੀਆਂ ਬੇਅੰਤ ਹੀ ਸਾਖੀਆਂ ਹਨ। ਉਹਨਾਂ ਵਿੱਚੋਂ ਮੈਂ ਕੁੱਝ ਕੁ ਹੋਰ ਦੱਸ ਕੇ ਖਿਮਾ ਮੰਗਾਂਗਾ। ਕਿਉਂਕਿ ਸੱਚੇ ਪਾਤਸ਼ਾਹ ਜੀ ਨੇ ਸਾਨੂੰ ਕਦੀ ਆਪਣੇ ਨਾਲ ਨਹਿਰ ਤੇ ਲੈ ਜਾਣਾ, ਕਦੀ ਗਰਾਉਂਡ ਵਿੱਚ, ਕਦੀ ਆਸਾ ਦੀ ਵਾਰ 'ਚ ਖੁਸ਼ੀਆਂ ਦੇਣੀਆਂ। ਕਦੀ ਵੱਡੇ ਕਲਾਕਾਰਾਂ ਸਾਹਮਣੇ ਬਿਠਾ ਕੇ ਗਵਾਉਣਾ ਅਤੇ ਸਿਖਵਾਉਣਾ। ਇੱਕ ਹੋਰ ਸਾਖੀ ਜਦੋਂ ਭੈਣੀ ਸਾਹਿਬ ਦੇ ਨੇੜੇ ਪਿੰਡ ਕੋਟ ਗੰਗੂ ਰਾਏ ਖੇਡਾਂ ਦਾ ਮੇਲਾ ਲੱਗਦਾ ਸੀ। ਮੈਂ ਵੀ ਮੇਲਾ ਦੇਖਣ ਚਲਾ ਗਿਆ। ਉਸੇ ਦਿਨ ਸੰਗੀਤ ਹਾਲ ਵਿੱਚ ਬਾਹਰੋਂ ਵੱਡੇ ਕਲਾਕਾਰਾਂ ਨੇ ਆਉਣਾ ਸੀ। ਬੈਠਕ ਸ਼ੁਰੂ ਹੋ ਗਈ, ਅਚਾਨਕ ਸੱਚੇ ਪਾਤਸ਼ਾਹ ਰਸ਼ਪਾਲ ਭਾਜੀ ਨੂੰ ਪੁੱਛਿਆ ਕਿ ਈਸ਼ਰ ਸਿੰਘ ਅਤੇ ਇਕਬਾਲ ਸਿੰਘ ਕਿੱਥੇ ਨੇ? ਬੁਲਾ ਕੇ ਲਿਆਉ ਉਨ੍ਹਾਂ ਨੂੰ। ਮੇਰੇ ਮਾਤਾ ਪਿਤਾ ਕੋਲੋਂ ਜਦੋਂ ਸਾਡੇ ਬਾਰੇ ਪੁੱਛਿਆ ਤੇ ਉਹਨਾਂ ਨੇ ਕਿਹਾ ਕਿ ਉਹ ਤਾਂ ਕੋਟ ਦੇ ਮੇਲੇ ਗਏ ਹੋਏ ਨੇ। ਸੱਚੇ ਪਾਤਸ਼ਾਹ ਜੀ ਦੇ ਹੁਕਮ ਨਾਲ ਸਾਨੂੰ ਲਿਆਉਣ ਲਈ ਇੱਕ ਗੱਡੀ ਭੇਜੀ ਗਈ। ਮੇਲੇ ਚੋਂ ਲੱਭ ਕੇ ਸਾਨੂੰ ਸਿੱਧਾ ਸੰਗੀਤ ਬੈਠਕ 'ਚ ਹੀ ਲਿਆਂਦਾ ਗਿਆ। ਸਾਡੇ ਕਪੜੇ ਲਿਬੜੇ ਹੋਏ ਸਨ। ਅਸੀਂ ਮੱਥਾ ਟੇਕ ਕੇ ਪਿੱਛਾਂਹ ਹੀ ਬੈਠ

ਗਏ। ਸੱਚੇ ਪਾਤਸ਼ਾਹ ਜੀ ਨੇ ਇਸ਼ਾਰਾ ਕਰਕੇ ਬਿਲਕੁਲ ਆਪਣੇ ਆਸਣ ਦੇ ਕੋਲ ਨਾਲ ਬਿਠਾ ਲਿਆ। ਸੱਚੇ ਪਾਤਸ਼ਾਹ ਜੀ ਨੇ ਸੰਗੀਤ ਬੈਠਕ ਵਿੱਚ ਸਾਨੂੰ ਸੰਗੀਤ ਧਿਆਨ ਨਾਲ ਸੁਣਨ ਲਈ ਕਿਹਾ। ਜਦੋਂ ਬੈਠਕ ਖਤਮ ਹੋਈ ਤਾਂ ਸੱਚੇ ਪਾਤਸ਼ਾਹ ਜੀ ਨੇ ਕਲਾਕਾਰਾਂ ਨੂੰ ਕਿਹਾ, "ਇਹ ਬੱਚੇ ਸਵੇਰੇ ਤੜਕੇ 2 ਵਜੇ ਇਸ਼ਨਾਨ ਕਰਕੇ ਪ੍ਰਯੋਗ ਵਿੱਚ ਆਉਂਦੇ ਹਨ ਅਤੇ ਰਾਗ ਵੀ ਸਿੱਖ ਰਹੇ ਹਨ।" ਸਾਨੂੰ ਹੁਕਮ ਕੀਤਾ ਕਿ ਅੱਗੇ ਤੋਂ ਜਦੋਂ ਵੀ ਬੈਠਕ ਹੋਈ ਤਾਂ ਤੁਸੀਂ ਬੈਠਕ ਵਿੱਚ ਮੌਜੂਦ ਹੋਣੇ ਚਾਹੀਦੇ ਹੋ ਅਤੇ ਅੱਗੇ ਤੋਂ ਕੋਟ ਦੇ ਮੇਲੇ ਨਹੀਂ ਜਾਣਾ। ਅਸੀਂ ਸੱਤ ਬਚਨ ਆਖ ਚਰਨਾਂ ਤੇ ਮੱਥਾ ਟੇਕਿਆ ਤੇ ਅੱਜ ਤੀਕ ਮੁੜ ਕੋਟ ਦੇ ਮੇਲੇ ਨਹੀਂ ਗਏ।

ਇੱਕ ਵੇਰਾਂ ਆਸਾ ਦੀ ਵਾਰ 'ਚ ਦਰਸ਼ਨ ਕਰਨ ਤੋਂ ਬਾਅਦ ਮੈਂ ਸੱਚੇ ਪਾਤਸ਼ਾਹ ਜੀ ਨਾਲ ਹੀ ਕੋਠੀ ਵਿੱਚ ਚਲਾ ਗਿਆ। ਇੱਥੇ ਹੋਰ ਵੀ ਸਿੱਖ ਸੇਵਕ ਸਨ। ਕੁੱਝ ਸਮਾਂ ਬਾਅਦ ਸਾਰੇ ਸਿੱਖ ਸੇਵਕ ਚਲੇ ਗਏ ਸਿਰਫ ਰਸ਼ਪਾਲ ਸੇਵਕ ਹੀ ਉੱਥੇ ਮੌਜੂਦ ਸਨ ਕਿਉਂਕਿ ਸੱਚੇ ਪਾਤਸ਼ਾਹ ਜੀ ਨੇ ਆਰਾਮ ਕਰਨਾ ਸੀ। ਮੈਂ ਤੇ ਰਸ਼ਪਾਲ ਸੇਵਕ ਉੱਥੇ ਸਨ। ਜਦੋਂ ਪਾਤਸ਼ਾਹ ਜੀ ਆਰਾਮ ਕਰਕੇ ਜਾਗੇ ਤਾਂ ਮੈਂ ਵੀ ਸੱਚੇ ਪਾਤਸ਼ਾਹ ਜੀ ਦੇ ਬਿਸਤਰੇ ਤੇ ਸਿਰ ਰੱਖ ਕੇ ਬੈਠਾ ਬੈਠਾ ਈ ਸੌਂ ਰਿਹਾ ਸੀ। ਸੱਚੇ ਪਾਤਸ਼ਾਹ ਜੀ ਰਸ਼ਪਾਲ ਸੇਵਕ ਵੱਲ ਇਸ਼ਾਰਾ ਕਰਕੇ ਮੈਨੂੰ ਜਗਾਇਆ ਫਿਰ ਪੁੱਛਿਆ ਕਿ ਤੇਰਾ ਇਹ ਨਾਂ ਕਿਸ ਰੱਖਿਆ ਹੈ? ਕਿਉਂਕਿ ਪਹਿਲਾਂ ਮੇਰਾ ਨਾਂ ਗੁਰਪਾਲ ਸਿੰਘ ਸੀ ਅਤੇ ਮੇਰੇ ਛੋਟੇ ਵੀਰ ਦਾ ਨਾਂ ਗੁਰਸੇਵ ਸਿੰਘ ਸੀ। ਮੈਂ ਦੱਸਿਆ ਕਿ ਮੇਰੇ ਚਾਚਾ ਜੀ ਨੇ ਰੱਖਿਆ ਸੀ। ਘੱਟ ਘੱਟ ਕੇ ਅੰਤਰ ਕੀ ਜਾਨਤ ਸੱਚੇ ਪਾਤਸ਼ਾਹ ਹੁਕਮ ਕੀਤਾ ਕਿ ਇਹ ਨਾਂ ਨਹੀਂ ਠੀਕ। ਫਿਰ ਮੈਂ ਅਰਜ਼ ਕੀਤੀ ਕਿ ਆਪ ਜੀ ਬਦਲ



ਦੇਵੋ ਤਾਂ ਸੱਚੇ ਪਾਤਸ਼ਾਹ ਜੀ ਨੇ ਮੇਰਾ ਨਾਂ ਬਦਲ ਕੇ ਈਸ਼ਰ ਸਿੰਘ ਰੱਖ ਦਿੱਤਾ ਅਤੇ ਮੇਰੇ ਭਰਾ ਦਾ ਨਾਂ ਬਦਲ ਕੇ ਇਕਬਾਲ ਸਿੰਘ ਰੱਖਿਆ।

ਇੱਕ ਵਾਰ ਮੈਂ ਆਪਣੇ ਪਿਤਾ ਜੀ ਦੇ ਰਿਸ਼ਤੇਦਾਰਾਂ ਦੇ ਵਿਆਹ ਦਿੱਲੀ ਚਲਾ ਗਿਆ, ਸੱਚੇ ਪਾਤਸ਼ਾਹ ਜੀ ਤੋਂ ਬਿਨਾਂ ਆਗਿਆ ਲਿਆਂ। ਵਿਆਹ ਖੁਲ੍ਹਾ ਸੀ ਜਿਸ ਕਰਕੇ ਖਾਣ ਵਿੱਚ ਗੰਦ ਬਲਾ ਬਣਿਆ ਹੋਇਆ ਸੀ। ਮੈਂ ਉੱਥੋਂ ਕੁੱਝ ਨਾ ਖਾਧਾ। ਪਰ ਮੇਰਾ ਅੰਦਰ ਹੀ ਅੰਦਰ ਮਨ ਬਹੁਤ ਖਰਾਬ ਹੋਇਆ। ਮੁੱਕਦੀ ਗੱਲ ਇਹ ਹੋਈ ਕਿ ਜਦੋਂ ਮੈਂ ਵਾਪਸ ਆਇਆ ਤਾਂ ਮੈਨੂੰ ਬਹੁਤ ਬੁਖਾਰ ਹੋ ਗਿਆ। ਇੱਕ ਦਿਨ ਸੱਚੇ ਪਾਤਸ਼ਾਹ ਜੀ ਮੇਰੇ ਪਿਤਾ ਜੀ ਤੋਂ ਪੁੱਛਿਆ ਕਿ ਬੱਚੇ ਆਸਾ ਦੀ ਵਾਰ ਵਿੱਚ ਨਹੀਂ ਆਉਂਦੇ ਤਾਂ ਸੱਚੇ ਪਾਤਸ਼ਾਹ ਜੀ ਨੂੰ ਪਿਤਾ ਜੀ ਨੇ ਅਰਜ਼ ਕੀਤੀ ਕਿ ਜੀ ਆਪਣੀ ਦਾਦੀ ਨਾਲ ਦਿੱਲੀ ਗਏ ਸੀ ਤੇ ਹੁਣ ਬਿਮਾਰ ਹਨ। ਪਾਤਸ਼ਾਹ ਜੀ ਹੁਕਮ ਕੀਤਾ ਕਿ ਆਸਾ ਦੀ ਵਾਰ ਤੋਂ ਬਾਅਦ ਮੈਂ ਬੱਚਿਆਂ ਨੂੰ ਦੇਖਣ ਆਉਣਾ ਹੈ। ਘਰ ਵਾਲੇ ਸਾਰੇ ਖੁਸ਼ ਅਤੇ ਆ ਕੇ ਸਾਨੂੰ ਦੋਹਾਂ ਨੂੰ ਉਠਾ ਕੇ ਤਿਆਰ ਕੀਤਾ। ਕੁੱਝ ਸਮੇਂ ਬਾਅਦ ਹੀ ਸੱਚੇ ਪਾਤਸ਼ਾਹ ਜੀ ਸਾਡੇ ਘਰ ਆ ਗਏ ਅਤੇ ਸਾਨੂੰ ਦੋਹਾਂ ਨੂੰ ਆਪਣੀ ਗੱਲਵੱਕੜੀ ਵਿੱਚ ਲੈ ਲਿਆ। ਕਿੰਨਾ ਟਾਈਮ ਗੱਲਵੱਕੜੀ 'ਚ ਲੈ ਕੇ ਰੱਖਿਆ ਤੇ ਹੁਕਮ ਕੀਤਾ ਘਬਰਾਉਣ ਦੀ ਲੋੜ ਨਹੀਂ ਜਲਦੀ ਠੀਕ ਹੋ ਜਾਵੋਗੇ ਅਤੇ ਨਾਲ ਹੀ ਹੁਕਮ ਕੀਤਾ ਕਿ ਬਿਨਾਂ ਦੱਸੇ ਕਿਤੇ ਵੀ ਨਹੀਂ ਜਾਣਾ।

ਇਸ ਤਰ੍ਹਾਂ ਦੀਆਂ ਸਾਖੀਆਂ ਕਰਦੇ ਅੱਖਾਂ ਚੋਂ ਅੱਥਰੂ ਆ ਜਾਂਦੇ ਨੇ ਤੇ ਸੱਚੇ ਪਾਤਸ਼ਾਹ ਜੀ ਦਾ ਪਿਆਰ ਕਦੇ ਵੀ ਨਹੀਂ ਭੁੱਲਦਾ, ਨਾ ਹੀ ਭੁਲਾਇਆ ਜਾ ਸਕਦਾ ਹੈ। ਮੇਰੀ ਜ਼ਿੰਦਗੀ ਦਾ ਇਹ ਸਭ ਤੋਂ ਵੱਡਾ ਖਜ਼ਾਨਾ ਹੈ। ਹੁਣ ਸਤਿਗੁਰੂ ਉਦੈ ਸਿੰਘ ਸੱਚੇ ਪਾਤਸ਼ਾਹ ਜੀ ਵੀ ਸਾਨੂੰ ਨਿਵਾਜ ਰਹੇ ਹਨ, ਪਿਆਰ ਦੇ ਰਹੇ ਹਨ। ਮੈਂ ਆਖੀਰ ਇਹੀ ਆਖਦਾ ਹਾਂ ਕਿ–

–"ਹਮ ਰੁਲਤੇ ਫਿਰਤੇ ਕੋਈ ਬਾਤ ਨਾ ਪੂਛਤਾ"।

ਪਰ – "ਸਮਰਥ ਗੁਰੂ ਸਿਰਿ ਹਥੁ ਧਰ੍ਉ"

ਪਾਤਸ਼ਾਹ ਜੀ ਨੇ ਸਾਡੇ ਸਿਰ ਹੱਥ ਧਰ ਸਾਡੇ ਸਾਰੇ ਦੁੱਖ ਕੱਟ ਦਿੱਤੇ ਹਨ। ਜਿਸ ਤਰ੍ਹਾਂ ਸੱਚੇ ਪਾਤਸ਼ਾਹ ਜੀ ਨੇ ਸਾਨੂੰ ਕੀਰਤਨ ਅਤੇ ਪਿਆਰ ਦੀ ਦਾਤ ਬਖਸ਼ੀ ਹੈ ਸੱਚੇ ਪਾਤਸ਼ਾਹ ਜੀ ਕਿਰਪਾ ਕਰਨ ਅਸੀਂ ਉਹਨਾਂ ਦੇ ਸਿਖਾਏ ਕੀਰਤਨ ਨੂੰ ਸਦਾ ਹੀ ਉਨ੍ਹਾਂ ਲਈ ਕਰਦੇ ਰਹੀਏ ਅਤੇ ਉਹ ਸਾਨੂੰ ਸਦਾ ਹੀ ਆਪਣੇ ਚਰਨਾਂ ਨਾਲ ਜੋੜੀ ਰੱਖਣ।

**ਸ੍ਰੀ ਭੈਣੀ ਸਾਹਿਬ**

ਸੰਪਰਕ: 7888597742


PROMINENT ELECTRIC WORKS
KARNAIL SINGH
PROPRIETOR
ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।
ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ
ਸ਼ਤਾਬਦੀ ਪ੍ਰਕਾਸ਼ ਪੁਰਬ ਦੀਆਂ ਸਮੂਹ ਸਿੱਖ,
ਨਾਮਧਾਰੀ ਅਤੇ ਗੁਰੂ ਨਾਨਕ ਨਾਮ ਲੇਵਾ ਸੰਗਤਾਂ ਨੂੰ
ਲੱਖ ਲੱਖ ਵਧਾਈਆਂ
CLASS-I GOVERNMENT CONTRACTOR.
ELECTRICAL AND CIVIL ENGINEERS.
AND ORDER SUPPLIERS.
2205, CHUNA MANDI, PAHARGANJ, NEW DELHI- 110055.
MOBILE:- 9868142623, 9911286327, 9891220020, 9899934563


ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।
ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸ਼ਤਾਬਦੀ ਪ੍ਰਕਾਸ਼ ਪੁਰਬ ਦੀਆਂ
ਸਮੂਹ ਸਿੱਖ, ਨਾਮਧਾਰੀ ਅਤੇ ਗੁਰੂ ਨਾਨਕ ਨਾਮ ਲੇਵਾ ਸੰਗਤਾਂ ਨੂੰ
ਲੱਖ ਲੱਖ ਵਧਾਈਆਂ
KUKA ENTERPRISES
AVTAR SINGH
PROPRIETOR
ELECTRICAL AND CIVIL ENGINEERS,
ORDER SUPPLIERS
AND APPROVED CLASS-II GOVT. CONTRACTORS
2205-XV, RAJGURU ROAD, CHUNA MANDI,
PAHARGANJ, NEW DELHI-110055.
MOBILE:- 9212644068, 9811804968, 9212644060



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸੌਵੇਂ ਪ੍ਰਕਾਸ਼ ਪੁਰਬ ਤੇ ਉਹਨਾਂ ਨੂੰ ਯਾਦ ਕਰਦਿਆਂ।

# ਸਭੇ ਕਲਾ ਸਮਰੱਥ ਸੈਂ ਤੂੰ

ਤੇਰਿਆਂ ਵਿਛੋੜਿਆਂ 'ਚ ਸੰਗਤਾਂ ਉਦਾਸ ਹੋਈਆਂ, ਵਿੰਨਦੇ ਨੇ ਬਿਰਹੋਂ ਦੇ ਬਾਣ ਨਰ ਨਾਰਾਂ ਨੂੰ ।
ਯਾਦਾਂ ਦੇ ਪੰਖਰੂ ਫਲ ਹੌਸਲੇ ਦਾ ਟੁੱਕਦੇ ਨੇ, ਦੱਸ ਖਾਂ ਉਡਾਈਏ ਕਿੰਜ ਗਮਾਂ ਦੀਆਂ ਡਾਰਾਂ ਨੂੰ ।
ਜਦੋਂ ਬਹੀਏ ਛੇੜ ਭੈੜੀ ਕਰੁਣਾਮਈ ਸੁਰ ਕੱਢੇ, ਕੱਸੇ ਕੌਣ ਮਨ ਦੀ ਰਬਾਬ ਦੀਆਂ ਤਾਰਾਂ ਨੂੰ ।
ਠੰਡੀਆਂ ਨੇ ਆਹਵਾਂ ਬੇਕਰਾਰ ਦਿਲ ਨੈਣ ਤਰ, ਪੋਂਹਦੀ ਨਾ ਦਵਾਈ ਕੋਈ ਹਿਜਰ ਦੇ ਬੀਮਾਰਾਂ ਨੂੰ ।
ਗੁਰੂ ਜਗਜੀਤ ਸੱਭੇ ਕਲਾ ਸਮਰੱਥ ਸੈਂ ਤੂੰ, ਦੱਸ ਖਾਂ ਭੁਲਾਈਏ ਕਿਵੇਂ ਤੇਰੇ ਉਪਕਾਰਾਂ ਨੂੰ ।

ਦਰ ਉਤੇ ਆਇਆ ਖਾਲੀ ਗਿਆ ਨਾ ਸਵਾਲੀ ਕੋਈ,
ਰਹਿਮਤਾਂ ਦਾ ਰਹਿੰਦਾ ਸਦਾ ਖੁੱਲ੍ਹਿਆ ਭੰਡਾਰਾ ਸੀ।
ਜੱਗ ਦੇ ਨਜ਼ਾਰੇ ਭਾਵੇਂ ਨੈਨਾਂ ਤਾਈਂ ਕੀਲਦੇ ਨੇ, ਪਰ ਤੇਰੇ ਦੀਦ ਵਾਲਾ ਵੱਖਰਾ ਨਜ਼ਾਰਾ ਸੀ ।
ਤੇਰੇ ਦਰ ਉੱਤੇ ਆ ਕੇ ਮੁੱਕਦੀ ਭਟਕਣਾ ਹੈ, ਢੂੰਡ ਭਾਲ ਵੇਖਿਆ ਮੈਂ ਭਾਵੇਂ ਜੱਗ ਸਾਰਾ ਸੀ।
ਰੂਹਾਂ ਤਾਈਂ ਦੇਂਵਦਾ ਸਕੂਨ ਸੰਗੀਤ ਤੇਰਾ, ਜਦੋਂ ਤੂੰ ਛੁਹਾ ਕੇ ਪੋਟੇ ਛੇੜਦਾ ਸੈਂ ਤਾਰਾਂ ਨੂੰ ।
ਗੁਰੂ ਜਗਜੀਤ ਸੱਭੇ ਕਲਾ ਸਮਰੱਥ ਸੈਂ ਤੂੰ, ਦੱਸ ਖਾਂ ਭੁਲਾਈਏ ਕਿਵੇਂ ਤੇਰੇ ਉਪਕਾਰਾਂ ਨੂੰ ।

ਕਲਜੁਗ ਘੋਰ ਨੇ ਵਿਚਾਰ ਕੀਤੇ ਆਣ ਕਾਲੇ, ਕਾਲੇ ਕਾਰੋਬਾਰ ਕਾਲੇ ਵਰਤੋਂ ਵਿਹਾਰ ਸੀ।
ਮਨਾ ਉੱਤੇ ਕਾਲਖਾਂ ਬਣਾ ਕੇ ਤਹਿਆਂ ਜੰਮ ਗਈਆਂ, ਕਾਲੇ ਧਨ ਨਾਲ ਕਾਲੇ ਹੋਂਵਦੇ ਵਪਾਰ ਸੀ ।
ਪਰ ਉਪਦੇਸ਼ ਤੇਰਾ ਕਾਲਖਾਂ ਉਤਾਰ ਸੱਭੇ, ਉੱਜਲ ਬਣਾ ਕੇ ਦੇਂਦਾ ਜੀਵਨ ਸਵਾਰ ਸੀ ।
ਸੱਚੀ ਸੁੱਚੀ ਕਿਰਤ ਕਮਾਈ ਦੀ ਸਿਖਾਈ ਜਾਚ, ਰੰਕੋਂ ਬਣਾ ਕੇ ਰਾਜੇ ਦੱਸਿਆ ਹਜਾਰਾਂ ਨੂੰ।
ਗੁਰੂ ਜਗਜੀਤ ਸੱਭੇ ਕਲਾ ਸਮਰੱਥ ਸੈਂ ਤੂੰ, ਦੱਸ ਖਾਂ ਭੁਲਾਈਏ ਕਿਵੇਂ ਤੇਰੇ ਉਪਕਾਰਾਂ ਨੂੰ ।

ਭੈ ਭੀਤ ਕੀਤਾ ਜੱਗ ਜੰਗ ਦਿਆਂ ਫਿਕਰਾਂ ਨੇ, ਰਾਤਾਂ ਵਾਲੀ ਨੀਂਦ ਹੋਈ ਸਭ ਦੀ ਹਰਾਮ ਹੈ ।
ਵੱਸਦੀ ਲੋਕਾਈ ਕਹਿਣ ਅਸਲੇ ਦੇ ਢੇਰ ਉੱਤੇ, ਜਾਪੇ ਮਸਿਫ਼ੂਜ ਕੋਈ ਸ਼ਹਿਰ ਨਾ ਗ੍ਰਾਮ ਹੈ ।
ਡੈਣ ਜੋ ਮਨੁੱਖ ਮਾਰੂ ਵੱਡੀਆਂ ਵਰਾਸ਼ਾ ਖੋਲ੍ਹ, ਦਿਸਦੀ ਖਲੋਤੀ ਸਾਹਵੇਂ ਹਰ ਸੁਭਾ ਸ਼ਾਮ ਹੈ ।
ਸ਼ਾਂਤੀ ਵਾਲਾ ਦੂਤ ਬਣ ਅਮਨ ਸੰਦੇਸ਼ ਦਿੱਤਾ, ਮੰਨਿਆਂ ਜਹਾਨ ਸਾਰੇ ਤੇਰਿਆਂ ਵਿਚਾਰਾਂ ਨੂੰ ।
ਗੁਰੂ ਜਗਜੀਤ ਸੱਭੇ ਕਲਾ ਸਮਰੱਥ ਸੈਂ ਤੂੰ, ਦੱਸ ਖਾਂ ਭੁਲਾਈਏ ਕਿਵੇਂ ਤੇਰੇ ਉਪਕਾਰਾਂ ਨੂੰ ।

ਖੇਤੀ ਬਾੜੀ ਖੇਡਾਂ ਬਾਗਬਾਨੀ ਵਿੱਚ ਮੱਲਾਂ ਮਾਰ, ਕਰ ਦਿੱਤੀ ਦੁਨੀਆਂ ਹੈਰਾਨ ਨਾਮਧਾਰੀਆਂ।
ਤੇਰੇ ਸੰਗੀਤਕਾਰਾਂ ਛੋਹਿਆ ਹੈ ਬੁਲੰਦੀਆਂ ਨੂੰ, ਮਨ ਮੋਹ ਲਏ ਗੀਤਾਂ ਤੇਰੀਆਂ ਪਿਆਰੀਆਂ ।
ਉੱਚੇ ਸੁੱਚੇ ਜੀਵਨ ਦੀ ਜਾਚ ਜੋ ਸਿਖਾਈ ਸਾਨੂੰ, ਓਸੇ ਦੀਆਂ ਦਾਸ ਅੱਜ ਦੌਲਤਾਂ ਨੇ ਸਾਰੀਆਂ ।
ਸਾਡੇ ਲਈ ਨਿਹਮਤਾਂ ਦੇ ਖੋਲ੍ਹ ਤੂੰ ਭੰਡਾਰ ਦਿੱਤੇ, ਬੁੱਧ ਦਿੱਤੀ ਬਾਜਵੇ ਜਿਹੇ ਮੂਰਖ ਗਵਾਰਾਂ ਨੂੰ ।
ਗੁਰੂ ਜਗਜੀਤ ਸੱਭੇ ਕਲਾ ਸਮਰੱਥ ਸੈਂ ਤੂੰ, ਦੱਸ ਖਾਂ ਭੁਲਾਈਏ ਕਿਵੇਂ ਤੇਰੇ ਉਪਕਾਰਾਂ ਨੂੰ ।



*-ਲਖਵਿੰਦਰ ਸਿੰਘ ਬਾਜਵਾ*
**ਸੰਪਰਕ 94167-34506**

# ਗੁਰੂ ਜਗਜੀਤ ਜੀ ਦਾ ਖੁੱਲ੍ਹਾ ਵਰਤਾਰਾ ਸੀ

-ਕਰਨੈਲ ਸਿੰਘ ਅਸਪਾਲ

ਮੇਰੀ ਜ਼ਿੰਦਗੀ ਦੀ ਡੋਰ ਤੇਰੇ ਹੱਥ ਪ੍ਰੀਤਮਾ। ਤੂੰ ਹੈਂ ਗੁਰੂ ਜਗਜੀਤ ਸਮਰੱਥ ਪ੍ਰੀਤਮਾ।
ਚਾਹੇ ਝੱਖੜ ਤੂਫਾਨ ਤੇ ਹਨੇਰ ਝੁੱਲੇ ਨੇ, ਲਾਈ ਨਾਮ ਦੀ ਫ਼ੁਹਾਰ ਲਿਆ ਰੱਖ ਪ੍ਰੀਤਮਾ।

ਗੁਰੂ ਜਗਜੀਤ ਜੀ ਦਾ ਖੁੱਲ੍ਹਾ ਵਰਤਾਰਾ ਸੀ।
ਉਜੜੇ ਥੁੜੇ ਆਜ਼ਿਜਾਂ ਦਾ ਬਣਿਆ ਸਹਾਰਾ ਸੀ।

1. ਮੇਹਰਾਂ ਵਾਲਾ ਮੀਂਹ ਪਾ ਕੇ ਤਪੇ ਸੀਨੇ ਠਾਰ੍ਹਦੇ।
ਚੇਤੇ ਆਉਂਦੇ ਪ੍ਰੀਤਮਾ ਉਹ ਸਮੇਂ ਸੀ ਬਹਾਰ ਦੇ।
ਟਿੱਬੇ ਟੋਇਆਂ ਉੱਤੇ ਕੀਤਾ ਨਾਮ ਦਾ ਫ਼ੁਹਾਰਾ ਸੀ,
ਗੁਰੂ ਜਗਜੀਤ ਜੀ ਦਾ ਖੁੱਲ੍ਹਾ ਵਰਤਾਰਾ ਸੀ।

2. ਤਾਊਸ ਦੀਆਂ ਤਾਰਾਂ ਉੱਤੇ ਗਜ ਜਦੋਂ ਫੇਰਦੇ।
ਰਸ ਭਿੰਨੀ ਬਾਣੀ ਦੇ ਸ਼ਬਦ ਮੁੱਖੋਂ ਕੇਰਦੇ।
ਇਲਾਹੀ ਦਰਬਾਰ ਵਾਲਾ ਵੱਖਰਾ ਨਜ਼ਾਰਾ ਸੀ।
ਗੁਰੂ ਜਗਜੀਤ ਜੀ ਦਾ ਖੁੱਲ੍ਹਾ ਵਰਤਾਰਾ ਸੀ।

3. ਦੇਸ਼ਾਂ ਤੇ ਵਿਦੇਸ਼ਾਂ ਜਾ ਜਾ ਕੀਤੇ ਉਪਦੇਸ਼ ਨੇ।
ਦੁੱਖ ਭੁੱਖ ਸੋਗ ਸੱਭੇ ਕੱਟ ਤੇ ਕਲੇਸ਼ ਨੇ।
ਸੱਚ ਵਰਤਾਇਆ ਗੁਰੂ ਸੱਚਾ ਵਣਜਾਰਾ ਸੀ,
ਗੁਰੂ ਜਗਜੀਤ ਜੀ ਦਾ ਖੁੱਲ੍ਹਾ ਵਰਤਾਰਾ ਸੀ।

4. ਹਾਕੀ ਵਾਲੀ ਗੇਮ ਤਾਂਈਂ ਅਰਸ਼ੀਂ ਪਹੁੰਚਾਇਆ ਏ।
ਇਹ ਵੀ ਵਰਦਾਨ ਵੱਡਾ ਗੁਰਾਂ ਪਾਸੋਂ ਪਾਇਆ ਏ।
ਬੇੜਾ ਪਾਰ ਕੀਤਾ ਦੂਰ ਸਾਗਰ ਕਿਨਾਰਾ ਸੀ,
ਗੁਰੂ ਜਗਜੀਤ ਜੀ ਦਾ ਖੁੱਲ੍ਹਾ ਵਰਤਾਰਾ ਸੀ।

5. ਜੋਤ ਅੱਗੋਂ ਉਹੀ ਜਗ ਰਹੀ ਭੈਣੀ ਸਾਹਿਬ ਜੀ।
ਸਤਿਗੁਰੂ ਸਦਾ ਰਹਿੰਦੇ, ਹੁੰਦੇ ਨਹੀਂ ਗ਼ਾਇਬ ਜੀ।
ਓਦੈ ਪ੍ਰਕਾਸ਼ ਹੋਇਆ, ਜੱਗ ਅੰਧਿਆਰਾ ਸੀ,
ਗੁਰੂ ਜਗਜੀਤ ਜੀ ਦਾ ਖੁੱਲ੍ਹਾ ਵਰਤਾਰਾ ਸੀ।



6. ਲਿਖੀ ਨਹੀਂ ਜਾਂਦੀ ਸੋਭਾ ਗੁਰਾਂ ਦੀ ਉਚੇਰੀ ਏ।
ਪੰਡ ਅਹਿਸਾਨਾਂ ਵਾਲੀ ਸਾਡੇ ਤੇ ਘਨੇਰੀ ਏ।
'ਅਸਪਾਲ' ਕਵੀ ਬਣ ਗਿਆ ਜੋ ਨਕਾਰਾ ਸੀ,
ਗੁਰੂ ਜਗਜੀਤ ਜੀ ਦਾ ਖੁੱਲ੍ਹਾ ਵਰਤਾਰਾ ਸੀ।

ਕਰੀਵਾਲਾ, ਸਿਰਸਾ।
ਸੰਪਰਕ: 9416727810

# ਗੁਰੂ ਜਗਜੀਤ ਸਿੰਘ ਮੀਤ ਸਨ ਸਭਨਾਂ ਦੇ

-ਹਰਭਜਨ ਸਿੰਘ ਰਾਜ੍ਹਾ

ਗੁਰੂ ਜਗਜੀਤ ਸਿੰਘ ਮੀਤ ਸਨ ਸਭਨਾਂ ਦੇ
ਹਰ ਇਕ ਜੀਵ ਜੰਤ ਉਹਨਾਂ ਨੂੰ ਪਿਆਰਾ ਸੀ।
ਹਰ ਵੇਲੇ ਹਰ ਜੀ ਦਾ ਨਾਮ ਰਹਿੰਦਾ ਰਸਨਾ ਤੇ
ਹਰ ਜੀ ਦਾ ਨਾਮ ਦਿਲੋਂ ਕਦੇ ਨਾ ਵਸਾਰਾ ਸੀ।
ਹਰ ਦੀ ਰਜਾ ਵਿੱਚ ਰਹਿੰਦੇ ਸੀ ਉਹ ਹਰ ਪੱਲ
ਹਰੀ ਹਰ ਜੱਪ ਜੱਪ ਸਮਾਂ ਹੀ ਗੁਜਾਰਾ ਸੀ।
ਹਰ ਦੇ ਸਮਾਨ ਸਦਾ ਰਹਿੰਦੇ ਸੀ ਉਹ ਹਰ ਵੇਲੇ
ਹਰ ਦੇ ਸਮਾਨ ਸਦਾ ਚਿਹਰੇ ਦਾ ਨਜ਼ਾਰਾ ਸੀ।
ਹਰ ਵਾਂਗ ਚਾਲ ਆਪ ਚਲਦੇ ਸੀ ਹਰ ਵੇਲੇ
ਹਰ ਦੇ ਸਮਾਨ ਸਦਾ ਸੁੱਖ ਦਾ ਪਸਾਰਾ ਸੀ।
ਜਿਸ ਮੋਰ ਤਾਈਂ ਹੱਥੀਂ ਆਪ ਸੀ ਚੁਗਾਈ ਚੋਗ
ਗਿਆ ਮੁਕਤ ਨਾ ਉਹ ਜੰਮਿਆ ਦੁਬਾਰਾ ਸੀ।
ਆਬੇ ਹਯਾਤ ਚੋਂਵਦਾ ਸੀ ਰਸਨਾ ਤੋਂ ਉਸ ਵੇਲੇ
ਅੰਮ੍ਰਿਤ ਵੇਲੇ ਗਾਂਦੇ ਜਦੋਂ ਆਸਾ ਜੀ ਦਾ ਵਾਰਾ ਸੀ।
ਫੇਰਦੇ ਸੀ ਪੋਟੇ ਜਦੋਂ ਤਾਊਸ ਦੀਆਂ ਤਾਰਾਂ ਉੱਤੇ
ਅਮੀਂ ਰੱਸ ਵਾਲਾ ਪੈਂਦਾ ਓਸ ਚੋਂ ਫ਼ੁਹਾਰਾ ਸੀ।
ਹਰ ਵੇਲੇ ਹਰ ਜਪੋ ਹਰ ਉਪਦੇਸ਼ਦੇ ਸੀ
ਜਿਸ ਨਾਲ ਖੁੱਲ੍ਹ ਜਾਂਦਾ ਦਸਵਾਂ ਦੁਆਰਾ ਸੀ।
ਹਰ ਜੀ ਤਾਂ ਹਰ ਤਾਈਂ ਇਕੋ ਜਿਹਾ ਜਾਣਦੇ ਸੀ
ਚਾਹੇ ਕੋਈ ਛੜਾ ਚਾਹੇ ਵਿਆਹਿਆ ਜਾ ਕੁਆਰਾ ਸੀ।
ਹਰ ਜੀ ਦਾ ਉਹੀ ਇਨਸਾਨ ਹੋਇਆ ਓਸੇ ਵੇਲੇ
ਹਰ ਜੀ ਦਾ ਆਨ ਜਿਸ ਕਰਿਆ ਦੀਦਾਰਾ ਸੀ।
ਮੁਕਤੀ ਦਾ ਜਾਮ ਪੀ ਕੇ ਹਰ ਜੀ ਦੇ ਨੇਤਰਾਂ ਚੋਂ
ਹੋ ਗਿਆ ਦੀਵਾਨਾ ਭਾਵੇਂ ਕਿੰਨਾ ਹੰਕਾਰਾ ਸੀ।
ਹਰ ਦੇ ਦਵਾਰੇ ਉੱਤੇ ਆਇਆ ਜੋ ਵੀ ਇਕ ਵਾਰ
ਛੱਡਿਆ ਨਾ ਫੇਰ ਉਹਨੇ ਹਰ ਦਾ ਦਵਾਰਾ ਸੀ।
ਹਰ ਇਨਸਾਨ ਦੇ ਹਰਦੇ ਹਰ ਦੁੱਖ
ਆਪਣੇ ਸਰੀਰ ਭਾਂਵੇ ਕਸ਼ਟ ਹੀ ਸਹਾਰਾ ਸੀ।
ਦੀਨਾਂ ਦੇ ਦਿਆਲ ਹਰ ਸਭ ਦੀ ਸੰਭਾਲ ਕੀਤੀ
ਬਣ ਕੇ ਕੁਬੇਰ ਦਿੱਤਾ ਸਭ ਨੂੰ ਭੰਡਾਰਾ ਸੀ।
ਰਾਜ੍ਹੇ ਦੀ ਕਲਮ ਇਕ ਕਰ ਕੀ ਬਿਆਨ ਸਕੇ
ਭਰ ਭਰ ਵੰਡੇ ਬੁੱਕ ਲਾਇਆ ਨਾਹੀ ਲਾਰਾ ਸੀ।



ਐਲਨਾਬਾਦ
ਸੰਪਰਕ: 9416880763

# ਧੰਨ ਗੁਰੂ ਜਗਜੀਤ



-ਰਾਗੀ ਮਨਜੀਤ ਸਿੰਘ ਦਿੱਲੀ

ਆਉ ਸਾਰੇ ਰਲ ਕੇ ਕਹੀਏ ਧੰਨ ਗੁਰੂ ਜਗਜੀਤ।

ਗੁਰ ਜਗਜੀਤ ਪਿਆਰੇ ਉਤੋਂ ਜਿੰਦੜੀ ਘੋਲ ਘੁਮਾਵਾਂ
ਜਦ ਵੀ ਉਹ ਮੁਸਕਰਾ ਕੇ ਤੱਕੇ ਮੈਂ ਤ੍ਰਿਪਤ ਹੋ ਜਾਵਾਂ
ਤਾਊਸ ਦੀਆਂ ਤਰਬਾਂ ਨੂੰ ਜਦ ਉਹ ਆਪਣੇ ਹੱਥੀਂ ਛੇੜੇ
ਰਾਗ ਰਾਗਣੀਆਂ ਦੇ ਚਿਹਰੇ ਤੇ ਆ ਜਾਂਦੇ ਨੇ ਖੇੜੇ
ਤਪਦਾ ਹਿਰਦਾ ਦਰਸ਼ਨ ਕਰਕੇ ਝਟ ਹੋ ਜਾਵੇ ਸੀਤ
ਆਉ ਸਾਰੇ ਰਲ ਕੇ ਕਹੀਏ ਧੰਨ ਗੁਰੂ ਜਗਜੀਤ।

ਸਾਰਾ ਜੱਗ ਮੈਂ ਢੂੰਡ ਦੇਖਿਆ ਓਦ੍ਹਾ ਕੋਈ ਨਹੀਂ ਸਾਨੀ
ਚਹੁੰ ਅੱਖਰਾਂ ਦਾ ਨਾਮ ਜਪਾ ਕੇ ਬਦਲ ਦੇਵੇ ਜ਼ਿੰਦਗਾਨੀ
ਕਲਿਜੁਗ ਦੇ ਵਿਚ ਭਟਕੇ ਜੱਗ ਨੂੰ ਸਿਧਾ ਰਾਹ ਵਿਖਾਵੇ
ਐਸੀ ਨਿਗਾਹ ਮਿਹਰ ਦੀ ਫੇਰੇ ਕਾਗ ਹੰਸ ਹੋ ਜਾਵੇ
ਜਿਸ ਨਹੀਂ ਵੇਖਿਆ ਆ ਕੇ ਵੇਖੋ ਹੋ ਜਾਊ ਪਰਤੀਤ
ਆਉ ਸਾਰੇ ਰਲ ਕੇ ਕਹੀਏ ਧੰਨ ਗੁਰੂ ਜਗਜੀਤ।

ਬਾਣੀ ਦੀ ਤੁਕ ਦਸਣ ਬਹਾਨੇ ਮੈਨੂੰ ਕੋਲ ਬੁਲਾਇਆ
ਮੇਰੇ ਦਿਲ ਦੇ ਵਲਵਲੇ ਨੂੰ ਪਲ ਦੇ ਵਿਚ ਸੁਝਾਇਆ
ਘਟ ਘਟ ਦੀ ਉਹ ਜਾਨਣ ਵਾਲਾ ਜੋ ਦਿਲਾਂ ਦੀਆਂ ਜਾਣੇ
ਵੈਦਾਂ ਦਾ ਉਹ ਵੈਦ ਗੁਰੂ ਹੈ ਸਭ ਦੀ ਨਬਜ ਪਛਾਣੇ
ਗੁਰ ਪਰਤਾਪ ਦੀ ਅੱਖ ਦਾ ਤਾਰਾ ਸਭ ਦਾ ਬਣਿਆ ਮੀਤ
ਆਉ ਸਾਰੇ ਰਲ ਕੇ ਕਹੀਏ ਧੰਨ ਗੁਰੂ ਜਗਜੀਤ।

ਖੁਸ਼ੀਆਂ ਭਰਿਆ ਦਿਨ ਅਜ ਆਇਆ ਸਾਰੇ ਰਲ ਮਨਾਈਏ
ਸਤਿਗੁਰ ਜੀ ਦੇ ਆਵਣ ਉਤੇ ਨੱਤ ਮਸਤਕ ਹੋ ਜਾਈਏ
ਧੋਈਏ ਪਾਪ ਦਿਲਾਂ ਦੇ ਸਾਰੇ ਜੀਵਨ ਕਰੀਏ ਸਫਲਾ
ਚਉਰਾਸੀ ਦੇ ਚੱਕਰ ਵਾਲਾ ਹਲ ਕਰ ਲਈਏ ਮਸਲਾ
ਗੁਰ ਚਰਨਾਂ ਦੇ ਨਾਲ ਅਸਾਂ ਦੀ ਹੋਵੇ ਸਦਾ ਪ੍ਰੀਤ
ਆਉ ਸਾਰੇ ਰਲ ਕੇ ਕਹੀਏ ਧੰਨ ਗੁਰੂ ਜਗਜੀਤ।

ਸੱਤ ਸਮੁੰਦਰੋਂ ਪਾਰੋਂ ਉਸਦੀ ਸੁਣਦੀ ਜੈ ਜੈ ਕਾਰ
ਥਾਈ ਕਨੇਡਾ ਲੰਡਨ ਵਸਦਿਆਂ ਦਾ ਉਹ ਕਰੇ ਉਧਾਰ
ਵਿਚ ਅਫਰੀਕੀ ਦੇਸ਼ਾਂ ਜਾ ਉਸ ਪਾਇਆ ਬੜਾ ਪਿਆਰ
ਨਾਨਕ ਨਾਮ ਦੀ ਫੁਲਵਾੜੀ ਨੂੰ ਦਿੱਤਾ ਖੂਬ ਸ਼ਿੰਗਾਰ
ਜੱਗ ਜਿਤਿਆ ਜਗਜੀਤ ਗੁਰੂ ਮੈਂ ਹੋਇਆ ਨ ਮਨ,ਜੀਤ
ਆਉ ਸਾਰੇ ਰਲ ਕੇ ਕਹੀਏ ਧੰਨ ਗੁਰੂ ਜਗਜੀਤ।

ਸੰਪਰਕ: 9810605220

# ਤ੍ਰੈਲੋਚਨ ਲੋਚੀ ਦੀਆਂ ਦੋ ਕਾਵਿ ਰਚਨਾਵਾਂ

## ਮਾਂ ਦੀ ਜਾਦੂਗਰੀ

ਘੂਕ ਸੁੱਤੇ ਬੱਚੇ ਨੂੰ
ਨਿਹਾਰਦੀ ਮਾਂ....
ਨਿੰਮਾ ਨਿੰਮਾ ਮੁਸਕਾਉਂਦੀ
ਅਜਬ ਖੁਮਾਰੀ ਨਾਲ ਭਰ ਗਈ

ਬੱਚਾ ਨੀਂਦ 'ਚ ਤ੍ਰਭਕਿਆ
ਮਾਂ ਦੀਆਂ ਆਂਦਰਾਂ ਦਾ
ਰੁੱਗ ਭਰਿਆ ਗਿਆ ਜਿਵੇਂ

ਗਿੱਲੇ ਬਿਸਤਰੇ 'ਤੇ
ਬੱਚਾ ਰੋਇਆ
ਤਾਂ ਮਾਂ ਪੋਤੜਾ ਬਣ ਗਈ
ਬੱਚਾ ਰਿਆੜ ਕਰਨ ਲੱਗਾ
ਮਾਂ ਲਾਡ ਬਣ ਗਈ

ਬੱਚੇ ਨੂੰ ਭੁੱਖ ਲੱਗੀ
ਮਾਂ ਚੋਗ ਬਣ ਗਈ
ਬੱਚਾ ਕਿਲਕਾਰੀਆਂ ਮਾਰਦਾ
ਮਾਂ ਦੀ ਗੋਦ 'ਚ ਖੇਡਣ ਲੱਗਾ

ਮਾਂ ਦੀ....
ਇਹ ਜਾਦੂਗਰੀ ਦੇਖ ਕੇ
ਰੱਬ ਵੀ...
ਹੈਰਾਨ ਹੁੰਦਾ ਹੋਵੇਗਾ ਜ਼ਰੂਰ।

## ਗਜਲ

ਘਰਾਂ ਦਾ ਸ਼ੋਰ ਸੁਣ ਕੇ ਡਰਦੀਆਂ ਨੇ !
ਇਹ ਕੰਧਾਂ ਜਿਉਂਦੀਆਂ ਨਾ ਮਰਦੀਆਂ ਨੇ!



ਕਦੇ ਇਹਨਾਂ ਦੀ ਵੀ ਸੁਣ ਪੀੜ ਬਹਿ ਕੇ,
ਇਹ ਦੀਵਾਰਾਂ ਵੀ ਗੱਲਾਂ ਕਰਦੀਆਂ ਨੇ!

ਅਸਾਡੇ ਵਾਸਤੇ ਹੀ ਪਿੰਜਰੇ ਕਿਉਂ ?
ਇਹ ਚਿੜੀਆਂ ਰੋਜ ਹੌਕੇ ਭਰਦੀਆਂ ਨੇ!

ਤੂੰ ਅਪਣੀ ਅੱਖ ਮੈਲੀ ਨੂੰ ਹਟਾ ਲੈ ,
ਨਦੀ 'ਚੋਂ ਨੀਰ ਧੀਆਂ ਭਰਦੀਆਂ ਨੇ!

ਇਨ੍ਹਾਂ ਤੋਂ ਆਸ ਤਾਂ ਇਨਸਾਫ ਦੀ ਸੀ,
ਜਬਰ ਦਾ ਨਾਮ ਹੀ ਕਿਉਂ ਵਰਦੀਆਂ ਨੇ!

ਤੇਰੇ ਲੇਖਾਂ 'ਤੇ ਲੋਚੀ ਰਸ਼ਕ ਆਉਦੈਂ,
ਕਿ ਗਜਲਾਂ ਪਿਆਰ ਤੈਨੂੰ ਕਰਦੀਆਂ ਨੇ!

98142 5331



# "ਤੂੰ ਮੇਰਾ ਪਿਤਾ ਤੂੰਹੈ ਮੇਰਾ ਮਾਤਾ"

-ਸਤਵੰਤ ਕੌਰ

ਸਤਿਗੁਰੂ ਜਗਜੀਤ ਸਿੰਘ ਜੀ ਨੇ ਸਾਧ ਸੰਗਤ ਨਾਲ ਇਕ ਪਿਤਾ ਵਰਗਾ ਸਨੇਹ ਰੱਖਦੇ ਹੋਏ ਸਭ ਨੂੰ ਆਪਣੀ ਗੱਲਵਕੜੀ ਵਿੱਚ ਰੱਖ ਸੰਭਾਲਿਆ ਅਤੇ ਮਾਨ ਦਿੱਤਾ। ਮੈਨੂੰ ਇਸ ਤਰ੍ਹਾਂ ਜਾਪਦਾ ਹੈ ਕਿ ਜਿਵੇਂ ਮੈਂ ਆਪ ਜੀ ਦੀ ਬੱਚੀ ਸੀ ਅਤੇ ਆਪ ਜੀ ਨੇ ਪਿਤਾ ਬਣ ਕੇ ਮੇਰੇ ਨਾਲ ਲਾਡ ਲਡਾਇਆ ਤੇ ਪਿਆਰ ਕੀਤਾ। ਬਚਪਨ ਤੋਂ ਲੈ ਕੇ ਆਪ ਜੀ ਦਾ ਨਿੱਘਾ ਨਿੱਘਾ ਸਨੇਹ ਸਾਨੂੰ ਹਮੇਸ਼ਾ ਮਿਲਦਾ ਰਿਹਾ। ਮੇਰੇ ਪਿਤਾ ਜੀ ਗਿਆਨੀ ਜਸਵੰਤ ਸਿੰਘ ਜੀ ਸਪੁੱਤਰ ਸੂਬਾ ਗੰਡਾ ਸਿੰਘ ਜੀ ਦਿੱਲੀ ਵਿਖੇ ਰਾਜੌਰੀ ਗਾਰਡਨ ਰਹਿੰਦੇ ਸਨ। ਸਤਿਗੁਰੂ ਜੀ ਜਦੋਂ ਵੀ ਦਿੱਲੀ ਦਰਸ਼ਨ ਦਿੰਦੇ, ਆਪ ਜੀ ਦਾ ਡੇਰਾ ਸਾਡੇ ਘਰ ਹੁੰਦਾ ਸੀ। ਆਪ ਜੀ ਮੈਨੂੰ ਆਪਣੇ ਪਾਸ ਬੁਲਾਉਂਦੇ ਅਤੇ ਪੜ੍ਹਾਈ ਅਤੇ ਹੋਰ ਗੱਲਾਂ ਬਾਰੇ ਜਾਣਕਾਰੀ ਲੈਂਦੇ।

ਮੈਂ ਬਚਪਨ ਤੋਂ ਹੀ ਆਪਣੇ ਸਕੂਲ ਵਿੱਚ ਬਤੌਰ ਅਧਿਆਪਕ ਕੰਮ ਕਰਨ ਦੇ ਸੁਫਨੇ ਲੈਂਦੀ ਸੀ। ਐਮ.ਏ. ਦੀ ਪੜ੍ਹਾਈ ਖਤਮ ਕਰਨ ਉਪਰੰਤ ਮੈਂ ਦਿੱਲੀ ਦੇ C.I.E. ਕਾਲੇਜ ਵਿੱਚ ਦਾਖਲੇ ਲਈ ਅਰਜੀ ਭਰੀ। ਸਤਿਗੁਰੂ ਜੀ ਨੇ ਕਿਰਪਾ ਕੀਤੀ, 20000 ਅਰਜੀਆਂ ਵਿੱਚੋਂ ਸਿਰਫ 200 ਦੀ ਚੋਣ ਕੀਤੀ ਗਈ। ਪਹਿਲੀ ਲਿਸਟ ਵਿੱਚ ਹੀ ਮੇਰਾ ਨਾਮ ਆ ਗਿਆ। ਸਤਿਗੁਰੂ ਜੀ ਨੇ ਆਪਣੇ ਸੇਵਕਾਂ ਕੋਲੋਂ ਕੰਮ ਲੈਣਾ ਸੀ, ਇਸ ਕਰਕੇ ਉਸੇ ਮੁਤਾਬਿਕ ਮੇਰੀ ਤਿਆਰੀ ਪਹਿਲਾਂ ਤੋਂ ਹੀ ਸ਼ੁਰੂ ਹੋ ਗਈ ਸੀ। 1980 ਵਿੱਚ ਮੈਂ B.Ed. ਪੂਰੀ ਕੀਤੀ ਅਤੇ 1981 ਵਿੱਚ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਦਾ ਮਾਨਸਰੋਵਰ ਗਾਰਡਨ ਵਿਖੇ ਖੁਲਣਾ ਅਤੇ ਉਸ ਵਿੱਚ ਸੇਵਾ ਕਰਨ ਦਾ ਅਵਸਰ ਮਿਲਣਾ ਇੱਕ ਸਪਨਾ ਸਾਕਾਰ ਹੋਣ ਵਰਗਾ ਸੀ। ਮਨ ਵਿੱਚ ਬਹੁਤ ਜਿਆਦਾ ਉਤਸਾਹ ਅਤੇ ਲਗਨ ਸੀ ਕਿ ਸਤਿਗੁਰੂ ਜੀ ਦੇ ਸਕੂਲ ਵਿੱਚ ਸਤਿਗੁਰੂ ਜੀ ਦੀ ਰਜ਼ਾ ਅਨੁਸਾਰ ਕੰਮ ਕਰ ਸਕੀਏ।

1982 ਵਿੱਚ ਸਤਿਗੁਰੂ ਜੀ ਨੇ ਮੇਰਾ ਆਨੰਦ ਕਾਰਜ ਸ. ਅਵਤਾਰ ਸਿੰਘ ਜੀ (ਨਾਮਧਾਰੀ ਕਲੌਨੀ) ਸਪੁੱਤਰ ਸ. ਬਖਸ਼ੀਸ ਸਿੰਘ ਨਾਲ ਕੀਤਾ। ਵੀਰਵਾਰ 25 ਮਾਰਚ 1982 ਨੂੰ ਜਦੋਂ ਮੈਂ ਆਪਣੇ ਨਵੇਂ ਘਰ ਆਈ ਤੇ ਮਹਿਸੂਸ ਕੀਤਾ ਕਿ ਉੱਥੇ ਲੜਕੀਆਂ ਦਾ ਘਰੋਂ ਬਾਹਰ ਜਾ ਕੇ ਕੰਮ ਕਰਨ ਦਾ ਕੋਈ ਮਹੌਲ ਨਹੀਂ ਸੀ। ਘਬਰਾਏ ਮਨ ਨਾਲ ਮੈਂ ਸਤਿਗੁਰੂ ਜੀ ਨੂੰ ਯਾਦ ਕੀਤਾ। ਸ਼ਨੀਵਾਰ 27 ਮਾਰਚ ਨੂੰ ਸਤਿਗੁਰੂ ਜੀ ਆਪਣੇ ਸੇਵਕਾਂ ਨੂੰ ਮਾਣ ਬਖਸ਼ਣ ਲਈ ਘਰ ਚਰਨ ਪਾਏ ਤੇ ਹੁਕਮ ਹੋਇਆ, "ਬੀਬੀ ਸਕੂਲ ਦਾ ਕੰਮ ਨਹੀਂ ਛਡਨਾ।" ਸਤਿਗੁਰੂ ਜੀ ਨੇ ਦੁਨੀਆਂ ਦੀ ਸਭ ਤੋਂ ਵੱਡੀ ਖੁਸ਼ੀ ਮੇਰੀ ਝੋਲੀ ਵਿੱਚ ਪਾ ਦਿੱਤੀ। ਸਤਿਗੁਰੂ ਜੀ ਦਾ ਹੁਕਮ ਮੰਨਦੇ ਹੋਏ ਸੋਮਵਾਰ 29 ਮਾਰਚ 1982 ਨੂੰ ਪਿਤਾ ਸਮਾਨ ਮੇਰੇ ਸਹੁਰਾ ਸਾਹਿਬ ਮੈਨੂੰ ਸਕੂਲ ਵਿੱਚ ਕੰਮ ਕਰਨ ਲਈ ਆਪ ਛੱਡਣ ਆਏ। ਸਤਿਗੁਰੂ ਜੀ ਨੇ ਆਪਣੀ ਇਸ ਬੱਚੀ ਦਾ ਧਿਆਨ ਉਹਨਾਂ ਕੋਲੋਂ ਰਖਵਾਇਆ। ਉਹਨਾਂ ਨੇ ਮੈਨੂੰ ਹਮੇਸ਼ਾ ਬਹੁਤ ਹੌਂਸਲਾ ਦਿੱਤਾ ਅਤੇ ਪਿਆਰ ਕੀਤਾ। ਮੇਰੀ ਸੱਸ ਮਾਂ ਮਹਿੰਦਰ ਕੌਰ ਜੀ ਨੇ ਵੀ ਮੇਰਾ ਬਹੁਤ ਧਿਆਨ ਰੱਖਿਆ ਅਤੇ ਪਤੀ ਨੇ ਹਮੇਸ਼ਾ ਸਾਥ ਦਿੱਤਾ। ਮੈਂ ਅੱਜ ਤੱਕ ਸਕੂਲ ਵਿੱਚ ਸੇਵਾ ਕਰ ਰਹੀ ਹਾਂ। ਇਹ ਸਭ ਸਤਿਗੁਰੂ ਜੀ ਦੀ ਕਿਰਪਾ ਬਿਨਾਂ ਸੰਭਵ ਨਹੀਂ ਸੀ।

ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਅਤੇ ਸਨੇਹ ਸਦਕਾ ਮੈਂ ਪ੍ਰਿੰਸੀਪਲ ਬੀਬੀ ਬੇਅੰਤ ਕੌਰ, ਡਾਇਰੈਕਟਰ ਸ੍.

ਤਾਰਾ ਸਿੰਘ ਅਨਜਾਣ ਅਤੇ ਚੇਅਰਮੈਨ ਸ੍ਰ. ਐਚ.ਐਸ. ਹੰਸਪਾਲ ਜੀ ਦੇ ਨਾਲ ਸਕੂਲ ਦੇ ਸਾਰੇ ਕੰਮ ਕਰਨੇ ਸਿੱਖੇ। ਹਰ ਕੰਮ ਆਪਣੀ ਹੱਥੀਂ ਕਰਨ ਦਾ ਅਭਿਆਸ ਕੀਤਾ। ਇੱਕ ਵਾਰ ਸਤਿਗੁਰੂ ਜੀ ਨੇ ਹੁਕਮ ਕੀਤਾ, "ਬੀਬੀ ਸਕੂਲ ਵਿੱਚ ਚੁਪਚਾਪ ਕੰਮ ਕਰਨਾ ਹੈ।'' ਉਸੇ ਤਰ੍ਹਾਂ ਹੀ ਹੋਇਆ, ਸਤਿਗੁਰੂ ਜੀ ਨੇ ਕਿਰਪਾ ਕੀਤੀ। ਇੱਕ ਟੀਚਰ ਤੋਂ ਡਾਇਰੈਕਟਰ ਸਾਰੇ ਅਹੁਦਿਆਂ ਤੇ ਕੰਮ ਕੀਤਾ ਅਤੇ ਸਕੂਲ ਦੇ ਹਰ ਕੰਮ ਵਿੱਚ ਨਿਪੁਣਤਾ ਹਾਸਿਲ ਕੀਤੀ। ਇਹ ਸਭ ਤਾਂ ਹੀ ਹੋ ਸਕਿਆ ਕਿਉਂਕਿ ਸਤਿਗੁਰੂ ਜਗਜੀਤ ਸਿੰਘ ਜੀ ਨੇ ਹਮੇਸ਼ਾ ਆਪਣੀ ਕਿਰਪਾ ਦ੍ਰਿਸ਼ਟੀ ਨਾਲ ਆਪਣੀ ਸੇਵਿਕਾ ਨੂੰ ਨਿਵਾਜਿਆ।

ਅਕਸਰ ਸ੍ਰੀ ਭੈਣੀ ਸਾਹਿਬ ਜਾਣ ਦਾ ਅਵਸਰ ਮਿਲਦਾ ਰਿਹਾ, ਕਦੇ ਮੇਲਿਆਂ ਤੇ, ਕਦੀ ਸਕੂਲ ਦੇ ਬੱਚਿਆਂ ਨੂੰ ਲੈ ਕੇ। ਹਮੇਸ਼ਾ ਸਤਿਗੁਰੂ ਜੀ ਨੇ ਖਬਰ ਲੈਣੀ, ਹਾਲ ਚਾਲ ਪੁੱਛਦੇ ਰਹਿਣਾ। ਇੱਕ ਵਾਰ ਸਕੂਲ ਦੇ ਬੱਚਿਆਂ ਨੂੰ ਲੈ ਕੇ ਗਈ ਤੇ ਸਤਿਗੁਰੂ ਜੀ ਨੇ ਪੁੱਛ ਗਿੱਛ ਉਪਰੰਤ ਬਚਨ ਕੀਤਾ–"ਹੋਰ ਕੋਈ ਸੇਵਾ ?'' ਮੈਂ ਹੱਥ ਜੋੜ ਕੇ ਅਰਜ ਕੀਤੀ, "ਆਪ ਜੀ ਦੀ ਕਿਰਪਾ ਹੋਵੇ ਤੇ ਹੋਰ ਕੁਝ ਨਹੀਂ ਚਾਹੀਦਾ।'' ਸਤਿਗੁਰੂ ਜੀ ਮੁਸਕਰਾਏ ਅਤੇ ਆਪਣਾ ਸਨੇਹ ਪ੍ਰਗਟ ਕੀਤਾ। ਮਾਤਾ ਚੰਦ ਕੌਰ ਜੀ ਨੇ ਵੀ ਹਮੇਸ਼ਾ ਆਪਣੀ ਮਮਤਾ ਵਿੱਚ ਘਾਟ ਨਹੀਂ ਆਉਣ ਦਿੱਤੀ। ਹਮੇਸ਼ਾ ਲੰਗਰ ਅਤੇ ਡੇਰੇ ਦੇ ਪ੍ਰਬੰਧ ਬਾਰੇ ਜਾਣਕਾਰੀ ਲੈਣੀ। ਇੰਜ ਜਾਪਣਾ ਜਿਵੇਂ ਆਪਣੇ ਪੇਕੇ ਘਰ ਆਈ ਹਾਂ ਜਿੱਥੇ ਮਾਤਾ ਪਿਤਾ ਦੇ ਸਨੇਹ ਦਾ ਅਪਾਰ ਭੰਡਾਰ ਹੈ।

ਇੱਕ ਵਾਰ ਬਸੰਤ ਪੰਚਮੀ ਦੇ ਪ੍ਰੋਗਰਾਮ ਉਪਰੰਤ ਇਨਾਮ ਵੰਡ ਸਮਾਰੋਹ ਹੋਇਆ ਜਿਸ ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਨੇ ਬੱਚਿਆਂ ਅਤੇ ਅਧਿਆਪਕਾਂ ਨੂੰ ਆਪਣੇ ਕਰ ਕਮਲਾਂ ਨਾਲ ਇਨਾਮ ਵੰਡੇ। ਮੈਨੂੰ ਆਪਣਾ ਇਨਾਮ ਮਿਲ ਚੁੱਕਾ ਸੀ। ਪਰ ਸ਼ਾਇਦ ਸਤਿਗੁਰੂ ਜੀ ਮੇਰੇ ਤੇ ਹੋਰ ਕਿਰਪਾ ਕਰਨਾ ਚਾਹੁੰਦੇ ਸੀ। ਆਪ ਜੀ ਨੇ ਮੈਨੂੰ ਇਸ਼ਾਰੇ ਨਾਲ ਆਪਣੇ ਕੋਲ ਬੁਲਾਇਆ ਅਤੇ ਪ੍ਰਿੰਸੀਪਲ ਬੀਬੀ ਬੇਅੰਤ ਕੌਰ ਜੀ ਨੂੰ ਪੁੱਛਿਆ, "ਕਿ ਇਸ ਬੀਬੀ ਨੂੰ ਕੋਈ ਇਨਾਮ ਨਹੀਂ ਦੇਣਾ ?'' ਮੈਂ ਸਮਝ ਗਈ ਕਿ ਸਤਿਗੁਰੂ ਜੀ ਮੈਨੂੰ ਕੁਝ ਹੋਰ ਦੇਣਾ ਚਾਹੁੰਦੇ ਹਨ। ਮੈਂ ਹੱਥ ਜੋੜ ਕੇ ਅਰਜ ਕੀਤੀ, "ਮੈਨੂੰ ਆਪਜੀ ਦੀ ਕਿਰਪਾ ਹਮੇਸ਼ਾ ਚਾਹੀਦੀ ਹੈ।'' ਸਤਿਗੁਰੂ ਜੀ ਨੇ ਆਪਣਾ ਆਸ਼ੀਰਵਾਦੀ ਹੱਥ ਉੱਪਰ ਕੀਤਾ ਤੇ ਕਿਰਪਾ ਕੀਤੀ।

ਜਦੋਂ ਬੀਬੀ ਬੇਅੰਤ ਕੌਰ ਜੀ ਨੇ ਰਿਟਾਇਰ ਹੋਣਾ ਸੀ ਸਤਿਗੁਰੂ ਜੀ ਸਕੂਲ ਦੇ ਬੈਡਮਿੰਟਨ ਕੋਰਟ ਵਿੱਚ ਖੇਡ ਰਹੇ ਸਨ। ਸਮਾਪਤੀ ਤੇ ਮੈਂ ਅਰਜ਼ ਕੀਤੀ ਕਿ ਮੈਂ ਆਪਜੀ ਦੇ ਚਰਨਾਂ ਵਿੱਚ ਮੱਥਾ ਟੇਕਣਾ ਹੈ। ਸਤਿਗੁਰੂ ਜੀ ਨੇ ਪ੍ਰਵਾਨਗੀ ਦਿੱਤੀ ਤੇ ਬਚਨ ਕੀਤਾ, "ਹੁਣ ਖੁਸ਼ ਹੈਂ ?'' ਸਦਾ ਖਿੜ ਖਿੜਾ ਕੇ ਹੱਸਦੀ ਰਿਹਾ ਕਰ।'' ਸਤਿਗੁਰੂ ਜੀ ਨੇ ਮੈਨੂੰ ਇੱਕ ਬਹੁਤ ਵੱਡਾ ਆਸ਼ੀਰਵਾਦ ਦਿੱਤਾ ਸੀ। ਮੈਂ ਨਿਹਾਲ ਹੋ ਗਈ। ਸਤਿਗੁਰੂ ਜੀ ਦੀ ਕਿਰਪਾ ਸਦਕਾ ਜ਼ਿੰਦਗੀ ਦੀ ਹਰ ਔਕੜ ਹਲ ਹੁੰਦੀ ਗਈ ਤੇ ਚੇਹਰੇ ਉੱਪਰ ਮੁਸਕਰਾਹਟ ਸਦਾ ਬਰਕਰਾਰ ਰਹੀ।

13 ਦਿਸੰਬਰ 2012 ਦੀ ਸ਼ਾਮ ਸਤਿਗੁਰੂ ਜਗਜੀਤ ਸਿੰਘ ਜੀ ਸਾਨੂੰ ਦੇਹ ਕਰ ਕੇ ਵਿਛੋੜਾ ਦੇ ਗਏ ਪਰ ਆਪਣੇ ਸੇਵਕਾਂ ਦਾ ਲੜ ਸਤਿਗੁਰੂ ਉਦੈ ਸਿੰਘ ਜੀ ਨੂੰ ਫੜਾ ਗਏ। ਸਤਿਗੁਰੂ ਜਗਜੀਤ ਸਿੰਘ ਜੀ ਵਾਂਗ ਪਿਤਾ ਸਰੂਪ ਹੁਣ ਸਤਿਗੁਰੂ ਉਦੈ ਸਿੰਘ ਜੀ ਨੇ ਕਿਰਪਾ ਵਿੱਚ ਕੋਈ ਕਮੀ ਨਹੀਂ ਆਉਣ ਦਿੱਤੀ। ਅਗਸਤ 2014 ਵਿੱਚ ਮੈਨੂੰ ਤਾਪ ਚੜ੍ਹਿਆ। ਡਾਕਟਰ ਨਾ ਮਿਲਣ ਕਰਕੇ ਬੇਟਾ ਕੈਮਿਸਟ ਕੋਲੋਂ ਦਵਾਈ ਲੈ ਆਇਆ। ਦਵਾਈ ਖਾਣ ਉਪਰੰਤ ਮੈਨੂੰ ਕੋਈ ਹੋਸ਼ ਨਾ ਰਿਹਾ। ਮੈਨੂੰ ਹਸਪਤਾਲ ਵਿੱਚ ਦਾਖਿਲ ਕਰਵਾਇਆ ਗਿਆ। ਉਸ ਸਮੇਂ ਸਤਿਗੁਰੂ ਉਦੈ ਸਿੰਘ ਜੀ ਥਾਈਲੈਂਡ ਦੇ ਦੌਰੇ ਤੇ ਸੀ। ਮੇਰੇ ਪਤੀ ਸ. ਅਵਤਾਰ ਸਿੰਘ ਜੀ ਨੇ ਸਤਿਗੁਰੂ ਜੀ ਨੂੰ ਫੋਨ ਰਾਹੀਂ ਅਰਜ਼ ਕੀਤੀ। ਮੇਰੇ ਤੇ ਕਿਰਪਾ ਹੋਈ, ਚਾਰ ਦਿਨ ਬਾਅਦ ਮੈਨੂੰ ਹੋਸ਼ ਆ ਗਿਆ। ਉਹ ਚਾਰ ਦਿਨ ਵਿੱਚ ਮੇਰੇ ਨਾਲ ਕੀ ਹੋਇਆ ਮੈਨੂੰ ਕੁਝ ਵੀ ਯਾਦ ਨਹੀਂ ਸੀ ਸਿਰਫ ਇੱਕ ਸਪਨਾ ਯਾਦ ਸੀ ਜਿਸ ਵਿੱਚ ਸਤਿਗੁਰੂ ਉਦੈ ਸਿੰਘ ਮੈਨੂੰ ਦਰਸ਼ਨ ਦਿੰਦੇ ਹਨ ਤੇ ਬਚਨ ਕਰਦੇ ਹਨ: "ਬੀਬੀ ਮੈਂ ਤੇਰੇ ਨਾਲ ਹਾਂ।'' ਦੌਰੇ ਦੀ ਸਮਾਪਤੀ ਤੇ ਜਦੋਂ ਸਤਿਗੁਰੂ ਜੀ ਦਿੱਲੀ ਆਏ ਆਪ ਜੀ ਨੇ ਸਾਡੇ ਘਰ ਚਰਨ ਪਾਏ, ਮੇਰਾ ਹਾਲਚਾਲ ਪੁੱਛਦੇ ਹੋਏ ਬਚਨ ਕੀਤਾ, "ਬੀਬੀ ਨੇ ਤੇ ਸਾਨੂੰ ਡਰਾ ਹੀ ਦਿੱਤਾ ਸੀ।'' ਮੈਂ ਸਪਨਾ ਸਾਂਝਾ ਕੀਤਾ ਤੇ ਅਰਜ ਕੀਤੀ, "ਆਪ ਜੀ ਦੀ ਕਿਰਪਾ ਸਦਕਾ ਹੀ ਮੈਂ ਠੀਕ ਹੋਈ ਹਾਂ।'' ਸਤਿਗੁਰੂ ਜੀ ਨੇ ਬਚਨ ਕੀਤਾ, "ਮੈਂ ਕੁਝ ਨਹੀਂ ਕੀਤਾ, ਸਾਰੀ ਕਿਰਪਾ ਸਤਿਗੁਰੂ ਜਗਜੀਤ ਸਿੰਘ ਜੀ ਨੇ ਕੀਤੀ ਹੈ।'' ਮੈਨੂੰ ਸਤਿਗੁਰੂ ਜਗਜੀਤ ਸਿੰਘ ਜੀ ਦਾ ਸਨੇਹੀ ਹੱਥ ਆਪਣੇ ਸਿਰ ਤੇ ਮਹਿਸੂਸ ਹੋਇਆ।

ਇਸ ਤਰ੍ਹਾਂ ਦੇ ਛੋਟੇ ਛੋਟੇ ਕੌਤਕ ਬੇਅੰਤ ਹਨ ਜਿਨ੍ਹਾਂ ਦਾ ਇੱਕ ਲੇਖ ਵਿੱਚ ਸਮਾਉਣਾ ਸੰਭਵ ਨਹੀਂ। ਸਤਿਗੁਰੂ ਜੀ ਦੇ ਸਨੇਹ ਦੀ ਹਮੇਸ਼ਾ ਬਖਸ਼ਿਸ਼ ਮੰਗਦੀ ਹੋਈ ਇਸ ਤੁੱਕ ਨਾਲ ਆਪਣਾ ਲੇਖ ਸਮਾਪਤ ਕਰਦੀ ਹਾਂ-

"ਤੂੰ ਮੇਰਾ ਰਾਖਾ ਸਭਨੀ ਥਾਈ ਤਾ ਭਉ ਕੇਹਾ ਕਾੜਾ ਜੀਉ ।।''



ਡਾਇਰੈਕਟਰ,
ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ,
ਨਵੀਂ ਦਿੱਲੀ।



# ਮੈ ਮਛੁਲੀ ਕੈਸੇ ਅੰਤੁ ਲਹਾ

*-ਅਨਜਾਣ ਸੱਗੂ, ਯੂ.ਕੇ.*

1965 'ਚ ਜੰਮੂ ਵਿਖੇ, ਇਕ ਘਰੇਲੂ ਜਿਹੀ ਇਕੱਤਰਤਾ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਪੁੱਛਿਆ, "ਇਹ ਕਾਕਾ ਕੌਣ ਹੈ?" ਮਹੰਤ ਆਤਮਾ ਸਿੰਘ ਸਨਖਤਰਵੀ ਨੇ ਦੱਸਿਆ। "ਇਹ ਜਲੰਧਰ ਵਾਲੇ ਜਥੇਦਾਰ ਨੱਥਾ ਸਿੰਘ ਦਾ ਪੁੱਤਰ ਹੈ।" "ਕਿੰਨਾ ਪੜ੍ਹਿਆ ਹੈ?" ਨੌਜਵਾਨ ਨੇ ਜਵਾਬ ਦਿੱਤਾ, "ਜੀ - ਐਫ. ਏ., ਗਿਆਨੀ।" ਸਤਿਗੁਰੂ ਜੀ ਨੇ ਇਸ ਗੱਲ 'ਤੇ ਖ਼ੁਸ਼ੀ ਤੇ ਹੈਰਾਨੀ ਪ੍ਰਗਟ ਕੀਤੀ ਅਤੇ ਕਿਹਾ,"ਜਥੇਦਾਰ ਏਨਾ ਕੰਮ ਕਰਦਾ ਹੈ, ਤੂੰ ਵੀ ਇਸ ਬੰਨ੍ਹੇ ਅੱਗੇ ਆ।"

ਖ਼ੁਸ਼ੀ ਤੇ ਹੈਰਾਨੀ ਸ਼ਾਇਦ ਇਸ ਲਈ ਕਿ ਸਕੂਲ-ਕਾਲਜ ਦੀ ਰਸਮੀ ਵਿਦਿਆ ਦਾ ਬਹੁਤਾ ਪ੍ਰਸਾਰ ਅਜੇ ਨਾਮਧਾਰੀ ਜਗਤ ਵਿਚ ਨਹੀਂ ਸੀ ਹੋਇਆ। ਜਿਸਦਾ ਕਾਰਣ ਸੀ ਵਿਦੇਸ਼ੀ ਸਰਕਾਰ ਦੇ ਸਾਰੇ ਅਦਾਰਿਆਂ, ਸਮੇਤ ਸਕੂਲਾਂ-ਕਾਲਜਾਂ, ਦੇ ਮੁਕੰਮਲ ਬਾਈਕਾਟ ਦੀ ਨੀਤੀ। ਹੁਣ ਆਪਣੀ ਸਰਕਾਰ ਸੀ, ਇਸ ਲਈ ਸਕੂਲ-ਕਾਲਜ 'ਚ ਜਾਣ ਦੀ ਇਜਾਜ਼ਤ ਤਾਂ ਸੀ ਪਰ ਫਿਰ ਵੀ ਕੁਛ ਸਮਾਂ ਤਾਂ ਲਗਦਾ ਹੀ ਹੈ।ਵੱਡਿਆਂ ਵੱਲੋਂ ਉਤਸਾਹ, ਥਾਪੜਾ, ਦਿਸ਼ਾ ਨਿਰਦੇਸ਼ ਥੋੜ੍ਹੇ ਸਮੇਂ ਵਿਚ ਵੱਡੀਆਂ ਪੁਲਾਂਘਾਂ ਪੁਟਵਾ ਦਿੰਦਾ ਹੈ, ਲੰਮੇ ਪੈਂਡੇ ਪਾਰ ਕਰਾ ਦਿੰਦਾ ਹੈ।ਜੇ ਇਹ ਥਾਪੜਾ ਸੱਚੇ ਪਾਤਿਸ਼ਾਹ ਜੀ ਦੇਣ ਤਾਂ ਪਦਾਰਥਕ ਦੇ ਨਾਲ ਰੂਹਾਨੀ ਰਾਹ ਵੀ ਸੌਖਾ ਹੋ ਜਾਂਦਾ ਹੈ।

1959 'ਚ ਜਦੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਗੁਰਗੱਦੀ 'ਤੇ ਸੁਭਾਇਮਾਨ ਹੋਏ ਉਸ ਸਮੇਂ ਡਿਗਰੀਆਂ-ਡਿਪਲੋਮਿਆਂ ਵਾਲੇ ਪੜ੍ਹੇ-ਲਿਖੇ ਨਾਮਧਾਰੀਆਂ ਦੀ ਗਿਣਤੀ ਸ਼ਾਇਦ ਬਹੁਤ ਘੱਟ ਹੋਏ। ਪਾਤਸ਼ਾਹ ਜੀ ਦਾ ਥਾਪੜਾ ਕਿ ਉਹਨਾਂ ਦੇ ਗੁਰਗੱਦੀ ਦੇ 53 ਸਾਲਾਂ 'ਚ ਹੁਣ ਅਨੇਕਾਂ ਹੀ ਨਾਮਧਾਰੀ ਡਾਕਟਰੀ, ਇੰਜੀਨਿਅਰਿੰਗ, ਵਕਾਲਤ, ਪੀ. ਐਚ. ਡੀ ਆਦਿ ਪ੍ਰੋਫੈਸ਼ਨਲ ਅਤੇ ਉੱਚ ਡਿਗਰੀਆਂ ਹਾਸਲ ਕਰੀ ਬੈਠੇ ਹਨ।

ਸਾਖਰਤਾ ਬਾਰੇ ਤਾਂ ਡਾਟਾ ਕਹਿੰਦਾ ਹੈ ਅਸੀਂ ਜ਼ਮਾਨੇ ਤੋਂ ਕਾਫੀ ਅੱਗੇ ਚਲ ਰਹੇ ਹਾਂ।

ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਰਤਾ ਕਾਲ ਵਿਚ ਸਾਰੇ ਨਾਮਧਾਰੀ ਪੰਥ ਦਾ ਬਹੁ-ਪੱਖੀ ਵਿਕਾਸ ਹੋਇਆ। ਸਾਡਾ ਤਰੱਕੀ

ਦਾ ਗ੍ਰਾਫ ਕਈ ਖੇਤਰਾਂ ਵਿਚ ਜ਼ਮਾਨੇ ਤੋਂ ਵੀ ਉਤਾਂਹ ਹੋ ਗਿਆ। ਪੜ੍ਹਾਈ, ਖੇਡਾਂ, ਸੰਗੀਤ, ਖੇਤੀ, ਗੌਧਨ ਆਦਿ ਖੇਤਰਾਂ ਵਿਚ ਪਦਾਰਥਕ ਤਰੱਕੀ ਦੇ ਨਾਲ ਨਾਲ ਰੂਹਾਨੀ ਨਜ਼ਰੀਏ ਨੂੰ, ਸੰਸਕਾਰਾਂ ਨੂੰ ਨਾਲ ਰੱਖਣ ਦੀ ਤਾਕੀਦ ਜਿਵੇਂ ਉਸ ਨੌਜਵਾਨ ਨੂੰ ਕੀਤੀ – "ਜਥੇਦਾਰ ਏਨਾ ਕੰਮ ਕਰਦਾ ਹੈ, ਤੂੰ ਵੀ ਇਸ ਬੰਨ੍ਹੇ ਅੱਗੇ ਆ" ਉਸੀ ਤਰ੍ਹਾਂ ਸਾਰੇ ਨਾਮਧਾਰੀ ਜਗਤ ਨੂੰ ਪਦਾਰਥਕ ਤਰੱਕੀ ਦੀਆਂ ਪੁਲਾਂਘਾਂ ਪੁੱਟਣ ਦੇ ਨਾਲ ਨਾਲ ਨਾਮ-ਬਾਣੀ ਦੇ ਅਭਿਆਸੀ, ਆਪਣੀ ਸੰਸਕ੍ਰਿਤੀ ਦੇ ਰਾਖੇ, ਕਦਰਾਂ-ਕੀਮਤਾਂ ਦੀ ਰਾਹ 'ਤੇ ਪੱਕੇ ਪੈਰੀਂ ਤੋਰਿਆ।

ਨਾਮਧਾਰੀਆਂ 'ਚ ਵਿਦਿਆ ਦੇ ਪ੍ਰਚਾਰ-ਪ੍ਰਸਾਰ ਲਈ ਉਂਜ ਤਾਂ ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮਨਾਮਾ, "ਲੜਕੇ, ਲੜਕੀਆਂ ਨੂੰ ਅੱਖਰ ਪੜ੍ਹਾ ਦੇਣੇ ਹੋਸ਼ ਆਉਂਦੀ ਦੇ ਨਾਲ" ਹਮੇਸ਼ਾਂ ਸਾਡਾ ਮਾਰਗ ਪ੍ਰਸ਼ਸਤ ਕਰਦਾ ਹੈ, ਪਰ ਰਸਮੀ ਸਕੂਲ-ਕਾਲੇਜ ਦੀ ਪੜ੍ਹਾਈ ਲਈ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨੇ 1957 'ਚ ਸ੍ਰੀ ਜੀਵਨ ਨਗਰ ਵਿਖੇ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਨਾਮ 'ਤੇ ਸਕੂਲ ਖੋਲ੍ਹਿਆ। ਜੋ ਬਾਦ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਕਾਲਜ ਬਣਿਆ। ਇਕ ਸਮੇਂ ਚੌਟਾਲਾ ਤੋਂ ਐਲਨਾਬਾਦ ਤਕ ਲਗਭਗ 70-80 ਕਿਲੋਮੀਟਰ ਦੇ ਖਿੱਤੇ ਵਿਚ ਕੋਈ ਹੋਰ ਕਾਲਜ ਨਹੀਂ ਸੀ।

1959 ਤੋਂ 2012 ਦੌਰਾਨ ਸਿੱਧੇ-ਅਸਿੱਧੇ ਨਾਮਧਾਰੀ ਪ੍ਰਬੰਧ ਹੇਠ ਕਈ ਵਿਦਿਅਕ ਅਦਾਰੇ ਪੜ੍ਹਾਣ ਲਈ, ਰਿਸਰਚ ਕਰਨ ਲਈ ਖੁਲ੍ਹੇ। ਜਿਵੇਂ – ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ, ਦਿੱਲੀ, ਸਤਿਗੁਰੂ ਪਰਤਾਪ ਸਿੰਘ ਅਕੈਡਮੀ, ਸ੍ਰੀ ਭੈਣੀ ਸਾਹਿਬ, ਸੰਤ ਜੋਧ ਸਿੰਘ (ਡਾਲਟਨਗੰਜ) ਅਤੇ ਪਰਵਾਰ ਵੱਲੋਂ ਬਿਹਾਰ ਤੇ ਝਾਰਖੰਡ 'ਚ ਖੋਲ੍ਹੇ ਸਕੂਲ-ਕਾਲਜ, ਮੰਡੀ (ਹਿਮਾਚਲ ਪ੍ਰਦੇਸ਼) ਦੇ ਵਿਦਿਅਕ ਅਦਾਰੇ, ਸਤਿਗੁਰੂ ਰਾਮ ਸਿੰਘ ਚੇਅਰ (ਸੰਪੂਰਣਾਨੰਦ ਸੰਸਕ੍ਰਿਤ ਵਿਸ਼ਵਵਿਦਿਆਲਾ, ਵਾਰਾਨਸੀ), ਗੁਰੂ ਰਾਮ ਸਿੰਘ ਚੇਅਰ (ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ) ਆਦਿ।

ਸਤਿਗੁਰੂ ਜੀ ਦਾ ਪਹਿਲਾ ਲੋਕ ਭਾਸ਼ਣ ਜੋ 3 ਅਕਤੂਬਰ 1959 ਨੂੰ ਦਿੱਤਾ ਗਿਆ, ਲੇਖਕਾਂ-ਸੰਪਾਦਕਾਂ ਨੂੰ ਦਿਸ਼ਾ ਦੇਣ ਲਈ ਹੀ ਤਾਂ ਸੀ, " ਉਹ ਐਸਾ ਸਾਹਿਤ ਰਚਣ ਜਿਸ ਨਾਲ ਆਮ ਲੋਕਾਂ ਵਿਚ ਮਨੁੱਖੀ ਕਦਰਾਂ-ਕੀਮਤਾਂ ਵਧਣ।"

ਕੁਝ ਨਵੇਂ ਰਸਾਲੇ, ਅਖਬਾਰ ਸ਼ੁਰੂ ਹੋਏ ਤੇ ਕੁਝ ਪੁਰਾਣਿਆਂ ਨੂੰ ਨਵੀਂ ਨੁਹਾਰ ਦਿੱਤੀ। ਜਿਵੇਂ ਸਤਿਜੁਗ, ਵਰਿਆਮ, ਵਰਤਮਤਨ ਹਿੰਦੁਸਤਾਨ, ਨਿਰੀਖਿਅਕ, ਯੁਗ ਮਰਿਆਦਾ ਆਦਿ। ਜਿੰਨ੍ਹਾ ਮਨੁੱਖੀ ਕਦਰਾਂ-ਕੀਮਤਾਂ ਦੀ ਗੱਲ਼ ਹੁੰਦੀ ਹੈ।ਸਤਿਜੁਗ, ਵਰਿਆਮ 'ਚ ਛਪੇ ਕਈ ਸੰਪਾਦਕੀ ਸਦਾਚਾਰਕ ਕਦਰਾਂ-ਕੀਮਤਾਂ ਦੇ ਨਾਲ ਨਾਲ ਮਨੋਬਲ ਵਧਾਣ ਲਈ ਵੀ ਕਾਰਗਰ ਹਨ।ਸੰਤ ਜਗਦੀਸ਼ ਸਿੰਘ ਵਰਿਆਮ ਨੂੰ 2012 ਦਾ ਸ਼੍ਰੋਮਣੀ ਪੰਜਾਬੀ ਸਾਹਿਤਕ ਪੱਤਰਕਾਰ ਸਨਮਾਨ (ਪੰਜਾਬ ਸਰਕਾਰ) ਇਸੇ ਮਿਹਨਤ ਦਾ ਨਤੀਜਾ ਹੈ।

ਲਿਖਤੀ ਇਤਿਹਾਸ ਦੀ ਸਾਂਭ ਸੰਭਾਲ ਲਈ ਕਿਤੇ ਸਤਿਗੁਰੂ ਜੀ ਨੇ ਘੰਟਿਆਂ ਬੱਧੀ ਬੈਠਕਾਂ ਕਰਕੇ ਜੱਸ ਜੀਵਨ, ਹੁਕਮਨਾਮੇ, ਸਤਿਗੁਰ ਬਿਲਾਸ, ਲਾਲ ਇਹ ਰਤਨ ਆਦਿ ਦੀ ਸੁਧਾਈ ਕਰਵਾਈ, ਕਿਤੇ ਗੁਰਸਿੱਖਾਂ ਦੇ ਵਿਅਕਤੀ ਚਿੱਤਰ (ਸੇਵਕ ਸੱਚੇ ਸਾਹ ਕੇ) ਲਿਖਵਾਏ ਤੇ ਕਿਤੇ ਖੋਜੀਆਂ ਨੂੰ ਬਰਮਾ, ਅਸੀਰਗੜ੍ਹ, ਹਜ਼ਾਰੀਬਾਗ, ਸੁਹੇਵਾ ਸਾਹਿਬ ਆਦਿ ਥਾਵਾਂ ਤੇ ਭੇਜਿਆ।ਇਹਨਾਂ 53 ਸਾਲਾਂ ਵਿਚ ਨਾਮਧਾਰੀਆਂ ਦੇ ਯੋਗਦਾਨ ਨੂੰ ਲੋਕਾਂ ਦੇ ਰੂਬਰੂ ਕਰਦੀਆਂ ਅਨੇਕਾਂ ਹੀ ਕਿਤਾਬਾਂ ਛਪੀਆਂ।ਇਸੇ ਸਿਰੜ ਦਾ ਨਤੀਜਾ ਹੈ ਕਿ CBSE ਦੀ ਕਿਤਾਬ ਵਿਚ ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮਨਾਮਾ ਅਤੇ ਸਤਿਗੁਰੂ ਜੀ ਬਾਰੇ ਲੇਖ ਸਭਹਨ ਕੇ ਸਿਰਮੌਰ ਸ਼ਾਮਿਲ ਕੀਤਾ ਗਿਆ।

ਨਾਮਧਾਰੀਆਂ ਦੇ ਯੋਗਦਾਨ ਨੂੰ ਲੋਕਾਂ ਤਕ ਪਹੁਚਾਣ ਲਈ ਸਿਰਫ ਕਿਤਾਬਾਂ ਹੀ ਨਹੀਂ ਬਲਕਿ ਵੀਡੀਓ, ਡਾਕੂਮੈਂਟਰੀਆਂ ਵੀ ਬਣੀਆਂ।ਫਿਰੋਜ਼ਸ਼ਾਹ ਕੋਟਲਾ ਮੈਦਾਨ (ਦਿੱਲੀ) 'ਚ ਖੇਡੇ ਗਏ ਸਟੇਜ ਸ਼ੋਅ ਦੀਆਂ ਯਾਦਾਂ ਅਜੇ ਤਾਜ਼ਾ ਹਨ। ਥਾਂ ਪਰ ਥਾਂ ਢੁੱਕਵੇਂ ਸਮਾਗਮ ਕੀਤੇ ਗਏ। 1963- ਖੋਟੇ (ਪੰਜਾਬ) ਅਨੰਦ ਮਰਿਆਦਾ ਸ਼ਤਾਬਦੀ, 1972 ਈਲਿੰਗ (ਯੂ ਕੇ) 'ਚ ਸਤਿਗੁਰੂ ਰਾਮ ਸਿੰਘ ਜੀ ਦੀ ਪ੍ਰਦੇਸ ਗਵਨ ਸ਼ਤਾਬਦੀ, 1975- ਹਜ਼ਾਰੀਬਾਗ (ਬਿਹਾਰ) ਸੂਬਾ ਸਾਹਿਬ ਸਿੰਘ ਬਰਸੀ ਸ਼ਤਾਬਦੀ, 1990 – ਸਤਿਗੁਰੂ ਪਰਤਾਪ ਸਿੰਘ ਜੀ ਪ੍ਰਕਾਸ਼ ਸ਼ਤਾਬਦੀ, ਅਨੇਕਾਂ ਸੰਗੀਤ ਸੰਮੇਲਨ, ਹੋਲੇ ਆਦਿ ਇਸੇ ਲੜੀ ਦਾ ਹਿੱਸਾ ਹਨ।

ਇਤਿਹਾਸਕ ਥਾਂਵਾਂ ਦੀ ਸਾਂਭ-ਸੰਭਾਲ ਮਲੇਰਕੋਟਲਾ, ਲੁਧਿਆਣਾ, ਰਾਇਕੋਟ, ਅੰਮ੍ਰਿਤਸਰ; ਰਾਈਆਂ, ਭੈਣੀ ਸਾਹਿਬ ਦੀ ਨਵੀਂ ਨੁਹਾਰ, ਸਤਿਗੁਰੂ ਰਾਮ ਸਿੰਘ ਜੀ ਮਿਨੀਏਚਰ ਪਾਰਕ, ਰਾਮ ਮੰਦਰ ਦਾ ਪੁਰਾਣੀ ਨੁਹਾਰ ਨੂੰ ਕਾਇਮ ਰਖਦਾ ਨਵਾਂ ਰੂਪ ਆਦਿ ਇਸ ਕੜੀ ਤੋਂ ਵੱਖ ਥੋੜ੍ਹੀ ਹਨ।

ਖੇਡਾਂ ਵਿਚ ਇਹਨਾਂ 53 ਸਾਲਾਂ ਦੌਰਾਨ ਜੋ ਮੱਲਾਂ ਨਾਮਧਾਰੀਆਂ ਨੇ ਮਾਰੀਆਂ ਉਸ ਬਾਰੇ ਪਹਿਲਾਂ ਭਾਰਤੀ ਹਾਕੀ ਟੀਮ ਦੇ ਸਾਬਕਾ ਕਪਤਾਨ ਅਤੇ ਅਰਜੁਨ ਪੁਰਸਕਾਰ ਨਾਲ ਸਨਮਾਨਿਤ

ਸਰਦਾਰਾ ਸਿੰਘ ਦੀ ਗੱਲ ਕਰਦੇ ਹਾਂ। 2012 ਲੰਡਨ ਉਲੰਪਿਕਸ ਸੁਣਦੇ ਸਾਂ ਕਿ ਕੋਚ ਚਾਹੁੰਦਾ ਹੈ ਕਿ ਭਾਵੇਂ ਹੋਰ ਖਿਡਾਰੀ ਖੇਡ ਦੌਰਾਨ ਬਦਲੇ ਜਾਣ, ਸਾਹ ਲੈ ਲੈਣ ਪਰ ਸਰਦਾਰਾ ਸਿੰਘ ਖੇਡ ਦੇ ਪੂਰੇ 70 ਮਿਨਟ ਖੇਡੇ। ਇਹ ਉਸਦੀ ਚੰਗੀ ਖੇਡ ਤੇ ਜ਼ਬਰਦਸਤ ਸਟੈਮਿਨਾ ਕਰਕੇ ਸੀ। ਨਾਮਧਾਰੀ ਹਾਕੀ ਤੋਂ ਉੱਭਰ ਕੇ ਕੌਮਾਂਤਰੀ ਪੱਧਰ ਤਕ ਪਹੁੰਚੇ ਖਿਡਾਰੀਆਂ 'ਚੋਂ ਉਹ ਨਾ ਪਹਿਲਾ ਸੀ ਨਾ ਆਖਰੀ ਹੈ। ਦੀਦਾਰ ਸਿੰਘ, ਹਰਪਾਲ ਸਿੰਘ, ਬਲਜੀਤ ਸਿੰਘ ਆਦਿ ਨੇ ਵੀ ਚੰਗਾ ਨਾਮਣਾ ਖੱਟਿਆ। ਸਤਿਗੁਰੂ ਜੀ ਦੀ ਕਿਰਪਾ ਨਾਲ, 1977 ਵਿਚ ਨਾਮਧਾਰੀ ਹਾਕੀ ਨੂੰ ਕੌਮਾਂਤਰੀ ਪੱਧਰ 'ਤੇ ਲੈ ਕੇ ਜਾਣ ਦੀ ਯੋਜਨਾ ਉਲੀਕੀ ਗਈ। ਕਿਸੇ ਸਮੇਂ ਨਿਜੀ ਸੰਸਥਾਵਾਂ 'ਚ ਸਿਰਫ ਭੈਣੀ ਸਾਹਿਬ ਹੀ ਐਸਟਰੋ ਟਰਫ ਸੀ। ਇਹ ਮੱਲਾਂ ਕਿਰਪਾ ਸਦਕਾ ਹੀ ਹਨ। ਧਰਮਵੀਰ ਸਿੰਘ ਮਠਾੜੂ ਦੀ ਭਿਲਾਈ 'ਚ ਭਾਰ ਤੋਲਨ 'ਚ ਸੋਨ ਤਮਗਾ ਤੇ ਫਿਰ ਮਿਸਟਰ ਛੱਤੀਸਗੜ੍ਹ ਬਣਨਾ ਵੀ ਕਿਰਪਾ ਸਦਕਾ ਹੈ।

1959 'ਚ ਗੁਰਗੱਦੀ 'ਤੇ ਸੁਭਾਇਮਾਨ ਹੋਣ ਸਮੇਂ ਸ਼ਇਦ ਇਕ ਹੀ ਰਾਗੀ ਜੋੜੀ-ਸੰਤ ਦਰਸ਼ਨ ਸਿੰਘ, ਖਜਾਨ ਸਿੰਘ ਸੀ। ਤੰਤੀ ਸਾਜ਼ਾਂ - ਦਿਲਰੁਬਾ, ਤਾਊਸ, ਸਰੰਦਾ ਆਦਿ - ਨਾਲ ਕੀਰਤਨ ਕਰਨ ਦੀ ਲੁਪਤ ਹੋ ਰਹੀ ਪਰੰਪਰਾ ਨੂੰ ਸਤਿਗੁਰੂ ਜੀ ਨੇ ਮੁੜ ਸੁਰਜੀਤ ਕੀਤਾ।ਚੰਗੇ ਤੋਂ ਚੰਗੇ ਉਸਤਾਦਾਂ ਕੋਲੋਂ ਨਾਮਧਾਰੀਆਂ ਨੂੰ ਤਾਲੀਮ ਦਿਵਾਈ।ਆਪਣੇ ਰੁਝੇਵਿਆਂ 'ਚੋਂ ਸਮਾਂ ਕੱਢ ਕੇ ਰਿਆਜ਼ ਕਰਵਾਏ, ਪ੍ਰੇਰਿਤ ਕੀਤਾ।ਅੱਜ ਭੈਣੀ ਸਾਹਿਬ ਤੋਂ ਹਜ਼ਾਰਾਂ ਮੀਲ ਦੂਰ, ਵਿਦੇਸ਼ ਵਿਚ, ਬਰਮਿੰਘਮ ਪਨੇਸਰ ਭਰਾਵਾਂ ਦਾ ਤੰਤੀ ਸਾਜ਼ਾਂ ਨਾਲ ਕੀਤਾ ਕੀਰਤਨ ਸਵੇਰੇ ਹੀ ਸਰਵਨ ਕੀਤਾ ਹੈ। ਇਸੇ ਸ਼ਹਿਰ ਦੀ ਦੂਜੀ ਰਾਗੀ ਜੋੜੀ ਸੁਰਧਰ ਭਰਾਵਾਂ ਨੂੰ ਤੰਤੀ ਸਾਜ਼ਾਂ ਨਾਲ ਮਿਥੇ ਰਾਗਾਂ ਵਿਚ ਮਨੋਹਰ ਕੀਰਤਨ ਕਰਦਿਆਂ ਦਾ ਵੀ ਅਨੰਦ ਮਾਣੀਦਾ ਹੈ।ਗੱਲ ਕੀ, ਹੁਣ ਦੂਰ-ਨੇੜੇ ਅਨੇਕਾਂ ਰਾਗੀ ਹਨ, ਗੁਰਬਾਣੀ ਸੰਗੀਤ ਤੇ ਸ਼ਾਸਤਰੀ ਸੰਗੀਤ ਦੇ ਸ਼ਿਰੋਮਣੀ, ਉਸਤਾਦ ਹਨ। 2004'ਚ ਪੰਜਾਬ ਸਰਕਾਰ ਵੱਲੋਂ ਤੇ 2005 'ਚ ਦਿੱਲੀ ਸਰਕਾਰ ਵੱਲੋਂ ਰਾਗੀ ਬਲਜੀਤ ਸਿੰਘ ਨੂੰ ਸ਼ਿਰੋਮਣੀ ਰਾਗੀ ਦਾ ਸਨਮਾਨ ਦਿੱਤਾ ਗਿਆ। ਉਸਤਾਦ ਹਰਭਜਨ ਸਿੰਘ ਨੂੰ ਭਾਰਤ ਸਰਕਾਰ ਨੇ 2012 ਸੰਗੀਤ ਨਾਟਕ ਅਕੈਡਮੀ ਪੁਰਸਕਾਰ ਨਾਲ ਨਿਵਾਜਿਆ।

ਸਤਿਗੁਰੂ ਜੀ ਆਪ ਵੀ ਵਿਕਟ ਤਾਲਾਂ ਦੇ ਧਨੀ ਸਨ। ਉਹਨਾਂ ਕਈ ਤਾਲਾਂ ਜਿਵੇਂ ਹਰੀ ਤਾਲ, ਪ੍ਰਤਾਪ ਤਾਲ ਤੇ ਹੋਰ ਪੌਣ ਸਵਾਈਆਂ ਤਾਲਾਂ ਬਣਾਈਆਂ।ਉਸਤਾਦ ਅਮਜ਼ਦ ਅਲੀ ਖਾਂ ਲਿਖਦੇ ਹਨ "ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸੰਗੀਤ ਜਗਤ ਨੂੰ ਇਕ ਨਵੀਂ ਸੋਚ ਵਿਚਾਰ ਦਿੱਤੀ।ਮਿਸਾਲ ਵਜੋਂ ਸਵਾ ਚੌਦਾਂ ਮਾਤ੍ਰਾ ਦਾ ਤਾਲ, ਤੇ ਸਿਰਫ ਤਾਲ ਹੀ ਨਹੀਂ ਸਗੋਂ ਉਹਨਾਂ ਸਭ ਵਿਚ ਇਕ ਇਕ ਧਰੁਪਦ, ਅਤੇ ਸਿਰਫ ਇਹ ਹੀ ਨਹੀਂ ਕਿ ਧਰੁਪਦ ਬਣਾ ਕੇ ਛਡ ਦਿੱਤਾ, ਬਲਕਿ ਉਸਦੀਆਂ ਚਾਲਾਂ ਨੂੰ ਏਨੀ ਆਸਾਨੀ ਨਾਲ ਵਰਤਿਆ ਜਿਵੇਂ ਤਿੰਨ ਤਾਲ ਵਿਚ ਹੀ ਗਾਇਨ ਵਾਦਨ ਹੋ ਰਿਹਾ ਹੋਵੇ। ਇਹ ਸਿਰਫ ਸਤਿਗੁਰੂ ਜੀ ਹੀ ਕਰ ਸਕਦੇ ਹਨ ਅਤੇ ਉਹਨਾਂ ਦੀ ਕਿਰਪਾ ਤੋਂ ਬਿਨਾਂ ਇਹਨਾਂ ਨੂੰ ਇੰਨੇ ਸਰਲ ਤਰੀਕੇ ਨਾਲ ਗਾਉਣਾ ਸੰਭਵ ਨਹੀਂ"। ਸ਼ਾਸਤਰੀ ਸੰਗੀਤ ਤੇ



ਗੁਰਬਾਣੀ ਦੀਆਂ ਪੁਰਾਣੀਆਂ ਬੰਦਸ਼ਾਂ ਦੇ ਭੰਡਾਰ ਸ੍ਰੀ ਸਤਿਗੁਰੂ ਜੀ ਦੀ ਸੰਗੀਤ ਜਗਤ ਨੂੰ ਦੇਣ ਨੂੰ ਮੱਦੇਨਜ਼ਰ ਰਖਦੇ ਹੋਏ 2012 ’ਚ ਸੰਗੀਤ ਨਾਟਕ ਅਕੈਡਮੀ (ਭਾਰਤ ਸਰਕਾਰ) ਨੇ ਟੈਗੋਰ ਫੈਲੋਸ਼ਿਪ ਨਾਲ ਸਨਮਾਨਿਤ ਕਰਨ ਦਾ ਫੈਸਲਾ ਲਿਆ।

ਦੇਸ਼-ਵੰਡ ਤੋਂ ਬਾਦ ਪੱਛਮੀ ਪੰਜਾਬ ਤੋਂ ਉੱਜੜ ਕੇ ਸ੍ਰੀ ਜੀਵਨ ਨਗਰ ਇਲਾਕੇ ’ਚ ਆਏ ਨਾਮਧਾਰੀ ਪਰਵਾਰਾਂ ਦਾ ਮੁੜ ਵਸੇਬਾ ਤੇ ਫਿਰ ਉਸਾਰੀ ਦਾ ਬਹੁਤ ਵੱਡਾ ਕੰਮ ਸੀ।ਜ਼ਮੀਨਾਂ ਅਲਾਟ ਕਰਵਾਣੀਆਂ, ਜ਼ਮੀਨਾਂ ਦੀ ਵੰਡ, ਖੇਤੀ ਲਈ ਪ੍ਰਬੰਧ, ਬਲਦਾਂ ਦਾ ਸਮਾਂ ਵੰਡਣਾ, ਖੂਹ ਲਵਾਣੇ, ਖੂਹਾਂ ਲਈ ਇੱਟਾਂ ਭੱਠੇ, ਰਾਸ਼ਨ ਵੰਡਣਾ, ਕਪੜੇ ਵੰਡਣੇ, ਸਿਰ ਲੁਕਾ ਲਈ ਮਕਾਨ ਵੰਡਣੇ, ਬਿਮਾਰਾਂ ਦਾ ਇਲਾਜ, ਸੜਕਾਂ ਬਣਵਾਣੀਆਂ, ਟਿੱਬੇ ਪਧਰੇ ਕਰਨੇ, ਹੜ੍ਹਾਂ ਤੋ ਬਚਾਅ, ਨਹਿਰਾਂ ਦਾ ਪਾਣੀ ਆਦਿ ਕਿੰਨੇ ਕੰਮ ਸਨ। ਕੁਝ ਸਤਿਗੁਰੂ ਪਰਤਾਪ ਸਿੰਘ ਜੀ ਦੇ ਸਮੇਂ ਵੱਡੇ ਬਾਬਾ ਜੀ ਦੇ ਰੂਪ ’ਚ ਕੀਤੇ ਤੇ ਕੁਝ ਗੁਰਗੱਦੀ ’ਤੇ ਸੁਭਾਇਮਾਨ ਹੋਣ ਮਗਰੋਂ।ਕੰਮ ਬਾਰੇ ਨਜ਼ਰੀਆ ਰਿਹਾ, ਦੱਬੋ ਕੰਮ ਨੂੰ। ਸਤਿਗੁਰੂ ਜੀ ਨੇ ਆਪ ਕਹੀ ਫੜ ਕੇ ਜੀਵਨ ਨਗਰ ਕਰੀਵਾਲਾ ਸੜਕ ’ਤੇ ਮਿੱਟੀ ਪਾਉਣੀ ਸ਼ੁਰੂ ਕਰ ਦਿੱਤੀ। ਕੁਝ ਦਿਨਾਂ ਵਿਚ ਹੀ ਸੜਕ ਦਾ ਮੂੰਹ-ਮੱਥਾ ਸੌਰ ਗਿਆ। ਇਹੀ ਗੱਲ ਟਿੱਬੇ ਪਧਰੇ ਕਰਨ ਸਮੇਂ ਬਣੀ। ਇਸੇ ਇਲਾਕੇ ਬਾਰੇ ਬੰਗਲੌਰ ਤੋਂ ਆਏ ਮਾਹਿਰਾਂ ਨੇ ਕਿਹਾ ਕਿ ਅੰਗੂਰ ਉਗਾਉਣ ਲਈ ਮਿੱਟੀ ਤੇ ਮੌਸਮ ਅਨੁਕੂਲ ਨਹੀਂ। ਇਹੀ ਗੱਲ ਖੇਤੀ ਮਹਿਕਮੇ ਦੇ ਮਾਹਿਰਾਂ ਨੇ Citrus Fruit ਸੰਤਰਾ ਅਤੇ ਇਸ ਪ੍ਰਜਾਤੀ ਦੇ ਹੋਰ ਫਲਾਂ ਬਾਰੇ ਆਖਿਆ। ਕੁਝ ਸਾਲਾਂ ਬਾਦ ਉਹਨਾਂ ਮਾਹਿਰਾਂ ਨੂੰ ਬੁਲਾ ਕੇ ਇੱਥੋਂ ਦੇ ਲੱਗੇ ਅੰਗੂਰ ਖਵਾਏ। ਇੱਥੇ ਹੀ ਕਿੰਨੂਆਂ (ਸੰਤਰੇ ਵਰਗਾ ਫਲ) ਦੇ ਬਾਗ ਲਵਾਏ। ਜਿਸ ਇਲਾਕੇ ਵਿਚ ਕਈ ਕਈ ਸਾਲ ਮੀਂਹ ਨਹੀਂ ਪੈਂਦਾ ਸੀ, ਉੱਜੜ ਕੇ ਆਏ ਲੋਕੀਂ ਜਿੱਥੇ ਵੱਸੇ ਅੱਜ ਉਹ ਇਲਾਕਾ ਹਰਿਆਣਾ ਦੇ ਰੱਜੇ-ਪੁੱਜੇ ਇਲਾਕਿਆਂ ਵਿਚ ਗਿਣਿਆ ਜਾਂਦਾ ਹੈ।ਇਹ ਸਤਿਗੁਰੂ ਜੀ ਦੇ ਥਾਪੜੇ ਤੋਂ ਬਿਨਾਂ ਕਿਵੇਂ ਸੰਭਵ ਹੈ।

ਭਾਰਤ ਦੀ ਜਨਗਣਨਾ ਬਾਰੇ ਬੀ.ਬੀ.ਸੀ. ਨੇ ਇਕ ਰਿਪੋਰਟ 2005 ਵਿਚ ਛਾਪੀ।ਉਸ ਰਿਪੋਰਟ ਦਾ ਕਹਿਣਾ ਸੀ ਕਿ ਭਾਰਤ ਵਿਚ ਅਸਾਵੇਂ ਲਿੰਗ ਅਨੁਪਾਤ (901 ਨੀਤੀ ਆਯੋਗ) ਦਾ ਇਕ ਕਾਰਨ ਹੈ ਕਿ ਵਿਆਹ ਨਾਲ ਜੁੜੀਆਂ ਰਸਮਾਂ ਦਾ ਭਾਰ ਕੁੜੀ ਵਾਲਿਆਂ ਉੱਤੇ ਹੁੰਦਾ ਹੈ। ਪੰਜਾਬ ਵਿਚ ਲਿੰਗ ਅਨੁਪਾਤ (837 ਨੀਤੀ ਆਯੋਗ) ਹੋਰ ਵੀ ਅਸਾਵਾਂ ਹੈ। ਪਰ ਨਾਮਧਾਰੀਆਂ ਵਿਚ ਇਹ ਅਨੁਪਾਤ 954 ਤੋਂ ਉੱਤੇ ਹੈ (ਰੈਫਰੈਂਸ ਡਾ. ਹਰਸ਼ਿੰਦਰ ਕੌਰ, ਸਤਿਜੁਗ ਬਸੰਤ ਅੰਕ 2009) ਤਾਂ ਇਹ ਸੋਚਣਾ ਪਏਗਾ ਕਿ ਇਹ ਫਰਕ ਇੰਜ ਹੀ ਨਹੀਂ ਹੋ ਗਿਆ। ਇਸ ਪਿੱਛੇ ਸਤਿਗੁਰੂ ਜੀ ਦੇ ਉਹ ਹੁਕਮ ਹਨ ਜਿਹਨਾਂ ਕਰਕੇ ਵਿਆਹ ਦੀ ਰਸਮ ਦਾ ਕੋਈ ਭਾਰ ਹੈ ਹੀ ਨਹੀਂ। ਜਿਵੇਂ ਵਿਆਹ ਦੇ ਫੇਰਿਆਂ ਤੋਂ ਅਲਾਵਾ ਹੋਰ ਕੋਈ ਰਸਮ ਨਹੀਂ, ਕੋਈ ਪਾਰਟੀ ਨਹੀਂ, ਦਾਜ-ਦਹੇਜ ਨਹੀਂ, ਫੇਰੇ ਗੁਰਦਵਾਰੇ ਹੀ ਹੋਣ ਆਦਿ। ਇਕ ਉਦਾਹਰਣ ਹੈ ਸੰਤ ਗੁਰਤੇਜਪਾਲ ਸਿੰਘ ਚਾਨਾ ਦਾ -ਦਸੰਬਰ 1989 ’ਚ ਯੂ.ਕੇ. ਤੋਂ ਉਹ ਹੁਕਮ ਮੰਨ ਕੇ ਇਕੱਲੇ ਹੀ ਭੈਣੀ ਸਾਹਿਬ ਪਹੁੰਚ, ਫੇਰੇ ਲੈਣ ਲਈ।ਇਹਨਾਂ ਦੇ ਨਾਨਕੇ, ਦਾਦਕੇ ਸਾਰੇ ਉਦੋਂ ਵੀ ਯੂ ਕੇ ਵਿਚ ਹੀ ਸਨ ਤੇ ਅਜੇ ਵੀ ਹਨ। ਇਸ ਤਰ੍ਹਾਂ ਦੇ ਹੋਰ ਵੀ ਕਈ ਉਦਾਹਰਣ ਹਨ ਜਿਸ ਵਿਚ ਨਾ ਕੋਈ ਬਰਾਤੀ ਤੇ ਨਾ ਹੀ ਘਰਾਤੀ ਬਲਕਿ ਗੁਰਦਵਾਰੇ ’ਚ ਹਾਜ਼ਰ ਸਾਰੇ ਸਾਧ-ਸੰਗਤ ਦਾ ਰੂਪ ਹੀ ਸਨ। ਇਸ ਤਰ੍ਹਾਂ ਖਰਚ ਦੀ ਸੰਭਾਵਨਾ ਨੂੰ ਜੜ੍ਹੋਂ ਹੀ ਖਤਮ ਕਰ ਦਿੱਤਾ। ਲਿੰਗ ਅਨੁਪਾਤ ਵੀ ਇਸੀ ਕਰਕੇ ਠੀਕ ਹੈ। ਅਸੀਂ ਹੁਕਮਾਂ ’ਚ ਚਲਦੇ ਰਹੀਏ ਤਾਂ ਇਹ ਆਪੇ ਠੀਕ ਰਹੇਗਾ।

ਜਦੋਂ ਸਤਿਗੁਰੂ ਜੀ ਦੇ ਦੋਹਤਰੇ ਦਾ ਜਨਮ ਹੋਇਆ ਤਾਂ ਉਹਨਾਂ ਬਚਨ ਕੀਤਾ ਕਿ ਉਹੀ ਵਧਾਈ ਦੇਵੇ ਜਿਹਨੇ ਬੇਟੀ ਦੇ ਜਨਮ ’ਤੇ ਵਧਾਈ ਦਿੱਤੀ ਸੀ।ਇਹ ਸਾਡੇ ਸਭ ਲਈ ਦਿਸ਼ਾ ਨਿਰਦੇਸ਼ ਹੈ। ਅਸੀਂ ਬੇਟੀ ਦੇ ਜਨਮ ’ਤੇ ਵੀ ਵਧਾਈ ਦਈਏ, ਖੁਸ਼ੀ ਮਨਾਈਏ। ਬੇਟੀਆਂ ਨੂੰ ਵੀ ਬੇਟਿਆਂ ਵਾਂਗ ਅੱਗੇ ਵਧਣ ਦੇ ਮੌਕੇ ਦਈਏ।

ਐਫ.ਏ., ਗਿਆਨੀ ਪੜ੍ਹੇ ਉਸ ਨੌਜਵਾਨ ਦੀ ਅਗਲੀ ਪੀੜ੍ਹੀ ’ਚ ਸਪੁੱਤਰੀ ਦਾ ਡਾਕਟਰ ਬਣਨਾ ਇਕ ਘਰ-ਪਰਵਾਰ ਦੇ ਉਤਾਂਹ ਜਾਂਦੇ ਗ੍ਰਾਫ ਨੂੰ ਦਰਸਾਉਂਦਾ ਹੈ।ਸ੍ਰੀ ਸਤਿਗੁਰੂ ਜੀ ਦੀ 53 ਸਾਲਾਂ ਦੀ ਰਹਿਨੁਮਾਈ ਨੇ ਸਾਰੇ ਨਾਮਧਾਰੀ ਪੰਥ ਦਾ ਗ੍ਰਾਫ ਅਨੇਕਾਂ ਪੱਖਾਂ ਤੋਂ ਉਤਾਂਹ ਕਰ ਦਿੱਤਾ।

ਉੱਤੇ ਲਿਖੇ ਪਹਲੂਆਂ ਤੋਂ ਅਲਾਵਾ ਵੀ ਸ੍ਰੀ ਸਤਿਗੁਰੂ ਜੀ ਨੇ ਕਈ ਖੇਤਰਾਂ ਵਿਚ ਸਾਡਾ, ਜ਼ਮਾਨੇ ਦਾ ਮਾਰਗ ਦਰਸ਼ਨ ਕੀਤਾ।ਉਹਨਾਂ ਦੀ ਦੇਣ ਦੇ ਕੁਝ ਕੁ ਪਹਿਲੂ ਸਾਡੀ ਸਮਝ ਵਿਚ ਆ ਸਕਦੇ ਹਨ ਪਰ ਉਹਨਾਂ ਦੀ ਵਿਸ਼ਾਲ ਸ਼ਖਸੀਅਤ ਨੂੰ ਸਮਝਣਾ ਸਾਡੀ ਪਹੁੰਚ ਤੋਂ ਬਾਹਰ ਹੈ।



ਤੂ ਦਰੀਆਉ ਦਾਨਾ ਬੀਨਾ
ਮੈ ਮਛੁਲੀ ਕੈਸੇ ਅੰਤੁ ਲਹਾ ॥

ਸੰਪਰਕ -
+447939165412



# ਤੇਰੇ ਕਵਨ ਕਵਨ ਗੁਣ ਕਹਿ ਕਹਿ ਗਾਵਾ

-ਸੁਖਵਿੰਦਰ ਸਿੰਘ ਲਾਇਲ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਸੌਵਾਂ ਪ੍ਰਕਾਸ ਵਰ੍ਹਾ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੀ ਛਤਰ ਛਾਇਆ ਹੇਠ ਵਿਸ਼ਵ ਭਰ ਵਿੱਚ ਰਹਿੰਦੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਿਆਰਿਆਂ ਵੱਲੋਂ ਇਸ ਸਾਲ ਬੜੀ ਸ਼ਰਧਾ ਨਾਲ ਮਨਾਇਆ ਜਾ ਰਿਹਾ ਹੈ।ਇਹ ਸਾਲ ਵਿਸ਼ਵ ਭਰ ਵਿੱਚ ਕਰੋਨਾ ਮਹਾਂਮਾਰੀ ਦੀ ਭੇਂਟ ਚੜ੍ਹਿਆ ਹੈ। ਸਮਾਜਿਕ ਤੇ ਧਾਰਮਿਕ ਇਕੱਠ ਹੋਣੇ ਸੰਭਵ ਨਹੀਂ ਹੋ ਸਕੇ ਪਰ ਮੈਨੂੰ ਇਉਂ ਜਾਪਦਾ ਹੈ ਜਿਵੇਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਆਪਣੇ ਸੁਭਾਅ ਮੁਤਾਬਿਕ ਹੀ ਉਹਨਾਂ ਦੀ ਪ੍ਰਕਾਸ਼ ਸ਼ਤਾਬਤੀ ਮਨਾਈ ਜਾ ਰਹੀ ਹੋਵੇ। ਸ਼ਾਂਤ ਚਿੱਤ, ਸਰਲਤਾ, ਅੱਤ ਦੀ ਸਾਦਗੀ, ਨਿਮਰਤਾ, ਨਿਰਮਾਣਤਾ, ਦਾਨਵੀਰਤਾ, ਕਲਾਤਮਕਤਾ, ਨਿਰਭੈਤਾ ਤੇ ਆਪਣੇ ਬਚਨਾਂ ਤੇ ਦ੍ਰਿੜ ਰਹਿਣਾ ਆਦਿ ਆਪ ਜੀ ਦੇ ਅਨੇਕਾਂ ਗੁਣਾਂ ਵਿੱਚੋਂ ਕੁਝ ਕੁ ਅੰਸ਼ ਮਾਤਰ ਹਨ।ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਗੁਰਗੱਦੀ ਕਾਲ ਵਿੱਚ ਗੁਰਸਿੱਖੀ ਪਰੰਪਰਾਵਾਂ ਨੂੰ ਆਪਣੇ ਸਿੱਖਾਂ ਵਿੱਚ ਦ੍ਰਿੜਾਉਂਦਿਆਂ ਇਕ ਐਸੇ ਸਮਾਜ ਦੀ ਸਿਰਜਨਾ ਕੀਤੀ ਜਿਸ ਦਾ ਸੰਸਾਰ ਵਿੱਚ ਕੋਈ ਸਾਨੀ ਨਹੀਂ।ਬਹੁਤ ਸਾਰੇ ਧਰਮ,ਮਜ਼ਹਬ,ਜਮਾਤਾਂ,ਕੌਮਾਂ ਅਜਿਹੀਆਂ ਹਨ ਜੋ ਗਿਣਤੀ ਪਾਸੋਂ ਬਹੁਤ ਵੱਡੀਆਂ ਹਨ।ਪਰ ਸਮੁੱਚਾ ਨਾਮਧਾਰੀ ਪੰਥ ਇੱਕ ਪਰਿਵਾਰ ਦੀ ਤਰ੍ਹਾਂ ਹੈ ਹਰ ਸਿੱਖ ਇਕ ਦੂਸਰੇ ਦੇ ਘਰ ਇੰਝ ਜਾਂਦਾ ਹੈ ਜਾਂ ਮਿਲਦਾ ਹੈ ਕਿ ਖ਼ੂਨ ਦੇ ਰਿਸ਼ਤੇ ਤੋਂ ਵੀ ਗੂੜ੍ਹਾ ਪਿਆਰ ਹੈ। ਇਹ ਜੱਗ ਦਾ ਨਹੀਂ ਸਗੋਂ ਚਿੱਟੀ ਪੱਗ ਦਾ ਰਿਸ਼ਤਾ ਸਤਿਗੁਰੂ ਜਗਜੀਤ ਸਿੰਘ ਜੀ ਨੇ ਨਾਮਧਾਰੀ ਸਮਾਜ ਵਿੱਚ ਬੜੀ ਘਾਲਣਾ ਕਰਕੇ ਬਣਾਇਆ ਹੈ। ਇੱਕ ਵੇਰਾਂ ਰਤਵਾੜਾ ਸਾਹਿਬ ਵਾਲੇ ਸੰਤ ਵਰਿਆਮ ਸਿੰਘ ਜੀ ਸ੍ਰੀ ਭੈਣੀ ਸਾਹਿਬ ਅੱਸੂ ਦੇ ਮੇਲੇ ਤੇ ਆਏ ਤਾਂ ਸਤਿਗੁਰੂ ਜਗਜੀਤ ਸਿੰਘ ਜੀ ਹੱਸਦਿਆਂ ਬਚਨ ਕੀਤਾ ਸੀ "ਸੰਤ ਜੀ ਤੁਹਾਡੇ ਮੇਲਿਆਂ ਤੇ ਤਾਂ ਬਹੁਤ ਇਕੱਤਰਤਾ ਹੁੰਦੀ ਹੈ ਸਾਡੇ ਕੋਲ ਏਨੀ ਗਿਣਤੀ ਨਹੀਂ ਜੋ ਤੁਹਾਨੂੰ ਸੁਣ ਸਕੇ" ਤਾਂ ਸੰਤ ਵਰਿਆਮ ਸਿੰਘ ਜੀ ਨੇ ਭਰੇ ਮੇਲੇ ਵਿੱਚ ਕਥਾ ਕਰਦਿਆਂ ਆਖਿਆ ਸੀ ਕਿ ਸੱਚੇ ਪਾਤਿਸ਼ਾਹ ਤੁਹਾਡੇ ਕੋਲ ਤਾਂ ਕੁਆਲਿਟੀ ਹੈ ਕੁਆਂਟਿਟੀ ਪਿੱਛੇ ਰਹਿ ਜਾਂਦੀ ਹੈ।ਸੋ ਸਤਿਗੁਰੂ ਜਗਜੀਤ ਸਿੰਘ ਜੀ ਇੱਕ ਅਜਿਹੇ ਸਮਾਜ ਦੇ ਉਸਰੱਈਏ ਸਨ ਜੋ ਧਾਰਮਕਿ,ਆਰਥਿਕ,ਰਾਜਨੀਤਕ ਤੇ ਸਮਾਜਿਕ ਪੱਖੋਂ ਇੱਕ ਅਲੱਗ ਹੀ ਪਹਿਚਾਣ ਰੱਖਦਾ ਹੈ ਜੋ ਕਿ ਗੁਰੂ ਨਾਨਕ ਦੇਵ ਜੀ ,ਗੁਰੂ ਗੋਬਿੰਦ ਸਿੰਘ ਜੀ ਤੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸਾਏ ਮਾਰਗ ਦਾ ਪਾਂਧੀ ਹੈ।

ਸੰਤ ਤਰਨ ਸਿੰਘ 'ਵਹਿਮੀ' ਆਪਣੀ ਕਿਰਤ ਜੱਸ-ਜੀਵਨ ਵਿੱਚ ਇਕ ਘਟਨਾ ਦਾ ਜ਼ਿਕਰ ਕਰਦਿਆਂ ਲਿਖਦੇ ਹਨ ਕਿ ਸਤਿਗੁਰੂ ਪਰਤਾਪ ਸਿੰਘ ਜੀ ਪੱਛਮੀ ਪੰਜਾਬ ਵਿੱਚੋਂ ਉੱਜੜ ਕੇ

ਆਏ ਸਿੱਖਾਂ ਦੇ ਮੁੜ ਵਸੇਵੇ ਵਾਸਤੇ ਜੀਵਨ ਨਗਰ ਇਲਾਕੇ ਵਿੱਚ ਜਦ ਜ਼ਮੀਨਾਂ ਵੰਡ ਰਹੇ ਸਨ ਤਾਂ ਇੱਕ ਦਿਨ ਆਪਣੇ ਵੱਡੇ ਸਾਹਿਬਜ਼ਾਦੇ (ਸਤਿਗੁਰੂ) ਜਗਜੀਤ ਸਿੰਘ ਜੀ ਨੂੰ ਸੁਨੇਹਾਂ ਭੇਜਿਆ ਕਿ ਕਾਕੇ ਨੂੰ ਕਹੋ ਕਿ 'ਤੁਸੀਂ ਵੀ ਜੋ ਲੈਣਾਂ ਲੈ ਲਵੋ ਕਲ ਨੂੰ ਫੇਰ ਨਾ ਆਖਣਾ ਕਿ ਸਭ ਕੁਝ ਸਿੱਖਾਂ ਵਿੱਚ ਹੀ ਵੰਡ ਛੱਡਿਐ'।ਤਾਂ ਵਹਿਮੀ ਜੀ ਦਸਦੇ ਹਨ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਮੈਨੂੰ ਦੱਸਿਆ ਕਿ ਜਦ ਮੈ ਇਹ ਸੁਨੇਹਾਂ ਭੇਜਿਆ ਤਾਂ ਕਾਕਾ ਵੱਡਾ ਨਿਤਨੇਮ ਕਰ ਰਿਹਾ ਸੀ ਅੰਦਰ ਆ ਨਮਸਕਾਰ ਕਰ ਬੋਲਿਆ ਨਹੀਂ, ਆਪਣੇ ਕਛਿਹਰੇ ਦੇ ਪਹੁੰਚੇ ਨੂੰ ਹੱਥ ਲਾ ਹਥ ਜੋੜ ਚਲਿਆ ਗਿਆ ਭਾਵ ਸਿਰਫ ਸਿੱਖੀ ਮੰਗੀ ਹੈ"।ਆਪ ਜੀ ਪਿਤਾ ਸਤਿਗੁਰੂ ਪਾਸ ਰਹਿੰਦਿਆਂ ਸੁਭਾਵਕ ਹੀ ਸਿੱਖ ਗਏ ਸਨ ਕਿ ਗੁਰਗੱਦੀ ਕੁਝ ਲੈਣ ਦਾ ਨਾਮ ਨਹੀਂ ਹੈ ਦੇਣ ਦਾ ਨਾਮ ਹੈ।ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਮਹਾਂ ਨੂਰ ਜਦ ਆਪ ਜੀ ਵਿੱਚ ਸਮਾਇਆ ਤੇ ਆਪ ਨਾਮਧਾਰੀ ਪੰਥ ਦੇ ਸਤਿਗੁਰੂ ਸਰੂਪ ਵਿੱਚ ਗੁਰਗੱਦੀ ਤੇ ਸੁਭਾਇਮਾਨ ਹੋਏ ਤਾਂ ਆਪ ਜੀ ਨੇ ਗੁਰੂ ਘਰ ਦੀਆਂ ਪ੍ਰੰਪਰਾਵਾਂ ਨੂੰ ਇਵੇਂ ਕਮਾਇਆ, ਸੰਭਾਲ਼ਿਆ ਤੇ ਪ੍ਰਚਾਰਿਆ ਕਿ ਨਾਮਧਾਰੀ ਪੰਥ ਨੂੰ ਦੁਨੀਆਂ ਵਿੱਚ ਇੱਕ ਵਿੱਲਖਣ, ਸਾਬਤ-ਸੂਰਤ ਸਿਖੀ ਸਰੂਪ ਵਾਲੀ ਪਹਿਚਾਣ ਦਵਾਈ। ਨਵੇਕਲੇ ਤੇ ਆਧੁਨਿਕ ਤੌਰ ਤਰੀਕਿਆਂ ਨਾਲ ਆਪ ਜੀ ਸਿੱਖੀ ਦੀ ਪਹਿਚਾਣ ਦੁਨੀਆਂ ਵਿੱਚ ਕਰਵਾਉਣ ਵਾਸਤੇ ਯਤਨਸ਼ੀਲ਼ ਰਹਿੰਦੇ। ਫੇਰ ਚਾਹੇ ਕਛਿਹਰੇ ਤੇ ਪੱਗਾਂ ਵਿੱਚ ਹਾਕੀ ਖੇਲਦੇ ਨਾਮਧਾਰੀ ਨੋਜਵਾਨ ਹੋਣ,ਗੁਰਮਤਿ ਤੇ ਸ਼ਾਸਤਰੀ ਸੰਗੀਤ ਵਿੱਚ ਵੱਡੇ ਵੱਡੇ ਉਸਤਾਦਾਂ ਦੇ ਬਰਾਬਰ ਬੈਠੇ ਆਪ ਜੀ ਵੱਲੋਂ ਸਿੱਖੇ ਨਾਮਧਾਰੀ ਸੰਗੀਤਕਾਰ ਹੋਣ,ਵਿਸ਼ਵ ਭਰ ਵਿੱਚ ਖੇਤੀਬਾੜੀ ਦੇ ਬੀਜਾਂ ਦੀ ਮੂਹਰਲੀ ਕਤਾਰ ਦੀ ਨਾਮਧਾਰੀ ਸੀਡਜ਼ ਕੰਪਨੀ ਹੋਵੇ ਆਦਿ ਇਹ ਸਭ ਨਾਮਧਾਰੀਆਂ ਨੂੰ ਇੱਕ ਵੱਖਰੀ ਪਛਾਣ ਦਵਾਉਣ ਵਾਲੀਆਂ ਹੀ ਪ੍ਰਾਪਤੀਆਂ ਸਨ ਜਿਨਾਂ ਪਿੱਛੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਦੂਰ ਅੰਦੇਸ਼ੀ ਸੋਚ ਹੀ ਸੀ। ਸਾਲ 1991 ਦਾ ਵਾਕਿਆ ਹੈ,ਹਿਰਦੈ ਰੋਗ ਕਾਰਨ ਡਾਕਟਰਾਂ ਨੇ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਓਪਨ ਹਾਰਟ ਸਰਜਰੀ ਭਾਵ ਬਾਈਪਾਸ ਆਪ੍ਰੇਸ਼ਨ ਦੀ ਸਲਾਹ ਦਿੱਤੀ।ਉਸ ਵਕਤ ਅੱਜਕਲ ਵਰਗੀਆਂ ਤਕਨੀਕਾਂ ਨਹੀਂ ਸਨ।ਛਾਤੀ ਤੇ ਵੱਡਾ ਸਾਰਾ ਚੀਰਾ ਦੇਣਾ,ਪਟ ਵਿੱਚੋਂ ਇੱਕ ਨਾੜੀ ਕੱਢ ਕੇ ਦਿਲ ਦੀ ਬੰਦ ਨਾੜੀ ਦੇ ਨਾਲ ਉਹ ਨਾੜ ਬਾਈਪਾਸ ਕਰ ਖੂਨ ਦੀ ਸਪਲਾਈ ਚਾਲੂ ਕਰਨੀ ਬੜਾ ਜ਼ੋਖਿਮ ਭਰਿਆ ਤੇ ਖਤਰਨਾਕ ਓਪਰੇਸ਼ਨ ਹੁੰਦਾ ਹੈ। ਜਿਸ ਵਿੱਚ ਮਰੀਜ਼ ਦੀ ਜਾਨ ਨੂੰ ਵੱਡਾ ਖਤਰਾ ਹੁੰਦਾ ਹੈ।ਹਾਜ਼ਰਾ ਹਜ਼ੂਰ ਸਤਿਗੁਰੂ ਉਦੈ ਸਿੰਘ ਜੀ ਅਕਸਰ ਇਹ ਬਚਨ ਕਰਿਆ ਕਰਦੇ ਹਨ ਕਿ ਸਤਿਗੁਰੂ ਜੀ ਦੇ ਹਰ ਕੰਮ ਵਿੱਚ ਇੱਕ ਉਦਾਹਰਣ ਸੈੱਟ ਹੁੰਦੀ ਸੀ।ਸੋ ਆਪ ਜੀ ਨੇ ਕੁਝ ਸ਼ਰਤਾਂ ਰਖ ਇਹ ਆਪ੍ਰੇਸ਼ਨ ਕਰਨ ਦੀ ਆਗਿਆ ਦਿੱਤੀ।ਸ਼ਰਤਾਂ ਐਸੀਆਂ ਸਨ ਜੋ ਕਿ ਮੈਡੀਕਲ ਸਾਇੰਸ ਵਾਸਤੇ ਇੱਕ ਵੱਡਾ ਚੈਲੇਂਜ ਸੀ ਜਿਸ ਨਾਲ ਜਾਨ ਨੂੰ ਖਤਰਾ ਸੀ।ਇਹਨਾਂ ਵਿੱਚੋਂ ਸਤਿਗੁਰੂ ਜੀ ਵੱਲੋਂ ਰੱਖੀਆਂ ਕੁਝ ਸ਼ਰਤਾਂ ਇੰਝ ਸਨ: ਮੇਰੇ ਸਰੀਰ ਦਾ ਕੋਈ ਰੋਮ ਨਾ ਕੱਟਿਆ ਜਾਵੇ,ਮੇਰੇ ਕਕਾਰ ਮੇਰੇ ਤੋਂ ਅਲੱਗ ਨਾ ਕੀਤੇ ਜਾਣ,ਕਿਸੇ ਦਾ ਖੂਨ ਮੈਨੂੰ ਨਾ ਚੜ੍ਹਾਇਆ ਜਾਵੇ,ਕੋਈ ਐਸੀ ਦਵਾਈ ਜਾਂ ਇੰਜੈਕਸ਼ਨ ਜਿਸ ਵਿੱਚ ਅਲਕੋਹਲ ਜਾਂ ਜਿਲੇਟੀਨ ਆਦਿਕ ਹੋਵੇ ਮੈਨੂੰ ਨਾ ਦਿੱਤੇ ਜਾਣ ਆਦਿ। ਸਤਿਗੁਰੂ ਜੀ ਦੀਆਂ ਇਹਨਾਂ ਸ਼ਰਤਾਂ ਤੇ ਆਪ੍ਰੇਸ਼ਨ ਕਰਨ ਵਾਸਤੇ ਭਾਰਤ ਵਿੱਚ ਤਾਂ ਕੋਈ ਡਾਕਟਰ ਤਿਆਰ ਨਹੀਂ ਹੋਇਆ।ਪਰ ਨਾ ਮੁਮਕਿਨ ਨੂੰ ਮੁਮਕਿਨ ਵਿੱਚ ਤਬਦੀਲ ਕਰਨਾ ਤਾਂ ਸਤਿਗੁਰੂ ਜਗਜੀਤ ਸਿੰਘ ਜੀ ਦੀ ਵਿਸ਼ੇਸ਼ਤਾ ਸੀ।ਗੱਲ ਆਪ੍ਰੇਸ਼ਨ ਦੀ ਨਹੀਂ ਸੀ ਗੱਲ ਸੀ ਨਾਮਧਾਰੀ ਸਿੱਖਾਂ ਦੇ ਹਿਰਦੈ ਸਮਰਾਟ, ਉਹਨਾਂ ਦੇ ਸਤਿਗਰੂ ਦਾ ਆਪ੍ਰੇਸ਼ਨ ਹੋਣਾ ਸੀ ਜੋ ਹਰ ਸਿੱਖ ਨੂੰ ਰਹਿਤ ਮਰਯਾਦਾ ਦੇ ਧਾਰਨੀ ਹੋਣ ਵਾਸਤੇ ਦ੍ਰਿੜ ਕਰਵਾਉਂਦੇ ਹਨ। ਵਿਸ਼ਵ ਭਰ ਦੇ ਡਾਕਟਰਾਂ ਨਾਲ ਰਾਬਤਾ ਕੀਤਾ ਗਿਆ।ਅਖੀਰ ਆਸਟ੍ਰੇਲੀਆ ਦੇ ਐਡੀਲਟ ਸ਼ਹਿਰ ਦੇ ਸਰਕਾਰੀ ਹਸਪਤਾਲ ਦਾ ਡਾਕਟਰ ਰੋਜ਼ ਤੇ ਉਸਦੀ ਟੀਮ ਇਨਾਂ ਸ਼ਰਤਾਂ ਤੇ ਸਰਜਰੀ ਕਰਨ ਵਾਸਤੇ ਰਾਜ਼ੀ ਹੋਏ।ਅਖੀਰ ਸਤਿਗੁਰੂ ਜੀ ਦਾ ਅਪਰੇਸ਼ਨ ਕਾਮਯਾਬ ਹੋਇਆ। ਹਰਵਿੰਦਰ ਸਿੰਘ ਹੰਸਪਾਲ ਜੀ ਜੋ ਉਸ ਵੇਲੇ ਨਾਲ ਸਨ ਆਪਣੀ ਡਾਇਰੀ ਵਿੱਚ ਲਿਖਦੇ ਹਨ ਕਿ 'ਸਤਿਗੁਰੂ ਜੀ ਦਾ ਸਰੀਰ ਐਸਾ ਹੈ ਕਿ ਕੋਈ ਵੀ ਜ਼ਖਮ ਕਿਸੇ ਆਮ ਮਨੁਖੀ ਸਰੀਰ ਨਾਲੋਂ ਬੜੀ ਜਲਦੀ ਠੀਕ ਹੁੰਦਾ ਹੈ ਸੋ ਆਪ ਜੀ ਦੂਸਰੇ ਤੀਸਰੇ ਦਿਨ ਹੀ ਤੁਰਨ ਫਿਰਨ ਲੱਗੇ'।ਵਾਪਸੀ ਭਾਰਤ ਆਉਣ ਦੀਆਂ ਤਿਆਰੀਆਂ ਸਨ ਤਾਂ ਵੱਖੋ ਵੱਖਰੀਆਂ ਅਖਬਾਰਾਂ ਦੇ ਪੱਤਰਕਾਰ ਇਕੱਠੇ ਹੋਏ, ਸਵਾਲ ਸੀ, 'ਤੁਸੀਂ ਏਡੀ ਵੱਡੀ ਹਸਤੀ ਹੋ ਲੱਖਾਂ ਲੋਕ ਤੁਹਾਨੂੰ ਪੂਜਦੇ ਹਨ ,ਤੁਹਾਡੀ ਜਾਨ ਨੂੰ ਖਤਰਾ ਹੋ ਸਕਦਾ ਸੀ ਤੁਹਾਡੀਆਂ ਸ਼ਰਤਾਂ ਨਾਲ।ਕੀ ਤੁਸੀਂ ਇਸ ਬਾਰੇ ਸੋਚਿਆ ਨਹੀਂ ਜਾਂ ਤੁਹਾਨੂੰ ਡਰ ਨਹੀਂ ਆਇਆ?' ਸਤਿਗੁਰੂ ਜੀ ਨੇ ਹੱਸ ਕੇ ਬੜੇ ਹੀ ਧੀਰਜ ਨਾਲ ਜਵਾਬ ਦੇਂਦਿਆਂ ਬਚਨ ਕੀਤਾ ਕਿ ਇੱਕ ਸਿੱਖ ਵਾਸਤੇ ਉਸਦੇ ਗੁਰੂ ਦੇ ਹੁਕਮ ਤੋਂ ਵੱਡੀ ਕੋਈ ਚੀਜ਼ ਨਹੀਂ ਇਹ ਸਰੀਰ ਵੀ ਨਹੀਂ"। ਪੂਰੇ ਸਿੱਖ ਪੰਥ ਦੇ ਵਿਦਵਾਨਾਂ ਨੇ ਆਪ ਜੀ ਦੀ ਇਸ ਮਹਾਨਤਾ ਨੂੰ ਵਡਿਆਇਆ।ਡਾ ਸਰੂਪ ਸਿੰਘ ਅਲੱਗ ਨੇ ਆਪਣੀ ਪੁਸਤਕ ਕੇਸ ਪ੍ਰਸੰਗ ਦੇ ਪਹਿਲੇ ਐਡੀਸ਼ਨ ਵਿੱਚ ਇਸ ਘਟਨਾ ਦਾ ਉਚੇਚਿਆਂ ਜ਼ਿਕਰ ਕਰਦਿਆਂ ਸਤਿਗੁਰੂ ਜੀ ਦੀ ਉਸਤਤੀ ਕੀਤੀ ਕਿ ਕਿਵੇਂ ਉਹਨਾਂ ਆਪਣੀ ਰਹਿਤ ਨਾਲ ਕੋਈ ਸਮਝੌਤਾ ਨਹੀਂ

ਕੀਤਾ ਤੇ ਆਪਣੇ ਸਰੀਰ ਦੇ ਰੋਮਾਂ ਦੇ ਸਤਿਕਾਰ ਪ੍ਰਤੀ ਉਹਨਾ ਦੀ ਇਹ ਗੱਲ ਪੂਰੇ ਸਿੱਖ ਪੰਥ ਵਾਸਤੇ ਇੱਕ ਪ੍ਰੇਰਣਾ ਹੈ।

ਆਪ ਜੀ ਚਾਹੇ ਕਿੰਨੇ ਵੀ ਵਿਅਸਤ ਹੁੰਦੇ,ਭਾਵੇਂ ਸਾਰੀ ਸਾਰੀ ਰਾਤ ਸੰਗੀਤ ਬੈਠਕਾਂ ਵਿੱਚ ਦਰਸ਼ਨ ਦੇਂਦੇ ਜਾਂ ਆਪਣੇ ਪਿਆਰੇ ਸਿੱਖਾਂ ਦੇ ਸਮਾਜਿਕ ਮਸਲਿਆਂ ਨੂੰ ਆਪ ਸੁਲਝਾਉਣ ਵਿੱਚ ਵੀ ਆਪ ਕਿਰਪਾ ਕਰਦੇ ਪਰ ਜਦ ਸਾਰੇ ਥੱਕ ਜਾਂਦੇ ਤਾਂ ਆਪ ਫੇਰ ਇਸ਼ਨਾਨ ਕਰ ਆਸਾ ਦੀ ਵਾਰ ਵਿੱਚ ਦਰਸ਼ਨ ਦੇਂਦੇ। ਆਪਣਾ ਨਿਤਨੇਮ ਪੂਰਾ ਕਰਦੇ ਪੰਜਾਂ ਬਾਣੀਆਂ ਤੋਂ ਇਲਾਵਾ ਸੁਖਮਨੀ ਸਾਹਿਬ ਤੇ ਸ੍ਰੀ ਆਦਿ ਗੁਰੂ ਗਰੰਥ ਸਾਹਿਬ ਦੇ ਪਾਠ ਦਾ ਨਿਯਮ ਕਦੀਂ ਨਾ ਖੁੰਝਦਾ। ਇਹ ਸਭੋ ਕੁਝ ਸਹਿਜਿਆਂ ਹੀ ਆਪ ਜੀ ਦਾ ਦਰਸ਼ਨ ਕਰਦੇ ਤੇ ਸੇਵਾ ਵਿੱਚ ਜੁਟੇ ਸਿੱਖਾਂ ਦੇ ਸੁਭਾਅ ਵਿੱਚ ਵੀ ਪ੍ਰਵਿਰਤ ਹੋ ਜਾਂਦਾ। ਥੱਕਣਾ ਤੇ ਅੱਕਣਾ ਆਪ ਜੀ ਦੇ ਕੋਸ਼ ਵਿਚ ਨਹੀਂ ਸੀ। ਗੁੱਸਾ ਕੀ ਹੁੰਦਾ ਹੈ ਇੰਝ ਪਰਤੀਤ ਹੁੰਦੈ ਕਿ ਜਿਵੇਂ ਸਤਿਗੁਰੂ ਜਗਜੀਤ ਸਿੰਘ ਜੀ ਸਾਰਾ ਕੁਝ ਜਾਣਦਿਆਂ ਇਹ ਨਹੀਂ ਸੀ ਜਾਣਦੇ। ਉਹ ਤਾਂ ਪਿਆਰ ਦਾ ਸਾਗਰ ਸਨ ਪਿਆਰ ਵੰਡਣ ਵਾਲੇ ਕਿਸੇ ਵੀ ਵਿਅਕਤੀ ਨੂੰ ਉਸਦੇ ਔਗਣਾਂ ਸਮੇਤ ਵੀ ਪ੍ਰਵਾਨ ਕਰਨਾ ਉਹਨਾਂ ਦੀ ਸਖਸ਼ੀਅਤ ਦਾ ਇੱਕ ਵੱਡਾ ਗੁਣ ਸੀ। ਇਸੇ ਕਰਕੇ ਉਹ ਹਰ ਦਿਲ ਅਜ਼ੀਜ਼,ਹਰਮਨ ਪਿਆਰੇ ਤੇ ਆਪਣੇ ਔਰੇ ਵਿੱਚ ਆਉਣ ਵਾਲੇ ਹਰ ਇਨਸਾਨ ਤਾਂ ਕੀ ਜੀਵ ਜੰਤ ਦੇ ਵੀ ਹਿਰਦੈ ਵਿੱਚ ਵਸ ਜਾਂਦੇ ਸਨ।ਮੈਨੂੰ ਯਾਦ ਹੈ ਕਿ ਮੈਨੂੰ ਸਤਿਗੁਰੂ ਜਗਜੀਤ ਸਿੰਘ ਜੀ ਨੇ ਇੱਕ ਵੇਰਾਂ ਇਸ ਕਰਕੇ ਉਚੇਚਿਆਂ ਪਿਆਰ ਦਿੱਤਾ ਕਿ ਮੇਰੀ ਇੱਕ ਚਿੱਠੀ ਉੱਪਰ ਜੋ ਮੈਂ ਕਿਸੇ ਅਖਬਾਰ ਨੂੰ ਲਿਖੀ ਸੀ ਮਿਤੀ ਗੁਰਮੁਖੀ ਹਿੰਦਸਿਆਂ ਵਿੱਚ ਲਿਖੀ ਸੀ। ਉਹ ਪੰਜਾਬੀ ਨੂੰ,ਪੰਜਾਬੀ ਬੋਲਣ ਵਾਲਿਆਂ ਨੂੰ,ਪੰਜਾਬੀ ਭਾਸ਼ਾ ਦੀ ਕਿਸੇ ਵੀ ਰੂਪ ਵਿੱਚ ਸੇਵਾ ਕਰਨ ਵਾਲਿਆਂ ਕਵੀਆਂ ਲਿਖਾਰੀਆਂ ਨੂੰ ਉਚੇਚਿਆਂ ਪਿਆਰਦੇ ਸਨ। ਉਹਨਾਂ ਕਿਸੇ ਨੂੰ ਆਪਣਾ ਧਰਮ ਬਦਲਣ ਵਾਸਤੇ ਨਹੀਂ ਆਖਿਆ। ਕਿਸੇ ਨੂੰ ਨਹੀਂ ਕਿਹਾ ਕਿ ਤੂੰ ਮੈਨੂੰ ਸਤਿਗੁਰੂ ਜਾਂ ਗੁਰੂ ਆਖ ਪਰ ਵੱਡੀ ਗੱਲ ਇਹ ਸੀ ਕਿ ਬਹੁਤ ਸਾਰੇ ਰੱਬ ਤੋਂ ਮੁਨਕਰੀ ਸੁਭਾਅ ਵਾਲੇ ਲੋਕਾਂ ਨੇ ਵੀ ਆਪ ਬਾਰੇ ਬੋਲਦਿਆਂ ਜਾਂ ਲਿਖਦਿਆਂ ਆਪ ਦੀ ਮਿਕਨਾਤੀਸੀ ਸਖਸ਼ੀਅਤ ਤੋਂ ਪ੍ਰਭਾਵਿਤ ਹੁੰਦਿਆਂ ਅਤਿ ਸਤਿਕਾਰ ਨਾਲ ਸਤਿਗੁਰੂ ਸ਼ਬਦ ਦੀ ਵਰਤੋਂ ਹੀ ਕੀਤੀ।ਸਾਹਿਤ ਕਲਾ,ਖੇਡਾਂ ਆਦਿ ਦੇ ਖੇਤਰ ਵਿੱਚ ਵੱਡੀ ਸਿਰਜਨਾ ਦੇ ਨਾਲ ਨਾਲ ਆਪਜੀ ਨੇ ਅਧਿਆਤਮਿਕ ਖੇਤਰ ਵਿੱਚ ਆਪਣੇ ਸਿੱਖਾਂ ਤੋਂ ਜੋ ਨਾਮ ਜਪਾਇਆ,ਗੁਰਬਾਣੀ ਦੇ ਪਾਠੀ ਤਿਆਰ ਕੀਤੇ, ਪੁਜਾਰੀਵਾਦ ਦੀ ਪ੍ਰੰਪਰਾ ਦਾ ਖੰਡਨ ਕਰਦਿਆਂ ਪੂਰੇ ਜ਼ੋਰ ਨਾਲ ਆਪਣੇ ਸਿੱਖਾਂ ਨੂੰ ਇਹ ਦ੍ਰਿੜ ਕਰਵਾਇਆ ਕਿ ਆਪ ਗੁਰਬਾਣੀ ਪੜ੍ਹੋ, ਹਰ ਸਿੱਖ ਅਖੰਡ ਪਾਠੀ ਹੋਵੇ,ਕੀਰਤਨ ਕਰ ਸਕਦਾ ਹੋਵੇ,ਰਾਗਾਂ ਦਾ ਜਾਣਕਾਰ ਹੋਵੇ, ਕੋਈ ਐਸਾ ਨਾ ਹੋਵੇ ਜੋ ਸੂਰਜ ਚੜ੍ਹਨ ਤੇ ਸੁੱਤਾ ਹੋਵੇ, ਸਾਬਤ ਸੂਰਤ ਸਿੱਖੀ ਸਰੂਪ ਕੀ ਹੁੰਦਾ ਹੈ ਦੇਖਣਾ ਹੋਵੇ ਤਾਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਬਾਰ ਵਿੱਚ ਸਹਿਜਿਆਂ ਹੀ ਦੇਖਿਆ ਜਾ ਸਕਦਾ ਹੈ। ਆਪਣੇ ਮਗਰੋਂ ਨਾਮਧਾਰੀ ਪੰਥ ਦੀ ਵਾਗਡੋਰ ਆਪਣੇ ਜਿਹੇ ਤੇਜਸਵੀ, ਕੋਮਲ ਹਿਰਦੈ, ਗਰੀਬ ਨਿਵਾਜ ਸਤਿਗੁਰੂ ਉਦੈ ਸਿੰਘ ਜੀ ਨੂੰ ਬਖਸ਼ਣੀ ਇਹ ਵੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਦੂਰ ਅੰਦੇਸ਼ੀ ਹੀ ਸੀ।ਉਹਨਾਂ ਨੂੰ ਇਹ ਪਤਾ ਸੀ ਕਿ ਉਹਨਾਂ ਦੇ ਵਿੱਢੇ ਪ੍ਰੋਗਰਾਮਾਂ ਨੂੰ ਉਹਨਾਂ ਦੇ ਬੇਟਾ ਜੀ ਭਾਵ ਹਜ਼ੂਰ ਸਤਿਗੁਰੂ ਉਦੈ ਸਿੰਘ ਜੀ ਹੀ ਅੱਗੇ ਲਿਜਾਣ ਦੇ ਯੋਗ ਹਨ। ਉਸ ਪਿਆਰੇ ਸਤਿਗੁਰੂ ਦਾ ਚੇਤਾ ਆਨੰਦ ਹੈ ਮਹਾਂ ਆਨੰਦ ਦੁੱਖਾਂ ਦਾ ਨਾਸ਼ ਕਰਨ ਵਾਲਾ।ਅਖੀਰ ਮੈਂ ਆਪਣੇ ਲੇਖ ਨੂੰ ਗੁਰਬਾਣੀ ਦੀਆਂ ਇਹਨਾਂ ਪਾਵਨ ਸਤਰਾਂ ਨਾਲ ਸਮਾਪਤ ਕਰਦਾ ਹਾਂ।

ਚੀਤਿ ਆਵੈ ਤਾਂ ਮਹਾ ਆਨੰਦ॥
ਚੀਤਿ ਆਵੈ ਤਾਂ ਸਭਿ ਦੁਖ ਭੰਜ॥



ਸੰਪਰਕ– 98153-77811

## ਨਵਾਂ ਜ਼ਮਾਨਾ ਅਖ਼ਬਾਰ ਵਿੱਚ ਛਪਿਆ ਵਰਿਆਮ ਦਾ ਰੀਵਿਊ

### ਵਰਿਆਮ : ਸਤੰਬਰ 2020




ਵਰਿਆਮ ਆਪਣੇ ਪੰਤਾਲੀਵੇਂ ਸਾਲ ਵਿੱਚ ਵਿਚਰ ਰਿਹਾ ਹੈ। ਇਸ ਅੰਕ ਵਿੱਚ ਵਰਿਆਮ ਸੰਧੂ ਦਾ ਸ਼ਿਵ ਕੁਮਾਰ ਬਟਾਲਵੀ ਬਾਰੇ ਲੇਖ ਅਤੇ ਗੁਰਬਚਨ ਸਿੰਘ ਭੁੱਲਰ ਦਾ ਡਾ: ਹਰਿਭਜਨ ਸਿੰਘ ਬਾਰੇ ਲੇਖ ਇਸ ਪਰਚੇ ਦੀ ਨਿਵੇਕਲੀ ਸ਼ਾਨ ਬਣੇ ਹਨ। ਨਵੀਂ ਸਿੱਖਿਆ ਨੀਤੀ 2020 ਵਾਲੀ ਸੰਪਾਦਕੀ ਵਿੱਚ ਵਿਚਾਰ ਕੀਤੀ ਹੈ। ਸੁਵਰਨ ਸਿੰਘ ਵਿਰਕ ਦਾ ਮਾਈ ਅਤਰ ਕੌਰ ਮਾਈਸਰਖਾਨਾ ਬਾਰੇ ਸ਼ਬਦ ਚਿੱਤਰ ਪੜ੍ਹਨਯੋਗ ਹੈ। ਪ੍ਰਭਜੋਤ ਸੋਹੀ ਵੱਲੋਂ ਗੁਰਭਜਨ ਗਿੱਲ ਨਾਲ ਪੰਜ ਸਵਾਲਾਂ ਨਾਲ ਕੀਤੀ ਮੁਲਾਕਾਤ ਵਿਲੱਖਣ ਹੈ। ਨਵਰਾਹੀ ਘੁਗਿਆਣਵੀ ਦੀਆਂ ਰੁਬਾਈਆਂ, ਕੈਲਵੀ ਦੀਆਂ ਗਜ਼ਲਾਂ ਤੇ ਹੋਰ ਬਹੁਤ ਕੁਝ ਹੈ।

ਸੰਪਾਦਕ : ਡਾ: ਰਾਜਵੰਤ ਕੌਰ, ਪੰਨੇ : 50, ਮੁੱਲ : 40 ਰੁਪਏ, ਸੰਪਰਕ : ਮਾਸਿਕ ਵਰਿਆਮ, ਲਾਡੋਵਾਲੀ ਰੋਡ, ਜਲੰਧਰ, ਫੋਨ : 0181-2222543, ਮੋ: 98786-16996



- ਜੱਥੇਦਾਰ ਨਿਸ਼ਾਨ ਸਿੰਘ

# ਗੁਰਬਾਣੀ ਦਾ ਸਤਿਕਾਰ ਅਤੇ ਪ੍ਰਚਾਰ

-ਜੱਥੇਦਾਰ ਨਿਸ਼ਾਨ ਸਿੰਘ, ਦਿੱਲੀ

ਜਗਤ ਜਲੰਦੇ ਨੂੰ ਤਾਰਣ ਲਈ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਦਾ ਆਗਮਨ ਸੰਨ 1469 ਈ. 'ਚ ਹੋਇਆ।ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਆਤਮਿਕ ਰੂਹਾਨੀ ਗਿਆਨ ਨੂੰ ਅੱਖਰੀ ਜਾਮਾ ਪਹਿਨਾ ਕੇ 'ਗੁਰਬਾਣੀ' ਰੂਪ ਵਿਚ ਪ੍ਰਗਟ ਕੀਤਾ।ਇਸਦੇ ਨਾਲ ਹੀ ਨਾਨਕ ਨਿਰੰਕਾਰੀ ਨੇ ਆਪਣੇ ਤੋਂ ਬਾਅਦ ਅਗਲਾ ਜਾਨਸ਼ੀਨ ਭਾਈ ਲਹਿਣੇ ਨੂੰ ਥਾਪ ਕੇ "ਦੇਹਧਾਰੀ ਗੁਰੂ" ਪ੍ਰਨਾਣੀ ਦੀ ਵੀ ਨੀਂਹ ਰੱਖੀ।

ਥਾਪਿਆ ਲਹਿਣਾ ਜੀਵਦੇ ਗੁਰਿਆਈ ਸਿਰਿ ਛਤ੍ਰ ਫਿਰਾਇਆ॥(1)

ਇਥੇ ਇਕ ਸੁਆਲ ਪੈਦਾ ਹੁੰਦਾ ਹੈ।ਕੀ ਗੁਰੂ ਨਾਨਕ ਦੇਵ ਜੀ ਦੁਆਰਾਂ ਗੁਰਬਾਣੀ ਰਾਹੀਂ ਦਿੱਤਾ ਗਿਆ ਗਿਆਨ ਅਧੂਰਾ ਸੀ? ਜਿਸਨੂੰ ਸ੍ਰੀ ਸਤਿਗੁਰੂ ਅੰਗਦ ਦੇਵ ਜੀ ਨੇ ਬਾਅਦ ਵਿਚ ਸੰਪੂਰਣ ਕੀਤਾ? ਜਦੋਂ ਲੋਕਾਈ ਦੇ ਸੁਧਾਰ ਤੇ ਉਧਾਰ ਲਈ ਪਹਿਲੀ ਪਾਤਸ਼ਾਹੀ ਦੁਆਰਾ ਉਚਾਰਨ ਗੁਰਬਾਣੀ ਵਿਚਲਾ ਗਿਆਨ ਸੰਪੂਰਨ ਸੀ ਫਿਰ ਦੂਜੇ ਸ਼ਖਸੀ ਗੁਰੂ ਦੀ ਲੋੜ ਕਿਉਂ ਪਈ? ਇਸਦੇ ਜਵਾਬ ਪਖੋਂ, ਕਈ ਕਾਰਨਾਂ ਵਿਚੋਂ ਇਕ ਅਹਿਮ ਵੀਚਾਰ ਇਹ ਵੀ ਹੈ ਕਿ ਅਸਲ ਵਿਚ ਗੁਰੂ ਦੀ ਬਾਣੀ ਦਾ ਸਹੀ ਅਰਥ ਗਿਆਨ 'ਤੇ ਸਤਿਕਾਰ ਵੀ ਸਤਿਗੁਰੂ ਤੋਂ ਬਿਨਾ ਸਮਝ ਨਹੀਂ ਆਉਂਦਾ।ਗੁਰਬਾਣੀ ਵੀ ਇਸ ਗਲ ਦੀ ਪੁਸ਼ਟੀ ਕਰਦੀ ਹੈ

ਗੁਰ ਕੀ ਬਾਣੀ ਗੁਰ ਤੇ ਜਾਤੀ॥(2)

ਜਾਂ

ਦੂਖ ਰੋਗ ਸੰਤਾਪ ਉਤਰੇ ਸੁਣੀ ਸਚੀ ਬਾਣੀ
ਸੰਤ ਸਾਜਣ ਭਏ ਸਰਸੇ 'ਪੂਰੇ ਗੁਰ ਤੇ ਜਾਣੀ'॥(3)

ਇਕ ਗੱਲ ਤਾਂ ਸਪਸ਼ਟ ਹੈ ਕਿ "ਪੂਰੇ ਗੁਰੂ" ਤੋਂ ਬਿਨਾ ਗੁਰਬਾਣੀ ਦੀ ਸੋਝੀ ਵੀ ਨਾਮੁਮਕਿਨ ਹੈ।

ਸ੍ਰੀ ਸਤਿਗੁਰੂ ਨਾਨਕ ਦੇਵ ਜੀ ਦੀ ਜੋਤ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਰੂਪ 'ਚ ਪ੍ਰਗਟ ਹੋਈ।ਪਿਛਲੇ ਗੁਰੂ ਸਾਹਿਬਾਨਾਂ ਵਾਂਗ ਹੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਗੁਰਬਾਣੀ ਪ੍ਰਚਾਰ ਤੇ ਸਤਿਕਾਰ ਨੂੰ ਆਪਣੇ ਮੁੱਖ ਮੰਤਵ ਵਜੋਂ ਦ੍ਰਿੜ ਕੀਤਾ 'ਤੇ ਕਰਵਾਇਆ। ਗੁਰਬਾਣੀ ਦੀ ਪਾਵਨ ਬੀੜ ਦਾ ਸਤਿਕਾਰ ਜੋ ਸਤਿਗੁਰੂ ਅਰਜਨ ਦੇਵ ਜੀ ਦੇ ਸਮੇਂ ਤੋਂ ਹੁੰਦਾ ਆ ਰਿਹਾ ਸੀ ਉਸ ਨੂੰ ਸਾਖਿਆਤਕਾਰ ਸਤਿਗੁਰੂ ਜਗਜੀਤ ਸਿੰਘ ਜੀ ਕਰਦੇ ਰਹੇ। ਜਦੋਂ ਵੀ ਸ੍ਰੀ ਆਦਿ ਗੁਰੂ ਗ੍ਰੰਥ ਸਾਹਿਬ ਜਾਂ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਦਾ ਪ੍ਰਕਾਸ਼ ਹੁੰਦਾ ਤਾਂ ਸਤਿਗੁਰੂ ਜੀ ਆਪਣੇ ਆਸਨ ਤੋਂ ਉੱਠ ਕੇ ਪਵਿਤੱਰ ਬੀੜ ਨੂੰ ਬੜੇ ਅਦਬ ਨਾਲ ਨਮਸਕਾਰ ਕਰਦੇ। ਇਕ ਤੱਥ ਵਿਚਾਰਣ ਯੋਗ ਹੈ। ਸ੍ਰੀ ਸਤਿਗੁਰੂ



ਅਰਜਨ ਦੇਵ ਜੀ ਨੇ ਆਪਣੇ ਸਮੇਤ ਪਹਿਲੇ ਚਾਰ ਗੁਰੂ ਸਾਹਿਬਾਨਾਂ ਦੀ ਬਾਣੀ ਨੂੰ ਸੰਕਲਿਤ ਕੀਤਾ 'ਤੇ "ਪੋਥੀ ਸਾਹਿਬ" ਦੀ ਸੰਪਾਦਨਾ ਕੀਤੀ ਜਿਸਨੂੰ ਅੱਜ ਅਸੀਂ ਸ੍ਰੀ ਆਦਿ ਗੁਰੂ ਗਰੰਥ ਸਾਹਿਬ ਦੇ ਨਾਮ ਨਾਲ ਸਤਿਕਾਰ ਦਿੰਦੇ ਹਾਂ।ਇਸ ਦੇ ਅਦਬ ਵਜੋਂ ਸਤਿਗੁਰੂ ਅਰਜਨ ਦੇਵ ਜੀ ਆਪ ਭੁੰਜੇ ਸੌਂਦੇ,ਇਸਦਾ ਪ੍ਰਕਾਸ਼ ਆਪਣੇ ਤੋਂ ਉਚਾ ਰੱਖਦੇ ਅਤੇ ਆਪ ਇਸ ਅਗੇ ਮੱਥਾ ਵੀ ਟੇਕਦੇ।

ਸਤਿਗੁਰੂ ਜਗਜੀਤ ਸਿੰਘ ਜੀ ਗੁਰਬਾਣੀ ਸਤਿਕਾਰ ਨੂੰ ਬੜੀ ਬਾਰੀਕੀ ਵਜੋਂ ਦੇਖਦੇ ਸਨ। ਸ਼੍ਰੀ ਸਤਿਗੁਰੂ ਜੀ, ਗੁਰਬਾਣੀ ਦੀ ਪਾਵਨ ਬੀੜ ਦਾ ਪ੍ਰਕਾਸ਼ ਆਪਣੇ ਤੋਂ ਉੱਚਾ ਹੀ ਕਰਵਾਉਂਦੇ।ਇਸਦੇ ਨਾਲ, ਗੁਰਬਾਣੀ ਕੀਰਤਨ ਕਰਨ ਵਾਲੇ ਰਾਗੀ ਸਿੰਘਾਂ ਦੀ ਥਾਂ ਵੀ ਆਪਣੇ ਤੋਂ ਉੱਚੀ ਹੋਣੀ ਤਾਂ ਪ੍ਰਵਾਨ ਕਰ ਲੈਂਦੇ,ਪਰ ਆਪਣੇ ਆਸਨ ਤੋਂ ਇਕ ਚਾਦਰ ਦੀ ਵਿੱਥ ਜਿੰਨਾ ਵੀ ਰਾਗੀ ਸਿੰਘ ਦਾ ਨੀਵਾਂ ਬੈਠਣਾ ਪ੍ਰਵਾਨ ਨਹੀਂ ਸਨ ਕਰਦੇ ਹੁੰਦੇ। ਕਈ ਵਾਰੀ ਦੇਖਣ ਵਿਚ ਆਇਆ ਹੈ ਕਿ ਜੇ ਅਣਜਾਣ ਪੁਣੇ ਵਿਚ ਸਿੱਖਾਂ ਵਲੋਂ ਇਕ ਸੂਤਰ ਦਾ ਵੀ ਫਰਕ ਰਹਿ ਜਾਂਦਾ ਸੀ,ਤਾਂ ਸਤਿਗੁਰੂ ਜੀ ਉਸੇ ਵੇਲੇ ਜਾਂ ਤਾਂ ਰਾਗੀ ਸਿੰਘਾਂ ਹੇਠ ਹੋਰ ਵਿਛਾਈ ਕਰਵਾ ਦਿੰਦੇ ਨਹੀਂ ਤਾਂ ਆਪਣੇ ਹੇਠੋਂ ਚਾਦਰ ਕੱਢ ਕੇ, ਕੀਰਤਨੀਆਂ ਨੂੰ ਮੱਥਾ ਟੇਕ, ਫਿਰ ਆਪਣੇ ਆਸਨ 'ਤੇ ਬੈਠਦੇ।ਇਥੋਂ ਤਕ ਹੁਕਮ ਹੁੰਦਾ ਸੀ, ਕਿ ਅਰਦਾਸੀਆ ਸਿੰਘ ਵੀ ਅਰਦਾਸ ਨੀਵਾਂ ਖਲੋ ਕੇ ਨਹੀਂ ਕਰ ਸਕਦਾ ਕਿਉਂਕੀ ਸਾਡੀ ਅਰਦਾਸ ਦਾ ਮੁੱਢ ਵੀ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਦੀ ਹੀ ਬਾਣੀ ਹੈ।ਸ੍ਰੀ ਸਤਿਗੁਰੂ ਜੀ ਇਸ ਗੱਲ ਦਾ ਵੀ ਖਾਸ ਧਿਆਨ ਰੱਖਦੇ ਸਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਬੈਠੇ ਸਿੰਘ ਨਾਲੋਂ, ਗੁਰਬਾਣੀ ਕੀਰਤਨ ਕਰਨ ਵਾਲਾ ਰਾਗੀ ਸਿੰਘ ਨੀਵਾਂ ਨਹੀਂ ਬੈਠਾ ਹੋਣਾ ਚਾਹੀਦਾ।ਇਹ ਵੀ ਗੁਰਬਾਣੀ ਦਾ ਨਿਰਾਦਰ ਹੈ।ਅਜੋਕੇ ਸਮੇ ਅੰਦਰ ਦੇਖਣ ਵਿਚ ਆਉਂਦਾ ਹੈ ਕਿ ਸ੍ਰੀ ਗੁਰੂ ਗਰੰਥ ਸਾਹਿਬ ਦੀ ਤਾਬਿਆ ਬੈਠਾ ਸਿੰਘ ਕਈ ਫੁੱਟ ਉਚਾ ਬੈਠਾ ਹੁੰਦਾ ਹੈ ਤੇ ਕੀਰਤਨ ਕਰਨ ਵਾਲੇ ਨੀਂਵੇ ਬੈਠੇ ਹੁੰਦੇ ਹਨ।ਜਦਕਿ ਇਹ ਰੀਤੀ ਸ੍ਰੀ ਸਤਿਗੁਰੂ ਅਰਜਨ ਦੇਵ ਜੀ ਦੁਆਰਾ ਸਥਾਪਿਤ ਸ੍ਰੀ ਦਰਬਾਰ ਸਾਹਿਬ ਦੀ ਮਰਿਯਾਦਾ ਦੇ ਵੀ ਵਿਪਰੀਤ ਹੈ।

ਸੰਨ 1973 'ਚ ਸ੍ਰੀ ਹਰੀਮੰਦਿਰ ਸਾਹਿਬ ਦੇ ਸਰੋਵਰ ਦੀ ਕਾਰ ਸੇਵਾ ਹੋਈ।ਪ੍ਰਧਾਨ ਗੁਰਚਰਨ ਸਿੰਘ ਜੀ 'ਟੌਹੜਾ' ਨੇ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਉਦਘਾਟਨ ਕਰਨ ਲਈ ਬੇਨਤੀ ਕੀਤੀ।ਸ੍ਰੀ ਸਤਿਗੁਰੂ ਜੀ ਸਿੱਖਾਂ ਸਮੇਤ ਸ੍ਰੀ ਦਰਬਾਰ ਸਾਹਿਬ ਪਹੁੰਚੇ।ਜਦੋਂ ਪਉੜੀਆਂ ਤੋਂ ਹੇਠਾਂ ਉਤਰ ਕੇ ਸਰੋਵਰ ਦੀਆਂ ਪਰਕਰਮਾਂ ਵਿਚ ਆਏ ਤਾਂ ਸਤਿਗੁਰੂ ਜੀ ਸਿੱਧੇ ਤੁਰਨ ਦੀ ਬਜਾਏ ਹੇਠਾਂ ਵੇਖ-ਵੇਖ ਕੇ ਪੱਬਾਂ ਭਾਰ ਤੁਰਨ ਲਗੇ। ਸ.ਟੌਹੜਾ ਜੀ ਬੇਨਤੀ ਕੀਤੀ ਕਿ "ਆਪ ਜੀ ਸਿੱਧੇ ਨਹੀਂ ਤੁਰਦੇ, ਕੋਈ ਤਕਲੀਫ ਤਾਂ ਨਹੀਂ ਮਹਿਸੂਸ ਹੁੰਦੀ?" ਸਤਿਗੁਰੂ ਜੀ ਬਚਨ ਕੀਤਾ "ਜੀ ਟੌਹੜਾ ਸਾਹਿਬ ਤਕਲੀਫ ਤਾਂ ਹੈ ਮੈਨੂੰ।" ਉਹਨਾਂ ਪੁਛਿਆ ਜੀ ਤੁਸੀਂ ਹੁਣੇ

ਤਾਂ ਬਿਲਕੁਲ ਸਹੀ ਤੁਰ ਰਹੇ ਸੋ ਫਿਰ ਅਚਾਨਕ ਕੀ ਹੋ ਗਿਆ? ਗਿਆਨ ਸਾਗਰ ਸਤਿਗੁਰੂ ਜੀ ਬਚਨ ਕੀਤਾ "ਟੌਹੜਾ ਸਾਹਿਬ ਆ ਥੱਲ੍ਹੇ ਧਿਆਨ ਮਾਰੋ, ਸਾਰੇ ਪੱਥਰਾਂ ਉਤੇ ਦਾਨੀ ਸੱਜਣਾਂ ਦੇ ਨਾਮ ਲਿਖੇ ਹੋਏ ਨੇ ਤੇ ਇਹ ਨਾਮ ਗੁਰਮੁਖੀ ਵਿਚ ਲਿਖੇ ਹੋਏ ਨੇ। ਜਿਸ ਗੁਰਮੁਖੀ ਲਿਪੀ ਰਾਹੀਂ ਸਾਡੇ ਗੁਰੂ ਸਾਹਿਬਾਨਾਂ ਨੇ ਪਵਿੱਤਰ ਗੁਰਬਾਣੀ ਉਚਾਰਣ ਕਰਕੇ,ਉਸਨੂੰ ਲਿਖਤੀ ਰੂਪ ਦਿਤਾ ਹੈ,ਉਸ ਮੁਕੱਦਸ ਲਿਪੀ ਉੱਤੇ ਮੈਂ ਆਪਣਾ ਪੈਰ ਕਿਦਾਂ ਰੱਖ ਸਕਦਾ ਹਾਂ? ਇਸੀ ਕਰਕੇ ਮੈਂ ਬੜੇ ਧਿਆਨ ਨਾਲ ਵੇਖ ਵੇਖ ਕੇ ਤੁਰਦਾ ਪਿਆ ਹਾਂ।" ਟੌਹੜਾ ਜੀ ਕੋਲ ਕੋਈ ਜਵਾਬ ਨਹੀਂ ਸੀ। ਉਸਤੋਂ ਬਾਅਦ ਹਰੀ ਮੰਦਿਰ ਸਾਹਿਬ ਦੇ ਸਰੋਵਰ ਦੀਆਂ ਪਰਕਰਮਾਂ ਦਾ ਸਾਰਾ ਪੱਥਰ ਦੁਬਾਰਾ ਲਗਾਇਆ ਗਿਆ।

ਨਾਮਧਾਰੀ ਸਿੱਖਾਂ ਨੂੰ ਸਤਿਗੁਰੂ ਜੀ ਵਲੋਂ ਇਹ ਵੀ ਹੁਕਮ ਹੈ ਕਿ ਗੁਰਬਾਣੀ ਦੀ ਬੀੜ ਦਾ ਪ੍ਰਕਾਸ਼ ਉਦੋਂ ਹੀ ਕਰਨਾ ਹੈ ਜਦੋਂ ਪਾਠ ਕਰਨਾ ਹੋਵੇ।ਜੇ ਕਿਸੇ ਨੇ ਤਾਬਿਆ ਨਹੀ ਬੈਠਣਾ ਜਾਂ ਪਾਠ ਨਹੀਂ ਕਰਨਾ ਤਾਂ ਪਾਵਨ ਬੀੜ ਨੂੰ ਸੰਤੋਖ ਕੇ ਰਖਿਆ ਜਾਵੇ।ਕੇਵਲ ਪੈਸਿਆਂ ਦੀ ਖਾਤਿਰ ਸਾਰਾ ਦਿਨ ਪ੍ਰਕਾਸ਼ ਕਰਨਾ ਗੁਰਬਾਣੀ ਦਾ ਨਿਰਾਦਰ ਹੈ।ਵਰਤਮਾਨ ਸਮੇਂ ਅੰਦਰ ਗੁਰਬਾਣੀ ਦੇ ਪਾਵਨ ਸਰੂਪਾਂ ਦੀ ਬੇਅਦਬੀ ਥਾਂ-ਥਾਂ ਹੋਣ ਦੀਆਂ ਘਟਨਾਵਾਂ ਦਿਨ ਪ੍ਰਤੀ ਦਿਨ ਵੱਧਦੀਆਂ ਜਾ ਰਹੀਆਂ ਹਨ।ਇਹਨਾਂ ਬੇਅਦਬੀਆਂ ਨੂੰ ਰੋਕਣ ਲਈ ਸਤਿਗੁਰੂ ਜਗਜੀਤ ਸਿੰਘ ਜੀ ਦਾ ਇਹ ਹੁਕਮ ਲਾਹੇਵੰਦਾ ਸਾਬਿਤ ਹੋ ਸਕਦਾ ਹੈ।

ਗੁਰਬਾਣੀ ਅਨੁਸਾਰ ਸਿੱਖ ਕੌਣ? ਦਾ ਜਵਾਬ ਦਿੰਦਿਆਂ ਸਤਿਗੁਰੂ ਰਾਮਦਾਸ ਜੀ ਦੀ ਅਮਰ ਰਚਨਾ ਹੈ

ਗੁਰ ਸਤਿਗੁਰ ਕਾ ਜੋ ਸਿਖੁ<br>
ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥<br>
ਉਦਮੁ ਕਰੇ ਭਲਕੇ ਪਰਭਾਤੀ<br>
ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ॥<br>
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ<br>
ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥<br>
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ<br>
ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥(4)

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਉਪਰੋਕਤ ਗੁਰਬਾਣੀ ਵਾਕ ਅਨੁਸਾਰ ਦੱਸੇ ਗਏ ਸਿੱਖ ਦੇ ਰੋਜ਼ਾਨਾ-ਨੇਮ ਨੂੰ ਆਪਣੇ ਜੀਵਨ ਵਿਚ ਢਾਲ ਕੇ ਪ੍ਰਤੱਖ ਰੂਪਮਾਨ ਕੀਤਾ।ਸਵਾ ਪਹਿਰ ਤੜਕੇ ਦਾ ਇਸ਼ਨਾਨ ਇਨਾਂ ਨਿਯਮ ਬੱਧ ਸੀ, ਕਿ ਕਈ ਵਾਰੀਂ ਸੰਗੀਤ ਬੈਠਕਾਂ ਦੌਰਾਨ ਜੇ ਰਾਤ ਦੇ ਇਕ-ਦੋ ਵੀ ਵੱਜ ਜਾਣੇ, ਤਾਂ ਸਤਿਗੁਰੂ ਜੀ ਉਸੇ ਵੇਲੇ ਆਪਣੀ ਨੀਂਦ ਨੂੰ ਤਰਾਂਜਲੀ ਦੇ ਕੇ ਪਹਿਲਾਂ ਇਸ਼ਨਾਨ ਕਰਦੇ, ਫਿਰ ਚੌਂਕੜਾ ਮਾਰ ਕੇ ਭਜਨ ਕਰਦੇ।ਉਸ ਤੋਂ ਬਾਅਦ ਆਸਾ ਦੀ ਵਾਰ ਦਾ ਕੀਰਤਨ ਸਰਵਣ ਕਰਦੇ।ਜਦੋਂ ਕਿਤੇ ਸਫਰ ਵਿਚ ਹੁੰਦੇ ਤਾਂ ਆਸਾ ਦੀ ਵਾਰ ਦਾ ਪਾਠ ਗੁਟਕੇ ਉਤੋਂ ਹੀ ਨਿੱਜੀ ਸੇਵਕ ਕੋਲੋਂ ਸੁਣ ਲੈਂਦੇ।ਸੂਰਜ ਦੇ ਚੜ੍ਹਣ ਨਾਲ ਹੀ ਚੰਡੀ ਦੀ ਵਾਰ ਦਾ ਪਾਠ ਕਰਦੇ।ਫਿਰ ਪੰਜਾ ਬਾਣੀਆਂ ਦਾ ਪਾਠ ਕਰਦੇ।ਦੁਪਹਿਰੇ ਇਕ ਘੰਟਾ ਨਾਮ-ਸਿਮਰਨ ਅਤੇ ਗੁਰਬਾਣੀ ਕੀਰਤਨ ਜਰੂਰ ਹੁੰਦਾ।ਇਹ ਨਿਯਮ ਦੇਸ਼ਾਂ-ਵਿਦੇਸ਼ਾਂ ਵਿਚ ਹਰ ਪ੍ਰਸਥਿਤੀ ਵਿਚ ਇਸੀ ਰੂਪ ਵਿਚ ਕਾਇਮ ਰਿਹਾ।

ਗੁਰਬਾਣੀ ਸ਼ੁੱਧਤਾ ਪ੍ਰਤੀ ਸਤਿਗੁਰੂ ਜੀ ਏਨੇ ਸਤਰਕ ਰਹਿੰਦੇ ਸਨ ਕਿ ਜੇ ਕੋਈ ਵੀ ਰਾਗੀ ਸਿੰਘ ਕੀਰਤਨ ਦੌਰਾਨ ਕਿਸੀ ਇਕ ਵੀ ਲਗ-ਮਾਤਰ ਦਾ ਉਚਾਰਨ ਗਲਤ ਕਰ ਦਿੰਦਾ,ਤਾਂ ਉਸੇ ਵੇਲੇ ਉਸਦੀ ਸ਼ਬਦ ਸ਼ੁਧੀ ਕਰਵਾ ਕੇ ਉਸਨੂੰ ਸਹੀ ਉਚਾਰਨ ਕਰਨ ਲਈ ਆਖਦੇ।ਸਤਿਗੁਰੂ ਜੀ ਦਾ ਵਿਚਾਰ ਸੀ ਕਿ ਗੁਰਬਾਣੀ ਵਿਚਲੀ ਹਰ ਇਕ ਲਗ-ਮਾਤਰ ਵੀ ਆਪਣਾ ਅਰਥ ਰੱਖਦੀ ਹੈ।ਇਕ ਛੋਟੀ ਜਿਹੀ ਗਲਤ ਮਾਤਰਾ ਵੀ ਅਰਥ ਦਾ ਅਨਰਥ ਕਰ ਦਿੰਦੀ ਹੈ।

ਅਖਰ ਲਿਖੇ ਸੇਈ ਗਾਵਾ ਅਵਰ ਨ ਜਾਣਾ ਬਾਣੀ॥(5)

ਗੁਰਬਾਣੀ ਦੇ ਪ੍ਰਖਰ ਵਿਦਵਾਨ ਮਾਸਟਰ ਦਰਸ਼ਨ ਸਿੰਘ ਜੀ ਦਸਦੇ ਹੁੰਦੇ ਸਨ ਕਿ ਸਤਿਗੁਰੂ ਜਗਜੀਤ ਸਿੰਘ ਜੀ ਨੇ ਮੈਨੂੰ ਆਖਣਾ ਕਿ "ਮਾਸਟਰ ਜੀ ਜੇ ਕਿਤੇ ਮੇਰੇ ਕੋਲੋਂ ਵੀ ਗੁਰਬਾਣੀ ਪੜ੍ਹਦਿਆਂ ਕੋਈ ਗਲਤੀ ਹੋ ਜਾਵੇ ਤਾਂ ਉਸੇ ਵੇਲੇ ਮੈਨੂੰ ਦੱਸ ਦਿਆ ਕਰੋ"। ਹਾਲਾਂਕਿ ਸਤਿਗੁਰੂ ਜੀ ਸਰਬੰ ਗਿਆਤਾ ਸਨ।ਪਰ ਇਸ ਬਚਨ ਰਾਹੀਂ ਸਾਨੂੰ ਇਹ ਪਤਾ ਲਗਦਾ ਹੈ ਕਿ ਸਤਿਗੁਰੂ ਜੀ ਗੁਰਬਾਣੀ ਸ਼ੁੱਧ ਉਚਾਰਨ ਪ੍ਰਤੀ ਕਿੰਨੇ ਗੰਭੀਰ ਸਨ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਨਾਮਧਾਰੀ ਹਾਕੀ ਦੀ ਰਾਸ਼ਟਰੀ ਪੱਧਰ ਦੀ ਟੀਮ ਤਿਆਰ ਕੀਤੀ।ਬੇਸ਼ਕ ਪੰਜਾਬ ਅੰਦਰ ਹੋਰ ਵੀ ਬਹੁਤ ਸਾਰੀਆਂ ਹਾਕੀ ਦੀਆਂ ਟੀਮਾਂ ਸਿੱਖ ਸੰਸਥਾਵਾਂ ਵਲੋਂ ਚਲਾਈਆਂ ਜਾ ਰਹੀਆਂ ਸਨ ਪਰ ਨਾਮਧਾਰੀ ਇਲੈਵਨ ਇਕੋ ਇਕ ਐਸੀ ਟੀਮ ਸੀ ਜੋ ਖੇਡ ਨਾਲੋਂ ਸਿੱਖੀ ਸਿਧਾਤਾਂ ਨੂੰ ਪਹਿਲ ਦਿੰਦੀ ਸੀ।ਇਸ ਟੀਮ ਦੇ ਖਿਡਾਰੀ ਪੰਜ ਕਕਾਰਾਂ ਦੇ ਧਾਰਨੀ ਹੋ ਕੇ ਸਿਰ 'ਤੇ ਦਸਤਰ ਸਜਾ ਕੇ ਖੇਡਦੇ। ਰੋਜ਼ਾਨਾਂ ਸਣੇ-ਕੇਸੀ ਇਸ਼ਨਾਨ,ਨਾਮ ਸਿਮਰਨ ਦੇ ਨਾਲ ਪੰਜ ਬਾਣੀਆਂ ਦਾ ਪਾਠ ਵੀ ਕਰਨਾ ਹੁੰਦਾ ਸੀ। ਇਸ ਟੀਮ ਦੇ ਖਿਡਾਰੀ ਆਸਾ ਦੀ ਵਾਰ ਵੀ ਲਗਾਉਂਦੇ, ਸ਼ਾਮ ਨੂੰ ਰਹਿਰਾਸ ਦਾ ਪਾਠ ਅਤੇ ਰਾਤ ਨੂੰ ਸੌਣ ਲਗਿਆਂ ਕੀਰਤਨ ਸੋਹਿਲਾ ਵੀ ਲਾਜ਼ਮੀ ਪੜ੍ਹਦੇ। ਮੈਚ ਭਾਵੇਂ ਦੇਸ਼ 'ਚ ਹੋਵੇ ਜਾਂ ਵਿਦੇਸ਼ ਵਿਚ,ਸਤਿਗੁਰੂ ਜੀ ਵਲੋਂ ਰੋਜ਼ਾਨਾ ਗੁਰਬਾਣੀ ਪੜ੍ਹਣ ਦਾ ਸਖਤੀ ਨਾਲ ਹੁਕਮ ਸੀ।

ਸਿਖ ਪੰਥ ਦੇ ਮਹਾਨ ਵਿਦਵਾਨ ਸਵਾਮੀ ਹਰਿਨਾਮ ਦਾਸ ਜੀ

ਨੇ ਸ੍ਰੀ ਆਦਿ ਗੁਰੂ ਗ੍ਰੰਥ ਸਾਹਿਬ ਅਤੇ ਸ੍ਰੀ ਦਸਮ ਗੁਰੂ ਗਰੰਥ ਸਾਹਿਬ ਦਾ ਟੀਕਾ ਕੀਤਾ। ਸਵਾਮੀ ਜੀ ਦੇ ਟੀਕੇ ਦੀ ਇਹ ਵਿਸ਼ੇਸ਼ਤਾ ਸੀ ਕਿ ਇਹ ਕਿਸੇ ਖਾਸ ਟਕਸਾਲ ਜਾਂ ਸੰਪ੍ਰਦਾਇ ਦੇ ਵਿਚਾਰਾਂ ਨੂੰ ਮੁੱਖ ਰੱਖ ਕੇ ਨਹੀਂ ਸੀ ਲਿਖਿਆ ਗਿਆ। ਸੁਤੰਤਰ ਅਰਥ-ਵਿਚਾਰ ਹੋਣ ਕਰਕੇ ਅਤੇ ਸਿਖ ਪੰਥ ਦੇ ਆਗੂਆਂ ਦੀ ਸੰਕੀਰਨ ਸੋਚ ਕਰਕੇ ਕੋਈ ਵੀ ਇਹਨਾਂ ਟੀਕਿਆਂ ਨੂੰ ਜਲਦੀ ਪਰਵਾਣ ਕਰਨ ਲਈ ਰਾਜ਼ੀ ਨਹੀਂ ਸੀ।ਸੰਨ 1978 ਦੇ ਲਗਭਗ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਦਿ ਅਤੇ ਦਸਮ ਬਾਣੀ ਦੇ ਦੋਵੇਂ ਹੀ ਟੀਕੇ, ਸਵਾਮੀ ਜੀ ਨੂੰ,ਮੂੰਹ ਮੰਗੀ ਇਕ ਲੱਖ ਰੁਪਏ ਦੀ ਭੇਟਾ ਦੇ ਕੇ ਖਰੀਦੇ।ਹਾਲਾਂਕਿ ਨਾਮਧਾਰੀ ਪੰਥ ਦੇ ਕੁਝ ਆਗੂ, ਸ੍ਰੀ ਦਸਮ ਗ੍ਰੰਥ ਦੀ 60,000 ਰਕਮ ਅਦਾ ਕਰਨ ਲਈ ਰਾਜ਼ੀ ਨਹੀਂ ਸਨ।ਪਰ ਸਤਿਗੁਰੂ ਜੀ ਦਾ ਵਿਚਾਰ ਸੀ ਕਿ "ਸਾਨੂੰ ਸਵਾਮੀ ਹਰਨਾਮ ਦਾਸ ਦੇ ਕੰਮ ਅਤੇ ਖੇਚਲ ਦੀ ਕਦਰ ਕਰਨੀ ਚਾਹੀਦੀ ਹੈ।ਸੁਆਲ ਉਸਦੇ 60,000 ਮੰਗੇ ਦਾ ਨਹੀਂ।ਸੁਆਲ ਇਹ ਹੈ ਕਿ ਅਸੀਂ ਆਦਿ ਅਤੇ ਦਸਮ ਦੀ ਇਕੋ ਜਿਹੀ ਮਾਨਤਾ ਰੱਖਦੇ ਹਾਂ ਅਤੇ ਅਸੀਂ ਦੋਹਾਂ ਗ੍ਰੰਥ ਸਾਹਿਬਾਂ ਦੇ ਸਹੀ ਪਾਠਕ,ਪਰਚਾਰਕ ਅਤੇ ਵਾਰਸ ਹਾਂ"।(6)

ਸਤਿਗੁਰੂ ਜਗਜੀਤ ਸਿੰਘ ਜੀ ਨੇ ਗੁਰਗੱਦੀ 'ਤੇ ਸੁਭਾਇਮਾਨ ਹੋਣ ਤੋਂ ਬਾਅਦ ਸਭ ਤੋਂ ਪਹਿਲਾਂ ਆਪਨੇ ਗੁਰੂ-ਪਿਤਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੁਆਰਾ ਕੀਤੇ ਗਏ ਹੁਕਮ ਨੂੰ ਮੰਨਿਆ। ਸੰਨ 1959 'ਚ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਰੀਰ ਤਿਆਗਣ ਤੋਂ ਕੁਝ ਦਿਨ ਪਹਿਲਾਂ ਆਪਣੇ ਵੱਡੇ ਸਪੁਤਰ (ਸਤਿਗੁਰੂ ਜਗਜੀਤ ਸਿੰਘ ਜੀ) ਨੂੰ ਕੋਲ ਸੱਦ,ਚੌਂਕੀ ਤੇ ਬਿਠਾ ਇਹ ਬਚਨ ਕੀਤਾ ਸੀ ਕਿ "ਕਾਕਾ ਸਵਾ ਲੱਖ ਪਾਠ ਜਿਹੜੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ ਸ਼ੁਰੂ ਕੀਤੇ ਹਨ ਇਹ ਸਿਰੇ ਚਾੜ੍ਹਨੇ ਭਾਵੇਂ ਕੋਠਿਆਂ ਦੀਆਂ ਕੜੀਆਂ ਵਿੱਕ ਜਾਣ"।(7) ਗੁਰੂ-ਪਿਤਾ ਦੇ ਹੁਕਮ ਦੀ ਤਾਮੀਲ ਕਰਦਿਆਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਗੁਰਗੱਦੀ 'ਤੇ ਸੁਭਾਇਮਾਨ ਹੋਣ ਤੋਂ ਬਾਅਦ ਦੋ ਸਾਲਾਂ ਵਿਚ ਹੀ ਸਤਿਗੁਰੂ ਪ੍ਰਤਾਪ ਸਿੰਘ ਜੀ ਵਲੋਂ ਆਰੰਭੇ ਗਏ ਸ੍ਰੀ ਆਦਿ ਗੁਰੂ ਗਰੰਥ ਸਾਹਿਬ ਜੀ ਦੇ ਸਵਾ ਲੱਖ ਪਾਠ ਸੰਪੂਰਣ ਕਰਵਾਏ।ਸੰਨ 1961 'ਚ ਸ੍ਰੀ ਭੈਣੀ ਸਾਹਿਬ,ਦੋ ਵਾਰੀ ਸਮਾਗਮ ਕਰਕੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਅਤੇ ਵਿਸ਼ਵ ਸ਼ਾਂਤੀ ਲਈ ਸਵਾ ਲੱਖ ਪਾਠਾਂ ਦੇ ਭੋਗ ਪਾਏ ਗਏ।ਸਵਾ ਲੱਖ ਪਾਠਾਂ ਦੀ ਇਸੀ ਲੜੀ ਨੂੰ ਅਗੇ ਤੋਰਦਿਆਂ, ਸੰਨ 1974 ਈ. ਦੇ ਜਪ ਪ੍ਰਯੋਗ ਦੌਰਾਨ ਦੂਜੀ ਵਾਰ ਸਵਾ ਲੱਖ ਪਾਠਾਂ ਦੇ ਭੋਗ ਸੰਤ ਨਗਰ (ਹਰਿਆਣਾ) ਵਿਖੇ ਪਾਏ ਗਏ।20 ਅਕਤੂਬਰ 1974 ਨੂੰ ਸਮਾਪਤੀ ਦੀ ਅਰਦਾਸ ਕੀਤੀ ਗਈ।(8) ਯਾਦ ਰਹੇ 1974 'ਚ ਸੰਪੂਰਣ ਕੀਤੇ ਗਏ ਸਵਾ ਲੱਖ ਪਾਠਾਂ ਦੀ ਸ਼ੁਰੂਆਤ 1972 'ਚ ਕੀਤੀ ਗਈ ਸੀ।(9) ਸਿਰਫ ਦੋ ਸਾਲਾਂ ਅੰਦਰ ਹੀ, ਸਤਿਗੁਰੂ ਜੀ ਦਾ ਹੁਕਮ ਮੰਨਦਿਆਂ ਨਾਮਧਾਰੀ ਸਾਧ ਸੰਗਤ ਵਲੋਂ ਇਹ ਪਾਠ ਸੰਪੂਰਣ ਕੀਤੇ ਗਏ।1974 ਵਿਚ ਹੀ ਸਵਾ ਲੱਖ ਪਾਠਾਂ ਦੀ ਤੀਜੀ ਲੜੀ ਸ਼ੁਰੂ ਕੀਤੀ ਗਈ।ਕੁਝ ਕਾਰਨਾਂ ਕਰਕੇ ਇਹ ਪਾਠ ਲੰਮਾ ਸਮਾਂ ਚਲੇ। ਸੰਨ 1997 ਦੇ ਜੱਪ ਪ੍ਰਯੋਗ ਦੌਰਾਨ ਸ੍ਰੀ ਭੈਣੀ ਸਾਹਿਬ ਤੀਜੀ ਵਾਰ ਸਵਾ ਲੱਖ ਪਾਠਾਂ ਦੇ ਭੋਗ ਪਾਏ ਗਏ।(10) 19 ਅਕਤੂਬਰ ਨੂੰ 30 ਬੀੜਾਂ ਦਾ ਪ੍ਰਕਾਸ਼ ਕੀਤਾ ਗਿਆ ਜੋ ਸਭ ਚਿੱਟੇ ਬਸਤਰਾਂ ਨਾਲ ਸ਼ੁਸ਼ੋਭਿਤ ਸਨ।(11) ਇਸੀ ਸਾਲ ਹੀ ਇਕ ਲੜੀ ਸਵਾ ਲੱਖ ਪਾਠਾਂ ਦੀ ਹੋਰ ਸ਼ੁਰੂ ਕੀਤੀ ਗਈ ਜਿਸਦੇ ਤਕਰੀਬਨ 85000 ਪਾਠ ਹੋ ਚੁੱਕੇ ਸਨ ਪਰ ਸਤਿਗੁਰੂ ਜਗਜੀਤ ਸਿੰਘ ਜੀ 13 ਦਿਸੰਬਰ 2012 ਨੂੰ ਜੋਤੀ ਜੋਤ ਸਮਾ ਗਏ।ਇਸ ਲੜੀ ਤਹਿਤ ਬਾਕੀ ਦੇ ਰਹਿੰਦੇ 40000 ਕੁ ਹਜ਼ਾਰ ਪਾਠਾਂ ਦੀ ਸਮਾਪਤੀ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੀ ਕਿਰਪਾ ਸਕਦਾ ਨਾਮਧਾਰੀ ਸਾਧ ਸੰਗਤ ਵਲੋਂ 2019 ਦੇ ਬਸੰਤ ਮੇਲੇ 'ਤੇ ਹੋਈ।

ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਨੁਸਾਰ ਇਹ ਗੁਰਬਾਣੀ ਪਾਠ ਹਰ ਇਕ ਨਾਮਧਾਰੀ ਆਪਨੇ ਘਰਾਂ ਅੰਦਰ ਜਾਂ ਸ੍ਰੀ ਭੈਣੀ ਸਾਹਿਬ ਰਹਿ ਕੇ ਵੀ ਕਰਦੇ ਹਨ।ਜਿਆਦਾਤਰ ਪਾਠ ਬੇਸ਼ਕ ਸੈਂਚੀਆਂ ਤੋਂ ਹੀ ਕੀਤੇ ਜਾਂਦੇ ਹਨ ਪਰ ਮਰਿਯਾਦਾ ਉਹੀ ਨਿਭਾਉਣੀ ਹੁੰਦੀ ਹੈ ਜੋ ਅਸੀਂ ਸ੍ਰੀ ਆਦਿ ਗੁਰੂ ਗਰੰਥ ਸਾਹਿਬ ਜੀ ਤੋਂ ਪਾਠ ਕਰਨ ਲਗਿਆਂ ਧਾਰਣ ਕਰਦੇ ਹਾਂ।ਪਾਠ ਕਰਨ ਤੋਂ ਪਹਿਲਾਂ ਸਣੇ-ਕੇਸੀ ਇਸ਼ਨਾਨ,ਪੰਜ ਕਕਾਰ,ਸਾਫ ਤੇ ਸੁੱਚੇ ਬਸਤਰ ਧਾਰਣ ਕਰਨੇ ਲਾਜ਼ਮੀ ਹਨ।ਜੰਗਲ ਜਾਣ ਤੋਂ ਬਾਅਦ ਹੱਥ ਰੇਤੇ ਨਾਲ ਮਾਂਜਨੇ ਤੇ ਇਸ਼ਨਾਨ ਕਰਨਾ ਵੀ ਜਰੂਰੀ ਹੈ। ਮਲੀਨ ਬੈਡ ਜਾਂ ਸੋਫੇ ਉਤੇ ਬੈਠ ਕੇ ਪਾਠ ਕਰਨ ਦੀ ਮਨਾਹੀ ਹੈ।ਸੁੱਚਾ ਆਸਣ ਵਿਛਾ ਕੇ ਹੀ ਬੈਠਕ ਹੋ ਸਕਦੀ ਹੈ।ਸਭ ਤੋਂ ਵੱਡੀ ਵਿਲੱਖਣਤਾ ਸਵਾ ਲੱਖ ਪਾਠਾਂ ਦੀ ਇਹੀ ਰਹੀ ਹੈ ਕਿ ਇਹ ਪਾਠ ਨਾਮਧਾਰੀ ਸਾਧ ਸੰਗਤ ਵਲੋਂ ਆਪਣੇ ਸਤਿਗੁਰੂ ਜੀ ਦਾ ਹੁਕਮ ਮੰਨ ਕੇ ਸ਼ਰਧਾ ਅਤੇ ਸਤਿਕਾਰ ਅੰਦਰ ਭਿੱਜ ਕੇ ਨਿਸ਼ਕਾਮ ਭਾਵਨਾ ਨਾਲ ਕੀਤੇ ਗਏ ਹਨ। ਕਿਸੇ ਨੂੰ ਵੀ ਮਾਇਆ ਦੇ ਕੇ ਇਹ ਪਾਠ ਨਹੀਂ ਕਰਵਾਏ ਗਏ। ਇਸ ਤੋਂ ਇਲਾਵਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ 'ਚ ਹੋਣ ਵਾਲੇ ਹਰ ਸਮਾਗਮ ਅਤੇ ਮੇਲੇ ਦੌਰਾਨ ਵੀ ਸੈਂਕੜੇ ਪਾਠਾਂ ਦੇ ਭੋਗ ਪਾਏ ਜਾਂਦੇ ਰਹੇ ਹਨ।ਜੇ ਉਹਨਾਂ ਦੀ ਗਿਣਤੀ ਕਰਨ ਲਗੀਏ ਤਾਂ ਕਈ ਲੱਖ ਬਣ ਜਾਏਗੀ।

ਸਿੱਖ ਗੁਰੂ ਸਾਹਿਬਾਨਾਂ ਦੀ ਬਾਣੀ ਦਾ ਸੰਕਲਣ ਦੋ ਗ੍ਰੰਥਾਂ ਰਾਹੀਂ ਸਾਡੇ ਪਾਸ ਮੌਜੂਦ ਹੈ।ਨਾਮਧਾਰੀ ਸਿੱਖ, ਸ੍ਰੀ ਆਦਿ ਗੁਰੂ

ਗਰੰਥ ਸਾਹਿਬ ਅਤੇ ਸ੍ਰੀ ਦਸਮ ਗੁਰੂ ਗਰੰਥ ਸਾਹਿਬ, ਦੋਨਾਂ ਹੀ ਗ੍ਰੰਥਾ ਨੂੰ ਸਤਿਗੁਰੂ ਬਾਣੀ ਮੰਨ ਕੇ ਬਰਾਬਰ ਦਾ ਸਤਿਕਾਰ ਦਿੰਦੇ ਹਨ।ਦੋਨੋ ਹੀ ਪਾਵਨ ਗਰੰਥਾਂ ਨੂੰ ਵੱਖ ਕਰਕੇ ਵੇਖਣਾ ਸ੍ਰੀ ਗੁਰੂ ਨਾਨਕ ਦੇਵ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਵੱਖ ਕਰਕੇ ਵੇਖਣਾ ਹੈ।ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ 'ਚ ਆਦਿ ਬਾਣੀ ਦੇ ਸਵਾ ਲੱਖ ਪਾਠਾਂ ਦੇ ਨਾਲ ਨਾਲ ਦਸਮ ਬਾਣੀ ਵਿਚੋਂ ਚੰਡੀ ਦੀ ਵਾਰ ਦੇ ਸਵਾ-ਲੱਖ ਪਾਠਾਂ ਦੇ ਹਵਨ ਯੱਗ ਵੀ ਤਕਰੀਬਨ 6 ਵਾਰੀ ਕੀਤੇ ਗਏ।ਜਿਸਦਾ ਪ੍ਰਾਪਤ ਵੇਰਵਾ ਇਸ ਪ੍ਰਕਾਰ ਹੈ

1 - 26 ਭਾਦਰੋਂ ਸੰਨ 1964 ਈ. ਸ੍ਰੀ ਭੈਣੀ ਸਾਹਿਬ ਜੱਪ-ਪ੍ਰਯੋਗ ਦੌਰਾਨ 68,300 ਪਾਠਾਂ ਦਾ ਭੋਗ।(12)

2 - ਸੰਨ 1965 ਈ. ਸ੍ਰੀ ਭੈਣੀ ਸਾਹਿਬ 1,25,470 ਪਾਠ।(13)

3 - ਸੰਨ 1970 ਈ. ਮਸਤਾਨਗੜ੍ਹ ਜੱਪ ਪ੍ਰਯੋਗ ਦੌਰਾਨ 1,26,250 ਕੀਤੇ ਗਏ।30 ਅਸੂ ਨੂੰ ਭੋਗ ਪਿਆ।ਤਕਰੀਬਨ 300 ਪਾਠੀਆਂ ਨੇ ਹਿਸਾ ਲਿਆ।(14)

4 - ਸੰਨ 1982 ਈ. ਸ੍ਰੀ ਭੈਣੀ ਸਾਹਿਬ ਜੱਪ ਪ੍ਰਯੋਗ ਦੌਰਾਨ 30 ਸਤੰਬਰ ਤੋਂ 10 ਅਕਤੂਬਰ ਤੱਕ 1,34,962 ਪਾਠ ਕੀਤੇ ਗਏ।(15)

5 - ਸੰਨ 1999 ਖਾਲਸਾ ਸਾਜਨਾ ਦੇ 300 ਸਾਲਾ ਸ਼ਤਾਬਦੀ ਦੇ ਮੌਕੇ ਸ੍ਰੀ ਭੈਣੀ ਸਾਹਿਬ ਵਿਖੇ 11 ਨਵੰਬਰ ਤੋਂ 26 ਨਵੰਬਰ ਤੱਕ ਹਵਨ ਯੱਗ ਕੀਤਾ ਗਿਆ। ਕੁਲ 1,44,353 ਪਾਠ ਕੀਤੇ ਗਏ।(16)

6 - ਸੰਨ 2010 'ਚ ਸ੍ਰੀ ਭੈਣੀ ਸਾਹਿਬ ਹੋਲੇ ਮਹੱਲੇ ਤੋਂ ਪਹਿਲਾਂ 2 ਫਰਵਰੀ ਤੋਂ 1 ਮਾਰਚ ਤੱਕ 2,12,500 ਪਾਠ ਕੀਤੇ ਗਏ।(17)

ਸੰਨ 2010 ਦੇ ਦਿਸੰਬਰ ਮਹੀਨੇ ਦੀ 23 ਤੋਂ 1 ਜਨਵਰੀ 2011 ਤੱਕ ਦਸਮ ਪਾਤਸ਼ਾਹ ਜੀ ਦੁਆਰਾ ਰਚਿਤ ਚੌਪਈ ਦੇ ਵੀ ਸਵਾ ਲੱਖ ਪਾਠਾਂ ਦਾ ਹਵਨ ਯੱਗ ਕੀਤਾ ਗਿਆ।

ਸਵਾ-ਲੱਖ ਪਾਠਾਂ ਦੇ ਹੋਣ ਵਾਲੇ ਇਸ ਹਵਨ ਯੱਗ ਦੀ ਵੀ ਮਰਿਯਾਦਾ ਕਰੜੀ ਹੁੰਦੀ ਹੈ।ਹਵਨ ਯੱਗ ਦੌਰਾਨ ਪਾਠੀ ਸਿੰਘਾਂ ਨੂੰ ਇਕ ਸੀਮਿਤ ਦਾਇਰੇ ਅੰਦਰ ਹੀ ਰਹਿਣ ਦਾ ਹੁਕਮ ਹੁੰਦਾ ਹੈ।ਦਿਨਚਰਿਆ ਦੌਰਾਨ ਵਰਤੋਂ 'ਚ ਆਉਣ ਵਾਲਾ ਜਲ, ਕੇਵਲ ਕੁਦਰਤੀ ਸੋਮੇ ਜਿਵੇਂ ਖੂਹ,ਨਹਿਰ ਜਾਂ ਦਰਿਆ ਦਾ ਹੀ ਵਰਤਿਆ ਜਾਂਦਾ ਹੈ।ਜੰਗਲ ਜਾ ਕੇ ਹੱਥ ਰੇਤੇ ਨਾਲ ਮਾਂਜਣੇ, ਸਣੇ-ਕੇਸੀ ਇਸ਼ਨਾਨ,ਪੰਜ ਕਕਾਰਾਂ ਦੇ ਧਾਰਣੀ ਹੋ, ਅੰਮ੍ਰਿਤ ਛਕ ਕੇ ਹਰ ਸਮੇਂ ਤਿਆਰ ਬਰ ਤਿਆਰ ਰਹਿਣਾ ਪੈਂਦਾ ਹੈ।ਜਿਸ ਸਰੀਰ ਦੀ ਉਪਰੋਕਤ ਮਰਿਯਾਦਾ ਨਹੀਂ ਹੈ ਉਸਦੇ ਹੱਥ ਦਾ ਅੰਨ-ਜਲ ਗ੍ਰਹਿਣ ਨਹੀਂ ਕੀਤਾ ਜਾਂਦਾ।ਹਰ ਰੌਲ ਸਮੇਂ ਦੁਬਾਰਾ ਇਸ਼ਨਾਨ ਕਰਨਾ ਲਾਜ਼ਮੀ ਹੁੰਦਾ ਹੈ।ਇਥੋਂ ਤਕ ਕਿ ਆਪਣੇ ਕੇਸਾਂ ਨੂੰ ਕਲਫ ਲਾਉਣ ਵਾਲਾ ਵੀ ਇਸ ਯੱਗ ਵਿਚ ਹਿੱਸਾ ਨਹੀਂ ਲੈ ਸਕਦਾ।ਇਹਨਾਂ ਹਵਨ ਯੱਗਾਂ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਵੀ ਆਪਣੇ ਸਿੱਖਾਂ ਨਾਲ "ਰੌਲ" ਲਗਾਉਂਦੇ ਰਹੇ ਹਨ।

ਸਤਿਗੁਰੂ ਜਗਜੀਤ ਸਿੰਘ ਜੀ ਦਾ ਮੰਨਣਾ ਸੀ ਕਿ ਜੇ ਅਸੀਂ ਗੁਰਬਾਣੀ ਪੜ੍ਹ ਕੇ ਉਸ ਉੱਤੇ ਅਮਲ ਨਹੀਂ ਕਰਦੇ ਤਾਂ ਇਹ ਧੁਰ ਕੀ ਬਾਣੀ ਦਾ ਸਭ ਤੋਂ ਵੱਡਾ ਨਿਰਾਦਰ ਹੈ। ਮੰਨਣ ਦਾ ਨਾਮ ਹੀ ਸਿੱਖੀ ਹੈ। ਸਤਿਗੁਰੂ ਜੀ ਫੁਰਮਾਇਆ ਕਰਦੇ ਸਨ ਕਿ "ਬਾਣੀ ਇਕ ਐਸੀ ਚੀਜ਼ ਹੇ, ਇਹਨੂੰ ਕਾਗਜ਼ ਦੇ ਵਿਚ ਲਾ ਦਿਓ,ਜੜ੍ਹ ਰੂਪ ਬਣ ਜਾਂਦੀ ਹੇ। ਜੇ ਇਸ ਨੂੰ ਕੋਈ ਪੜ੍ਹ ਲਏ,ਉਹੋ ਬਾਣੀ ਚੇਤੰਨ ਰੂਪ ਬਣ ਜਾਂਦੀ ਹੈ। 'ਗੁਰਬਾਣੀ ਇਸ ਜਗ ਮਹਿ ਚਾਨਣ', ਚਾਨਣ ਤਾਂ ਹੈ ਜੇ ਉਸ ਉੱਤੇ ਅਮਲ ਕਰੋ।"


1. ਭਾ.ਗੁਰਦਾਸ ਵਾਰ 1 ਪਉੜੀ 45
2. ਸ੍ਰੀ ਆਦਿ ਗੁਰੂ ਗ੍ਰੰਥ ਸਾਹਿਬ ਪੰਨਾ - 1346
3. " 918
4. " 305
5. " 1171
6. ਬੀਤੇ ਦੀਆਂ ਪੈੜਾਂ ਭਾਗ-8. ਪੰਨਾ - 152
7. ਜੱਸ ਜੀਵਨ ਭਾਗ ਛੇਵਾਂ ਪੰਨਾ 354
8. ਤਵਾਰੀਖ ਸੰਤ ਖਾਲਸਾ ਭਾਗ ਤੀਜਾ ਪੰਨਾ - 264
9. " 203
10. ਸਤਿਜੁਗ 30 ਅਕਤੂਬਰ ਤੋਂ 5 ਨਵੰਬਰ 1997
11. ਤਵਾਰੀਖ ਸੰਤ ਖਾਲਸਾ ਭਾਗ ਤੀਜਾ ਪੰਨਾ - 834
12. " 157
13. " 166
14. " 195
15. ਬੀਤੇ ਦੀਆਂ ਪੈੜਾਂ ਭਾਗ 10 ਪੰਨਾ - 328
16. ਤਵਾਰੀਖ ਸੰਤ ਖਾਲਸਾ ਭਾਗ ਤੀਜਾ ਪੰਨਾ - 910
17. ਸਤਿਜੁਗ 25-30 ਮਾਰਚ 2010




ਸੰਪਰਕ - 99990-56361



# ਕਿਸੇ ਵੀ ਗੁਰਸਿੱਖ ਨੂੰ ਛੂਹ ਕੇ ਵੇਖ ਲਓ

-ਸਵਿੰਦਰ ਸਿੰਘ ਨਾਮਧਾਰੀ,

ਸਤਿਗੁਰੂ ਦੀ ਮਹਿਮਾ ਅਪਰੰਪਾਰ ਹੈ, ਸਤਿਗੁਰੂ ਜੀ ਦਾ ਜਸ, ਸਤਿਗੁਰੂ ਜੀ ਦੀ ਉਪਮਾ-ਵਿਸ਼ਾਲ ਵਹਿੰਦੇ ਦਰਿਆ ਸਾਗਰ ਨਾਲ ਕੀਤੀ ਜਾ ਸਕਦੀ ਹੈ। ਸਤਿਗੁਰੂ ਸੁੱਖਾਂ ਦਾ ਸਾਗਰ ਹੈ, ਖੰਡਾਂ-ਬ੍ਰਹਿਮੰਡਾਂ ਵਿੱਚ ਸਹਾਈ ਹੁੰਦਾ ਹੈ। ਗੁਰਬਾਣੀ ਵਿੱਚ ਵੀ ਲਿਖਿਆ ਮਿਲਦਾ ਹੈ-

"ਗੁਰ ਨਾਲਿ ਤੁਲਿ ਨ ਲਗਈ ਖੋਜਿ ਡਿਠਾ ਬ੍ਰਹਮੰਡੁ॥"

ਖੰਡਾਂ-ਬ੍ਰਹਿਮੰਡਾਂ ਵਿੱਚ ਸਤਿਗੁਰੂ ਵਰਗਾ ਹੋਰ ਹੈ ਹੀ ਨਹੀਂ।

ਗੱਲ ਮੈਂ ਬੇਅੰਤ ਬਖਸ਼ਿਸ਼ਾਂ ਦੇ ਭੰਡਾਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਰਨ ਲੱਗਾ ਹਾਂ, ਜਿਨ੍ਹਾਂ ਦਾ ਕੋਈ ਪਾਰਾਵਾਰ ਨਹੀਂ ਸੀ, ਜਿਵੇਂ ਕਿ-

"ਅਫਵੁਲ ਗੁਨਾਹ ਹੈ ਕਿ ਸ਼ਾਹਨ ਸ਼ਾਹ ਹੈ॥
ਕਿ ਕਾਰਨ ਕੁਨਿੰਦ ਹੈ ਕਿ ਰੋਜ਼ੀ ਦਿਹੰਦ ਹੈ॥"

ਸੱਜਣੋਂ ਸਤਿਗੁਰਾਂ ਦੀ ਹੋਂਦ ਦੇ ਬਾਰੇ ਕੀ ਕਹੀਏ, ਕੋਈ ਅਜਿਹੀ ਥਾਂ ਨਹੀਂ, ਜਿੱਥੇ ਸਤਿਗੁਰੂ ਜੀ ਦੀ ਪਹੁੰਚ ਨਾ ਹੋਵੇ। ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਕਾਇਆ-ਕਲਪ ਰੂਪੀ ਘਟਨਾਵਾਂ ਤਾਂ ਕਹਿਣ ਕਥਨ ਤੋਂ ਬਾਹਰ ਹਨ। ਉਹ ਵਿਲੱਖਣ ਹਨ। ਮੈਨੂੰ ਉਹ ਖ਼ੂਬਸੂਰਤ ਅਲਫਾਜ਼ ਜੋ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸੰਬੰਧ ਵਿੱਚ ਪੰਡਿਤ ਗੋਪਾਲ ਸਿੰਘ ਜੀ ਕਿਹਾ ਕਰਦੇ ਸਨ, ਸਤਿਗੁਰੂ ਜੀ ਦੇ ਜਸ ਬਾਰੇ ਅਸੀਂ ਕਲਿਜੁਗੀ ਜੀਵ ਕੀ ਉਪਮਾ ਕਰ ਸਕਦੇ ਹਾਂ। ਜਿਵੇਂ ਕਿ-

"ਪ੍ਰਭ ਕੋ ਜਸ ਹੈ ਸਿੰਧ ਮਹਾਨੇ॥ ਮੀਨ ਦੀਨ ਮਤਿ ਕਿਆ ਗਤਿ ਜਾਨੇ॥"

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ, ਪੂਰਨ ਕ੍ਰਿਪਾਲੂ ਸਨ, ਦੀਨ ਦੁਖੀਆਂ ਦੇ, ਗਊ ਗਰੀਬਾਂ ਦੇ ਰਖਵਾਲੇ ਸਨ। ਦਇਆ ਦੇ ਸਾਗਰ ਸਨ। ਨਾਮ ਦੇ ਦਾਤੇ ਸਨ, ਅੰਨ ਦੇ ਦਾਤੇ ਸਨ।

ਸਤਿਗੁਰੂ ਤਾਂ ਰਾਖਾ ਜਗਤ ਦਾ ਹੁੰਦਾ ਹੈ, ਭਗਤਾਂ ਦਾ ਹੁੰਦਾ ਹੈ, ਲੋਕ ਪਰਲੋਕ ਦਾ ਵੀ ਰਖਵਾਲਾ ਹੁੰਦਾ ਹੈ। ਆਪ ਜੀ ਦਾ ਪਵਿੱਤਰ ਉਪਦੇਸ਼ ਹੈ ਕਿ-

"ਹਰ ਇੱਕ ਵਾਸਤੇ ਬਖਸ਼ਸ਼ ਮੰਗੋ, ਨਫਰਤ ਨਾ ਕਰੋ, ਕਦੇ ਵੀ ਕਿਸੇ ਦਾ ਬੁਰਾ ਨਾ ਮੰਗੋ। ਚਾਹੇ ਉਹ ਸਾਨੂੰ ਬੁਰਾ ਭਲਾ ਹੀ ਕਿਉਂ ਨਾ ਕਹੇ।"

ਸ੍ਰੀ ਸਤਿਗੁਰੂ ਜੀ ਦੀਆਂ ਨਾਮਧਾਰੀਆਂ ਅਤੇ ਗ਼ੈਰ ਨਾਮਧਾਰੀਆਂ ਸੰਬੰਧੀ ਜੋ ਕਾਇਆ-ਕਲਪ ਰੂਪੀ ਘਟਨਾਵਾਂ ਹਨ, ਉਨ੍ਹਾਂ ਬਾਰੇ ਕੁਝ ਲਿਖਣਾ ਮੇਰੇ ਵੱਸ ਦੀ ਗੱਲ ਨਹੀਂ ਹੈ। ਕਿਸੇ ਵੀ ਗੁਰਸਿੱਖ ਨੂੰ ਛੂਹ ਕੇ ਵੇਖ ਲਵੋ-ਉਸ ਅੰਦਰੋਂ ਹੀ ਸਤਿਗੁਰੂ ਜੀ ਦੀ ਉਸਤਤਿ ਦੇ ਫੁਹਾਰੇ ਫੁੱਟਦੇ ਨਜ਼ਰੀਂ ਆਉਣਗੇ।

ਮੈਂ ਸ੍ਰੀ ਸਤਿਗੁਰੂ ਜੀ ਦੇ ਪਰਉਪਕਾਰਾਂ ਦੀ ਸਿਫਤ-ਸਲਾਹ ਸੂਬਾ ਸਤਨਾਮ ਸਿੰਘ ਜੀ (ਨੈਰੋਬੀ ਵਾਲੇ) ਜੋ ਅਜਕਲ ਆਸਟ੍ਰੇਲੀਆ ਵਿੱਚ ਨਿਵਾਸ ਰੱਖਦੇ ਹਨ, ਉਨ੍ਹਾਂ ਦੇ ਦੱਸਣ ਅਨੁਸਾਰ ਕਰਦਾ ਹਾਂ-ਇੱਕ ਵਾਰ ਕਿਸੇ ਹੋਲੇ ਮਹੱਲੇ ਦੇ ਅਵਸਰ ਤੇ ਆਪਣੇ ਛੋਟੇ ਭਰਾ ਕੁਲਵੰਤ ਸਿੰਘ ਨਾਲ ਸ੍ਰੀ ਭੈਣੀ ਸਾਹਿਬ ਸੰਤ ਜਗਤਾਰ ਸਿੰਘ ਜੀ ਦੇ ਕਮਰੇ ਵਿੱਚ ਬੈਠੇ ਸੀ। ਹਾਜ਼ਰਾ-ਹਜ਼ੂਰ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਵੀ (ਉਸ ਵੇਲੇ ਠਾਕੁਰ ਉਦੈ ਸਿੰਘ ਜੀ ਦੇ ਰੂਪ ਵਿੱਚ) ਉੱਥੇ ਸੁਭਾਇਮਾਨ ਸਨ। ਆਪਸੀ ਵਿਚਾਰ ਵਟਾਂਦਰਾਂ ਚੱਲ ਰਿਹਾ ਸੀ। ਸਤਿਗੁਰੂ ਜੀ ਦੀ ਉਪਮਾ ਬਾਰੇ ਵਿਚਾਰ ਚੱਲ ਰਹੇ ਸੀ ਕਿ ਸ੍ਰੀ ਸਤਿਗੁਰੂ ਜੀ ਵਲੋਂ ਇੱਕ ਸੇਵਕ ਰਾਹੀਂ ਜਲਦੀ ਆਉਣ ਦਾ ਸੁਨੇਹਾ ਆ ਗਿਆ। ਅਸੀਂ ਚਾਰੋਂ ਹੀ ਭੱਜੇ ਗਏ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿੱਚ ਨਮਸਕਾਰ ਕਰ ਹੱਥ ਜੋੜ ਖਲੋ ਗਏ। ਸ੍ਰੀ ਸਤਿਗੁਰੂ ਜੀ ਕੋਲ ਇੱਕ ਗੁਰਸਿੱਖ ਨੋਕਦਾਰ ਦਸਤਾਰ ਸਜਾਈ, ਪੈਂਟ-ਬੁਰਸ਼ਟ ਪਾਈ ਬੈਠਾ ਹੋਇਆ ਸੀ। ਸ੍ਰੀ ਸਤਿਗੁਰੂ ਜੀ ਨੇ ਮੁਸਕਰਾਂਦਿਆਂ ਹੋਇਆ ਠਾਕੁਰ ਉਦੈ ਸਿੰਘ ਜੀ ਵੱਲ ਇਸ਼ਾਰਾ ਕਰ ਉਸ ਗੁਰਸਿੱਖ ਦੀ ਗੱਲ

ਸੁਨਣ ਲਈ ਕਹਿ ਕੇ ਨਾਲ ਦੇ ਕਮਰੇ ਵਿੱਚ ਚਲੇ ਗਏ।

ਠਾਕੁਰ ਉਦੈ ਸਿੰਘ ਜੀ ਨੇ ਅਤੇ ਅਸਾਂ ਨੇ ਵੀ ਉਸ ਸੱਜਣ ਪੁਰਸ਼ ਨੂੰ ਸ੍ਰੀ ਸਤਿਗੁਰੂ ਜੀ ਨਾਲ ਹੋਏ ਬਚਨਾਂ ਬਾਰੇ ਪੁੱਛਿਆ ਤਾਂ ਉਸ ਦੱਸਿਆ ਕਿ ਮੈਂ ਇੱਕ ਅਕਾਲੀ ਪਰਿਵਾਰ ਵਿੱਚੋਂ ਹਾਂ ਅਤੇ ਦੇਹਧਾਰੀ ਗੁਰੂਆਂ ਦੇ ਵਿਰੁੱਧ ਬਹੁਤ ਹੀ ਬੋਲਿਆ ਕਰਦਾ ਸੀ। ਗੱਲ ਮੈਂ ਉਸ ਵੇਲੇ ਦੀ ਦੱਸਣ ਲੱਗਾ ਹਾਂ ਜਦੋਂ ਮੇਰੀ ਉਮਰ 18-19 ਕੁ ਵਰ੍ਹਿਆਂ ਦੀ ਸੀ। ਮੈਂ ਉਸ ਵੇਲੇ ਮਾਨਸਿਕ ਅਵਸਥਾ ਕਾਰਨ ਬਹੁਤ ਅਪਸੈੱਟ ਰਹਿੰਦਾ ਸੀ, ਪਰੇਸ਼ਾਨ ਰਹਿੰਦਾ ਸੀ। ਪਰੇਸ਼ਾਨੀ ਦੀ ਹਾਲਤ ਵਿੱਚ ਹੀ ਮੈਂ ਆਂਢ-ਗੁਆਂਢ ਅਤੇ ਆਪਣੇ ਸਾਕ ਸੰਬੰਧੀਆਂ ਨਾਲ ਵੀ ਬਹੁਤ ਭੈੜਾ ਬੋਲਣ ਲੱਗ ਪਿਆ। ਹਰ ਇੱਕ ਨਾਲ ਮੰਦਾ-ਫਿੱਕਾ ਬੋਲਣਾ, ਮਾੜਾ ਵਿਹਾਰ ਕਰਨਾ, ਇਹ ਮੇਰਾ ਸੁਭਾਅ ਜਿਹਾ ਬਣ ਗਿਆ ਸੀ। ਘਰ ਦਿਆਂ ਨੂੰ ਪਿੰਡ ਵਾਲਿਆਂ ਨੇ ਕਿਸੇ ਸਿਆਣੇ ਨੂੰ ਵਿਖਾਲਣ ਲਈ ਕਿਹਾ। ਘਰ ਦੇ ਇੱਕ ਸਾਧ ਕੋਲ ਲੈ ਗਏ। ਉਸ ਮੰਤਰ ਦਿੱਤਾ, ਉਸਦਾ ਜਾਪ ਕਰਨ ਤੇ ਵੀ ਕੋਈ ਫਰਕ ਨਾ ਪਿਆ। ਬਲਕਿ ਮੇਰੀ ਅਵਸਥਾ ਹੋਰ ਵੀ ਖਰਾਬ ਹੋ ਗਈ। ਦਿਮਾਗ ਖਰਾਬ ਹੋ ਗਿਆ। ਮੇਰਾ ਇੱਕ ਦਮ ਭੱਠਾ ਹੀ ਬੈਠ ਗਿਆ। ਘਰ ਦਿਆਂ ਪਰੇਸ਼ਾਨ ਹੋ ਕੇ ਮੇਰਾ ਇਲਾਜ ਕਈ ਥਾਂ ਕਰਵਾਇਆ, ਜਾਦੂ ਟੂਣੇ ਵੀ ਕੀਤੇ, ਕੋਈ ਡੇਰਾ ਵੀ ਨਾ ਛੱਡਿਆ। ਹਰ ਥਾਂ ਤੇ ਮੱਥਾ ਰਗੜ ਕੇ ਵੇਖ ਲਿਆ, ਪਰ ਕੋਈ ਫਰਕ ਨਾ ਪਿਆ। ਪਰ ਕਿਸੇ ਵੇਲੇ ਕੁਝ ਕੁ ਠੀਕ ਹੋਣਾ ਤਾਂ ਮੈਂ ਅਕਾਲ ਪੁਰਖ ਅੱਗੇ ਅਰਜੋਈਆਂ ਕਰਨੀਆਂ, ਪੀਰਾਂ ਫਕੀਰਾਂ ਨੂੰ ਮੁੱਖ ਰੱਖ ਅਰਦਾਸਾਂ ਕਰਨੀਆਂ- ਕਿ ਹੇ ਦਾਤਾ ਜੀ, ਹੇ ਮਹਾਂਪੁਰਸ਼ੋ ਮੈਨੂੰ ਇਸ ਪਰੇਸ਼ਾਨੀ ਵਿੱਚੋਂ ਬਾਹਰ ਕੱਢੋ। ਮੇਰੇ ਘਰਦਿਆਂ ਨੇ ਵੀ ਬਹੁਤ ਹੱਥ ਪੈਰ ਮਾਰੇ, ਪਰ ਮੇਰੀ ਪਰੇਸ਼ਾਨੀ ਤਾਂ ਦੂਰ ਹੋਣ ਦਾ ਨਾਂ ਹੀ ਨਾ ਲਵੇ। ਮੈਂ ਬਾਵਰਾ ਜਿਹਾ, ਪਾਗਲਾਂ ਵਾਂਗ ਦਿਨ ਕੱਟੀ ਜਾ ਰਿਹਾ ਸੀ।

ਤੇ ਅਖੀਰ ਇੱਕ ਘਟਨਾ ਵਾਪਰ ਗਈ। ਮੈਂ ਪਰੇਸ਼ਾਨ ਅਵਸਥਾ ਵਿੱਚ ਇੱਕ ਵਾਰ ਘਰ ਤੋਂ ਥੋੜ੍ਹੀ ਦੂਰੀ ਤੇ ਵਗ ਰਹੀ ਨਹਿਰ ਦੇ ਕੰਢੇ ਚੱਲਦਾ ਚੱਲਦਾ ਬੜੀ ਦੂਰ ਨਿਕਲ ਗਿਆ। ਗਰਮੀ ਦਾ ਮੌਸਮ ਸੀ। ਪਿਆਸ ਨੇ ਆਣ ਸਤਾਇਆ ਅਤੇ ਫਿਰ ਇੱਕ ਨਲਕਾ ਨਜ਼ਰੀਂ ਪਿਆ, ਮੈਂ ਪਾਣੀ ਪੀਤਾ, ਪਿਆਸ ਬੁਝਾਈ, ਨਹਿਰ ਤੋਂ ਪਾਣੀ ਮੈਂ ਨਹੀਂ ਸੀ ਪੀਂਦਾ ਕਿਉਂਕਿ ਮੈਂ ਸਮਝਦਾ ਸਾਂ ਕਿ ਨਹਿਰ ਦਾ ਪਾਣੀ ਸਾਫ ਨਹੀਂ। ਖੈਰ ! ਮੈਂ ਜਿਸ ਵੇਲੇ ਨਲਕੇ ਤੋਂ ਪਾਣੀ ਪੀ ਰਿਹਾ ਸੀ ਤਾਂ ਮੇਰੀ ਨਜ਼ਰ ਨਹਿਰ ਦੇ ਕੰਢੇ ਵੱਲ ਪਈ, ਤਾਂ ਕੀ ਵੇਖਿਆ ਕਿ ਇੱਕ ਦੁੱਧ ਚਿਟੜੇ ਗੁਰਮੁਖੀ ਪਹਿਰਾਵੇ ਵਿੱਚ ਇੱਕ ਗੁਰਮੁਖ ਪਿਆਰਾ ਬਜ਼ੁਰਗ ਨਹਿਰ ਤੋਂ ਜਲ ਛਕ ਰਿਹਾ ਸੀ। ਉਸ ਬਜ਼ੁਰਗ ਨੂੰ ਨਹਿਰ ਤੋਂ ਪਾਣੀ ਪੀਂਦਿਆਂ ਵੇਖ ਮੇਰੇ ਅੰਦਰ ਘਿਰਣਾ ਜਿਹੀ ਆ ਗਈ ਕਿ ਇਹ ਨਹਿਰ ਤੋਂ ਗੰਦਾ ਪਾਣੀ ਪੀ ਰਿਹਾ ਹੈ। ਇਸੇ ਦੌਰਾਨ ਉਸ ਬਜ਼ੁਰਗ ਦੀ ਨਜ਼ਰ ਮੇਰੇ ਤੇ ਪਈ, ਬੜੀ ਗਹੁ ਨਾਲ ਵੇਖ, ਉਹ ਮੈਨੂੰ ਪੁੱਛਣ ਲੱਗਾ ਕਿ ਭਾਈ ਸਿੱਖਾ ਕੀ ਗੱਲ ਹੈ, ਤੂੰ ਪਰੇਸ਼ਾਨ ਜਿਹਾ ਲੱਗ ਰਿਹਾ ਹੈਂ? ਤੂੰ ਠੀਕ ਨਹੀਂ ਲੱਗ ਰਿਹਾ। ਉਸ ਬਜ਼ੁਰਗ ਤੋਂ ਏਨੀ ਗੱਲ ਸੁਣ ਕੇ ਮੈਨੂੰ ਗੁੱਸਾ ਜਿਹਾ ਆ ਗਿਆ, ਮੈਂ ਆਪਣੇ ਖਰ੍ਹਵੇ ਸੁਭਾਅ ਅਨੁਸਾਰ ਉਸ ਨੂੰ ਅੱਗੋਂ ਕਿਹਾ- ਬਾਬਾ ! ਤੂੰ ਆਪਣਾ ਕੰਮ ਕਰ, ਤੈਨੂੰ ਕੀ, ਮੈਂ ਪਰੇਸ਼ਾਨ ਹੋਵਾਂ ਜਾਂ ਨਾ ਹੋਵਾਂ, ਤੂੰ ਆਪਣੇ ਰਾਹੇ ਪੈ। ਮੈਂ ਬੜਾ ਹੀ ਰੁੱਖਾ ਜਿਹਾ ਜਵਾਬ ਦਿੱਤਾ।

ਫਿਰ ਮੈਂ ਉਸਨੂੰ ਕਿਹਾ ਕਿ ਤੂੰ ਤਾਂ ਨਹਿਰ ਤੋਂ ਪਾਣੀ ਪੀ ਰਿਹਾ ਸੀ, ਤੈਨੂੰ ਤਾਂ ਇਹ ਵੀ ਨਹੀਂ ਪਤਾ ਲੱਗਾ ਕਿ ਨਹਿਰ ਦਾ ਪਾਣੀ ਗੰਦਾ ਹੈ। ਤੈਨੂੰ ਤਾਂ ਇਤਨੀ ਵੀ ਹੋਸ਼ ਨਹੀਂ ਅਤੇ ਮੈਨੂੰ ਕਹਿ ਰਿਹਾ ਹੈਂ ਕਿ ਤੂੰ ਪਰੇਸ਼ਾਨ ਨਜ਼ਰੀਂ ਆ ਰਿਹੈਂ। ਪਰ ਉਹ ਮੇਰੇ ਰੁੱਖੇਪਣ ਨੂੰ ਨਜ਼ਰਅੰਦਾਜ਼ ਕਰ, ਫਿਰ ਕੁਝ ਮੁਸਕਰਾ ਕੇ ਬੜੇ ਹੀ ਠਰੰਮੇ ਨਾਲ ਕਹਿਣ ਲੱਗਾ ਕਿ ਕਾਕਾ ਗੁੱਸਾ ਨਾ ਕਰ, ਮੈਂ ਤਾਂ ਤੇਰਾ ਚਿਹਰਾ ਉਤਰਿਆ ਵੇਖ, ਤੇਰੇ ਚਿਹਰੇ ਤੇ ਰੌਣਕ ਨਾ ਵੇਖ ਕੇ ਹੀ ਤੈਨੂੰ ਪੁੱਛਿਆ ਕਿ ਤੂੰ ਡਾਹਢਾ ਹੀ ਪਰੇਸ਼ਾਨ ਜਿਹਾ ਨਜ਼ਰੀਂ ਆ ਰਿਹਾ ਹੈਂ। ਉਸ ਬਜ਼ੁਰਗ ਵਲੋਂ ਇਤਨੀ ਹਮਦਰਦੀ ਭਰੀ ਗੱਲ ਕਰਨ ਤੋਂ ਮੈਂ ਕੁਝ ਸ਼ਰਮਿੰਦਾ ਜਿਹਾ ਹੋ ਸੋਚਣ ਲੱਗਾ ਕਿ ਇਹ ਮੈਨੂੰ ਪਿਆਰ ਨਾਲ ਪੁੱਛ ਰਿਹਾ ਹੈ, ਤੇ ਮੈਂ ਇਸਨੂੰ ਬੜਾ ਰੁੱਖਾ ਜਿਹਾ ਬੋਲ ਰਿਹਾ ਹਾਂ। ਫਿਰ ਮੈਂ ਬੜੀ ਹੀ ਨਿਮਰਤਾ ਨਾਲ ਹੱਥ ਜੋੜ ਕਹਿਣ ਲੱਗਾ ਕਿ ਹਾਂ, ਬਜ਼ੁਰਗੋ ਮੈਂ ਬਹੁਤ ਹੀ ਪਰੇਸ਼ਾਨ ਹਾਂ। ਅਤੇ ਇਹ ਹਾਲਤ ਮੇਰੀ ਕਾਫੀ ਚਿਰ ਪਹਿਲਾਂ ਤੋਂ ਹੈ। ਇਤਨਾ ਸੁਣ ਬਜ਼ੁਰਗ ਨੇ ਮੈਨੂੰ ਬੜੇ ਹੀ ਪਿਆਰ ਨਾਲ ਪੁੱਛਿਆ ਕਿ ਕਾਕਾ ਦੱਸ ਕੀ ਪਰੇਸ਼ਾਨੀ ਹੈ ਤੈਨੂੰ। ਕੰਮਕਾਰ ਦੀ ਹੈ, ਪਰਿਵਾਰਕ ਪਰੇਸ਼ਾਨੀ ਹੈ, ਰਿਸ਼ਤੇਦਾਰਾਂ ਵੱਲੋਂ ਹੈ। ਦੱਸ ਪਰੇਸ਼ਾਨੀ ਕਾਹਦੀ ਹੈ? ਤਾਂ ਫਿਰ ਅੱਗੋਂ ਮੈਂ ਹੱਥ ਜੋੜ ਕਿਹਾ ਕਿ ਹੇ ਬਜ਼ੁਰਗੋ ਮੇਰੀ ਸਮਝ ਵਿੱਚ ਕੁਝ ਨਹੀਂ ਆ ਰਿਹਾ ਕਿ ਮੈਂ ਪਰੇਸ਼ਾਨ ਕਿਉਂ ਹਾਂ। ਹਰ ਵੇਲੇ ਮਨ ਪਰੇਸ਼ਾਨ ਰਹਿੰਦਾ ਹੈ, ਬੇਚੈਨ ਜਿਹਾ ਰਹਿੰਦਾ ਹਾਂ।

ਕਈ ਸਾਲਾਂ ਤੋਂ ਇਵੇਂ ਹੀ ਚੱਲ ਰਿਹਾ ਹੈ। ਬੜੇ ਉਪਾਅ ਕਰਵਾਏ ਹਨ, ਇਲਾਜ ਕਰਵਾਏ ਹਨ। ਬੜੇ ਹੀ ਸਾਧਾਂ ਕੋਲ ਗਿਆ ਹਾਂ, ਡੇਰਿਆਂ ਤੇ ਗਿਆ ਹਾਂ। ਏਥੇ ਵੀ ਜਾਹ ! ਉੱਥੇ ਵੀ ਜਾਹ !! ਕੋਈ ਥਾਂ ਨਹੀਂ ਛੱਡੀ ਪਰ ਇਹ ਪਰੇਸ਼ਾਨੀ ਐਸੀ ਹੈ ਕਿ ਪਿੱਛਾ ਹੀ ਨਹੀਂ ਛੱਡਦੀ।

ਅੱਛਾ ਸਭ ਥਾਂ ਤੇ ਜਾ ਆਇਆ ਹੈਂ, ਕੋਈ ਥਾਂ ਨਹੀਂ ਛੱਡੀ? ਹਾਂ ਜੀ, ਹਾਂ ਕੋਈ ਥਾਂ ਨਹੀਂ ਛੱਡੀ।...... ਪਰ ਮੈਨੂੰ ਲੱਗਦੈ ਕਿ ਤੂੰ ਇੱਕ ਜਗ੍ਹਾ ਅਜੇ ਨਹੀਂ ਗਿਆ। ਮੈਂ ਪੁੱਛਿਆ ਉਹ ਕਿਹੜੀ ਜਗ੍ਹਾ ਹੈ? ਉਹ ਭਾਈ ਗੁਰਸਿੱਖਾ, ਉਹ ਹੈ ਸ੍ਰੀ ਭੈਣੀ ਸਾਹਿਬ, ਨਾਮਧਾਰੀ ਗੁਰਸਿੱਖਾਂ ਦਾ ਮੱਕਾ।

ਜਦੋਂ ਉਸ ਬਜ਼ੁਰਗ ਨੇ ਮੇਰੇ ਸਾਹਮਣੇ ਨਾਮਧਾਰੀਆਂ ਦਾ ਨਾਮ

ਲਿਆ, ਸ੍ਰੀ ਭੈਣੀ ਸਾਹਿਬ ਦਾ ਨਾਮ ਲਿਆ ਤਾਂ ਮੇਰੇ ਸਰੀਰ ਵਿੱਚ ਇੱਕਦਮ ਅੱਗ ਜਿਹੀ ਲੱਗ ਗਈ। ਮੈਂ ਗੁੱਸੇ ਨਾਲ ਭਰ ਗਿਆ ਅਤੇ ਗੁੱਸੇ ਵਿੱਚ ਹੀ ਮੈਂ ਉਸਨੂੰ ਕਿਹਾ ਕਿ ਮੈਂ ਉਨ੍ਹਾਂ ਗੁਰੂ ਦੰਭੀਆਂ, ਪਾਖੰਡੀਆਂ, ਨਾਮਧਾਰੀਆਂ ਦੇ ਡੇਰੇ ਬਿਲਕੁਲ ਨਹੀਂ ਜਾਣਾ। ਉਹ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਨਹੀਂ ਮੰਨਦੇ। ਮੈਂ ਬਹੁਤ ਹੀ ਅਵਾ-ਤਵਾ ਬੋਲਦਾ ਰਿਹਾ, ਉਟ-ਪਟਾਂਗ ਬੋਲੀ ਗਿਆ। ਪਰ ਉਹ ਬਜ਼ੁਰਗ ਸੁਣਦਾ ਰਿਹਾ। ਫਿਰ ਉਹ ਬੜੇ ਹੀ ਠਰੰਮੇ ਨਾਲ, ਸਹਿਜ ਭਾ ਨਾਲ ਕਹਿਣ ਲੱਗਾ ਕਿ ਭਾਈ! ਤੂੰ ਆਪ ਹੀ ਤਾਂ ਕਿਹਾ ਕਿ ਤੂੰ ਹਰ ਥਾਂ ਤੇ ਹੋ ਆਇਆ ਹੈਂ। ਪੀਰਾਂ ਫਕੀਰਾਂ ਕੋਲ ਜਾ ਆਇਆ ਹੈਂ। ਪਰ ਮੈਂ ਤਾਂ ਤੈਨੂੰ ਇਹੋ ਕਿਹਾ ਹੈ ਕਿ ਤੂੰ ਸਭ ਥਾਈਂ ਕਿਵੇਂ ਹੋ ਆਇਆ ਹੈਂ। ਇੱਕ ਥਾਂ ਸ੍ਰੀ ਭੈਣੀ ਸਾਹਿਬ ਹੈ, ਓਥੇ ਵੀ ਇੱਕ ਵਾਰ ਜਾ ਕੇ ਵੇਖ। ਨਾਲੇ ਫਿਰ ਤੂੰ ਕਿਵੇਂ ਇਹ ਸੋਚ ਲਿਆ ਕਿ ਨਾਮਧਾਰੀ ਪਾਖੰਡੀ ਹਨ, ਗੁਰਬਾਣੀ ਨੂੰ ਨਹੀਂ ਮੰਨਦੇ।

"ਹਾਂ, ਹਾਂ ਸਾਰੇ ਕਹਿੰਦੇ ਹਨ। ਮੈਂ ਸੁਣਿਆ ਹੈ ਲੋਕਾਂ ਤੋਂ।" "ਓ ਭਾਈ! ਇੱਕ ਵਾਰ ਤੂੰ ਸ੍ਰੀ ਭੈਣੀ ਸਾਹਿਬ ਜਾਹ, ਤੇਰੇ ਸਾਰੇ ਭੁਲੇਖੇ ਦੂਰ ਹੋ ਜਾਣਗੇ, ਵਹਿਮ ਦੂਰ ਹੋ ਜਾਣਗੇ। ਤੇਰੀ ਪਰੇਸ਼ਾਨੀ ਦਾ ਵੀ ਹੱਲ ਹੋ ਜਾਵੇਗਾ। ਤੇਰੀ ਤੜਪਨਾ ਦੂਰ ਹੋ ਜਾਵੇਗੀ। ਤੈਨੂੰ ਸ਼ਾਂਤੀ ਮਿਲ ਜਾਵੇਗੀ।".....ਇਤਨੀ ਪਿਆਰ ਭਰੀ ਪ੍ਰੇਰਣਾ ਨਾਲ ਮੈਂ ਉਸ ਦੇ ਨਾਲ ਸਹਿਮਤ ਹੋ ਗਿਆ। ਠੀਕ ਹੈ ਜੀ ਮੈਂ ਸ੍ਰੀ ਭੈਣੀ ਸਾਹਿਬ ਜ਼ਰੂਰ ਜਾਵਾਂਗਾ। ਏਨੀ ਗੱਲਬਾਤ ਹੋਣ ਤੋਂ ਬਾਅਦ ਮੈਂ ਵੇਖਿਆ ਕਿ ਉਹ ਸੱਜਣ ਮੈਨੂੰ ਕਿਧਰੇ ਨਜ਼ਰ ਨਹੀਂ ਆਇਆ-ਕਿਧਰ ਅਲੋਪ ਹੋ ਗਿਆ-ਕੁਝ ਪਤਾ ਨਹੀਂ ਕਿ ਉਹ ਕਿੱਧਰ ਚਲਾ ਗਿਆ। ਇਹ ਚਮਤਕਾਰ ਵੇਖ ਕੇ ਮੇਰੀ ਭਾਵਨਾ ਖਿੱਚ ਵਿੱਚ ਤਬਦੀਲ ਹੋ ਗਈ, ਮੈਂ ਉਸੇ ਵੇਲੇ ਭੈਣੀ ਸਾਹਿਬ ਵੱਲ ਚੱਲ ਪਿਆ।

ਤੇ ਆਖਿਰ ਉਹ ਸੁਲੱਖਣੀ ਘੜੀ, ਭਾਗਾਂ ਭਰਿਆ ਦਿਨ ਆਇਆ, ਮੇਰੇ ਭਾਗ ਖੁੱਲ੍ਹ ਗਏ। ਜਿਸ ਵੇਲੇ ਮੈਂ ਇਸ ਪਾਵਨ ਪਵਿੱਤਰ ਗੁਰੂਆਂ ਦੀ ਧਰਤੀ ਤੇ ਆ ਮਸਤਕ ਝੁਕਾਇਆ। ਅੰਦਰ ਠੰਡਕ ਜਿਹੀ ਮਹਿਸੂਸ ਹੋਣ ਲੱਗ ਪਈ। ਦੁੱਧ ਚਿਟੜੇ ਸਫੈਦ ਗੁਰਸਿੱਖੀ ਪਹਿਰਾਵੇ ਵਿੱਚ ਗੁਰਸਿੱਖਾਂ ਦੇ ਦਰਸ਼ਨ ਕੀਤੇ ਤਾਂ ਮਨ ਨੂੰ ਬਹੁਤ ਖੁਸ਼ੀ ਹੋਈ। ਤੇ ਇਹ ਤੜਪ ਵਧ ਗਈ, ਉਸ ਪਿਆਰੇ ਦਾਤੇ ਦੇ ਦਰਸ਼ਨਾਂ ਲਈ। ਜਿਸਦੇ ਦਰਸ਼ਨਾਂ ਨਾਲ ਸਾਰੇ ਗਮ ਛੂਈ-ਮੁਈ ਹੋ ਜਾਂਦੇ ਹਨ। ਦੁੱਖ ਹਰਨ ਹੋ ਜਾਂਦੇ ਹਨ। ਚਿੰਤਾਵਾਂ ਨੂੰ ਭੱਜਣ ਲਈ ਦੇਰੀ ਨਹੀਂ ਲੱਗਦੀ, ਤੇ ਇਸੇ ਹੀ ਸੁਖਦ ਸੁਖਾਂ ਦੀ ਸੋਚ ਵਿੱਚ ਮੈਂ ਉਸ ਪਿਆਰੇ ਦਾਤੇ ਦੀ ਕੋਠੀ ਦੇ ਮੇਨ ਗੇਟ ਕੋਲ ਪੁੱਜ ਗਿਆ ਤੇ ਉਸ ਵੇਲੇ ਗੇਟ ਖੁੱਲ੍ਹਿਆ, ਅੱਗੋਂ ਠੰਢੀ ਮੂਰਤ, ਧਰਮ ਦੀ ਧੁਜਾ, ਸ਼ਾਂਤੀ ਦੇ ਸਾਗਰ, ਮਹਾਨ ਪਰਉਪਕਾਰੀ, ਈਰਖਾ ਅਤੇ ਦੂਈ-ਦਵੈਸ਼ ਦੀ ਅੱਗ ਵਿੱਚ ਸੜ ਰਹੀ ਮਾਨਵਤਾ ਨੂੰ ਠੰਡ ਪਹੁੰਚਾਣ ਵਾਲੇ ਦਇਆ ਦੇ ਸਾਗਰ ਗਰੀਬ ਨਿਵਾਜ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਹੋ ਗਏ। ਮੇਰੇ ਭਾਗ ਖੁੱਲ੍ਹ ਗਏ। ਮੈਂ ਨਿਹਾਲ ਹੋ ਗਿਆ, ਸਭ ਪ੍ਰੇਸ਼ਾਨੀਆਂ ਪੰਖੇਰੂ ਹੋ ਗਈਆਂ, ਜਦੋਂ ਮੈਂ ਸਤਿਗੁਰੂ ਜੀ ਨੂੰ ਸਾਹਮਣੇ ਡਿਠਾ, ਚਰਨ ਪਰਸੇ, ਡੰਡਉਤ ਬੰਦਨਾ ਕੀਤੀ, ਤਾਂ ਅੱਗੋਂ ਬੜੀ ਮਿੱਠੜੀ ਆਵਾਜ਼ ਵਿੱਚ ਮੁਸਕਰਾਹਟ ਨਾਲ ਆਖਿਓ ਨੇ- ਆ ਗਿਐਂ ਗੁਰਮੁਖਾ ਭੈਣੀ ਸਾਹਿਬ! ਮੈਂ ਅੱਗੋਂ ਬਾਵਲਾ ਜਿਹਾ ਹੋ ਇਹੋ ਹੀ ਹੱਥ ਜੋੜ ਆਖੀ ਗਿਆ ਕਿ ਦਾਤਾ ਜੀ, ਬਖਸ਼ੋ! ਬਖਸ਼ੋ!! ਦਾਤਾ ਜੀ ਬਖਸ਼ੋ! ਬਖਸ਼ਿਸ਼ ਕਰੋ। ਫਿਰ ਸ੍ਰੀ ਸਤਿਗੁਰੂ ਜੀ ਨੇ ਆਪਣੇ ਸੇਵਕ ਤੋਂ ਨਾਮ ਦਾਨ ਦੀ ਬਖਸ਼ਿਸ਼ ਕੀਤੀ। ਭਜਨ ਲੈਣ ਦੀ ਦੇਰ ਸੀ ਕਿ ਮੇਰੇ ਕਪਾਟ ਖੁੱਲ੍ਹ ਗਏ, ਰੋਮ ਰੋਮ ਠੰਡਾ ਹੋ ਗਿਆ। ਮੇਰੀ ਹਾਲਤ ਤਾਂ ਐਸੀ ਹੋ ਗਈ ਕਿ-

"ਦਰਸਨ ਦੇਖਤ ਹੀ ਸੁਧਿ ਕੀ ਨ ਸੁਧਿ ਰਹੀ ਬੁਧਿ ਕੀ ਨ ਬੁਧਿ ਰਹੀ ਮਤਿ ਮੈ ਨ ਮਤਿ ਹੈ॥
ਸੁਰਤਿ ਮੈ ਨ ਸੁਰਤਿ ਅਉ ਧਿਆਨ ਮੈ ਨ ਧਿਆਨ ਰਹਿਓ
ਗਿਆਨ ਮੈ ਨ ਗਿਆਨ ਰਹਿਓ ਗਤਿ ਮੈ ਨ ਗਤਿ ਹੈ॥"

ਸਤਿਗੁਰੂ ਜੀ ਦੇ ਦਰਸ਼ਨ, ਸਤਿਗੁਰੂ ਜੀ ਦੇ ਪਵਿੱਤਰ ਮਿੱਠੜੇ ਬੋਲ ਜੋ ਧੁਰ ਅੰਦਰ ਤੱਕ ਠੰਡਕ ਵਰਤਾ ਗਏ, ਨਾਮ ਦੀ ਦਾਤ ਨੇ ਤਾਂ ਸਭ ਪਰੇਸ਼ਾਨੀਆਂ ਦੂਰ ਕਰ ਦਿੱਤੀਆਂ। ਮੈਂ ਆਪਣੇ ਆਪ ਨੂੰ ਹੌਲਾ ਮਹਿਸੂਸ ਕਰ ਰਿਹਾ ਹਾਂ। ਇਸ ਤਰ੍ਹਾਂ ਇਹ ਮਹਾਂ ਸਿੰਘ (ਇਸ ਭਲੇ ਪੁਰਸ਼ ਦਾ ਨਾਮ ਮਹਾਂ ਸਿੰਘ ਸੀ) ਵਾਰ ਵਾਰ ਕਹਿ ਰਿਹਾ ਸੀ- ਧੰਨ ਹਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ-ਧੰਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਰਉਪਕਾਰਾਂ ਦੀ ਇੱਕ ਹੋਰ ਗਾਥਾ ਸੂਬਾ ਸਤਨਾਮ ਸਿੰਘ ਜੀ ਨੇ ਦੱਸੀ ਕਿ ਇੱਕ ਵਾਰ ਕੀਨੀਆ ਦੇ ਦੌਰੇ ਸਮੇਂ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿੱਚ ਗ਼ੈਰ ਨਾਮਧਾਰੀ ਬੀਬੀ ਆਈ ਜੋ ਕਿ ਸ. ਜਸਪਾਲ ਸਿੰਘ ਭੋਗਲ ਕਲਕੱਤਾ ਨਿਵਾਸੀ ਦੇ ਘਰੋਂ ਸੀ। ਸ੍ਰੀ ਸਤਿਗੁਰੂ ਜੀ ਇੱਕ ਪ੍ਰੋਗਰਾਮ ਵਿੱਚ ਦਰਸ਼ਨ ਦੇ ਰਹੇ ਸਨ ਕਿ ਬੀਬੀ ਨੇ ਹੱਥ ਜੋੜ ਗੁਰੂ ਚਰਨਾਂ 'ਚ ਨਤਮਸਤਕ ਹੁੰਦੀ ਹੋਈ ਨੇ ਭਰੇ ਮਨ ਨਾਲ ਅਰਜ਼ ਕੀਤੀ ਕਿ ਹੇ ਦੀਨ ਦਿਆਲ ਜੀ, ਮੇਰੇ ਪਤੀਦੇਵ ਸ. ਜਸਪਾਲ ਸਿੰਘ ਭੋਗਲ ਦੀ ਸਿਹਤ ਬਹੁਤ ਢਿੱਲੀ ਹੈ, ਜ਼ੇਰੇ ਇਲਾਜ਼ ਹਸਪਤਾਲ ਵਿੱਚ ਦਾਖਲ ਹਨ। ਸਰੀਰ ਵਿੱਚ ਦਰਦਾਂ ਨੇ ਕਹਿਰ ਮਚਾ ਰੱਖਿਆ ਹੈ। ਬਹੁਤ ਹੀ ਤੜਪ ਰਹੇ ਹਨ, ਮੇਰੇ ਦਾਤਾ ਜੀ ਕਿਰਪਾ ਕਰੋ, ਉਹ ਠੀਕ ਹੋ ਜਾਣ। ਅਰਜ਼ ਸੁਣ ਪਾਤਸ਼ਾਹ ਜੀ ਨੇ ਸੂਬਾ ਸਤਨਾਮ ਸਿੰਘ ਨੂੰ ਹੁਕਮ ਕੀਤਾ ਕਿ ਬੀਬੀ ਜੀ ਦੀ ਪੂਰੀ ਗੱਲ ਸੁਣ ਕੇ ਮੈਨੂੰ ਦੱਸੀ ਜਾਵੇ।

ਬੀਬੀ ਜੀ ਨੇ ਸੂਬਾ ਜੀ ਨੂੰ ਪੂਰੀ ਗੱਲ ਦੱਸੀ ਕਿ ਕਾਫੀ ਦਿਨਾਂ ਤੋਂ ਮੇਰੇ ਸਰਦਾਰ ਜੀ ਨੂੰ ਦਰਦਾਂ ਨੇ ਘੇਰਿਆ ਹੋਇਆ ਹੈ, ਬਹੁਤ ਹੀ ਤਕਲੀਫ ਹੈ, ਡਾਕਟਰਾਂ ਨੇ ਟੈਸਟ ਕਰਕੇ ਇਲਾਜ਼ ਵੀ ਸ਼ੁਰੂ ਕਰ ਦਿੱਤਾ ਹੈ ਪਰ ਦਰਦਾਂ ਹਟਣ ਦਾ ਨਾਂ ਹੀ ਨਹੀਂ ਲੈ ਰਹੀਆਂ। ਕਾਰੋਬਾਰ ਦਾ ਵੀ ਬੁਰਾ ਹਾਲ ਹੋ ਰਿਹਾ ਹੈ, ਬੱਚੇ ਵੀ ਬਹੁਤ ਫਿਕਰਮੰਦ ਹਨ, ਵਿਆਕੁਲਤਾ ਕਾਰਨ ਡਾਵਾਂਡੋਲ ਹੋ ਰਹੇ ਹਨ। ਪੂਰੀ ਅਰਜ਼ ਸੁਣ ਸ੍ਰੀ ਸਤਿਗੁਰੂ ਜੀ ਨੇ ਹੁਕਮ ਕੀਤਾ- ਸ੍ਰੀ ਸਤਿਗੁਰੂ ਜੀ ਕਿਰਪਾ ਕਰਨਗੇ, ਭਜਨ ਕਰੋ। ਸਤਿਗੁਰੂ ਜੀ ਦੇ ਹੁਕਮ ਅਨੁਸਾਰ ਸੂਬਾ ਜੀ ਨੇ ਕਿਹਾ ਕਿ ਬੀਬੀ ਜੀ ਭਜਨ ਲੈ ਲਓ ਤਾਂ ਬੀਬੀ ਨੇ ਕਿਹਾ ਕਿ ਅਸੀਂ ਸਾਰੇ ਪਰਿਵਾਰ ਨੇ ਭਜਨ ਲਿਆ ਹੋਇਆ ਹੈ। ਸੋ ਅਰਜ਼ ਕਰ ਬੀਬੀ ਆਗਿਆ ਲੈ ਹਸਪਤਾਲ ਚਲੀ ਗਈ।

ਫਿਰ ਪ੍ਰੋਗਰਾਮ ਦੀ ਸਮਾਪਤੀ ਉਪਰੰਤ ਸ੍ਰੀ ਸਤਿਗੁਰੂ ਜੀ ਡੇਰੇ ਨੂੰ ਜਾਣ ਵੇਲੇ ਸੂਬਾ ਜੀ ਨੂੰ ਕਿਹਾ ਕਿ-ਪਹਿਲਾਂ ਹਸਪਤਾਲ ਚੱਲ ਕੇ ਜਸਪਾਲ ਸਿੰਘ ਦਾ ਪਤਾ ਲੈ ਆਈਏ। ਗਰੀਬ ਨਿਵਾਜ ਜੀ ਹਸਪਤਾਲ ਗਏ। ਨਾਲ ਪੂਰਬਾ ਜੀ, ਸੂਬਾ ਸਤਨਾਮ ਸਿੰਘ, ਇੱਕ ਦੋ ਹੋਰ ਸਰੀਰ ਸਨ। ਸਤਿਗੁਰੂ ਜੀ ਉਸ ਵਾਰਡ ਵਿੱਚ ਜਾ ਕਿਰਪਾ ਕੀਤੀ, ਜਸਪਾਲ ਸਿੰਘ ਦਰਦਾਂ ਨਾਲ ਚੀਕ ਚਿਹਾੜਾ ਪਾ ਰਿਹਾ ਸੀ। ਡਾਕਟਰ, ਨਰਸਾਂ ਇਲਾਜ ਕਰ ਰਹੇ ਸਨ। ਸ੍ਰੀ ਸਤਿਗੁਰੂ ਜੀ ਨੂੰ ਵੇਖ ਸਾਰੇ ਇੱਕ ਪਾਸੇ ਹੋ ਗਏ। ਬੀਬੀ (ਜਸਪਾਲ ਸਿੰਘ ਭੋਗਲ ਦੇ ਘਰੋਂ) ਨੇ ਹੱਥ ਜੋੜ ਅਰਜ ਕਰਨ ਲੱਗੀ ਕਿ ਸਤਿਗੁਰੂ ਜੀ ਮੇਹਰ ਕਰੋ, ਸਰਦਾਰ ਜੀ ਠੀਕ ਹੋਣ, ਬਖਸ਼ਿਸ਼ ਕਰੋ। ਸਤਿਗੁਰੂ ਜੀ ਜਸਪਾਲ ਸਿੰਘ ਦੇ ਕੋਲ ਹੋ ਸਾਰੇ ਸਰੀਰ ਤੇ ਕਿਰਪਾ ਦ੍ਰਿਸ਼ਟੀ ਕੀਤੀ ਅਤੇ ਆਪਣਾ ਇੱਕ ਚਰਨ ਚੁੱਕ ਕੇ ਬੈੱਡ ਉੱਪਰ ਰੱਖਿਆ ਅਤੇ ਜਸਪਾਲ ਸਿੰਘ ਦੇ ਮਸਤਕ ਨਾਲ ਛੁਹਾਇਆ ਹੀ ਸੀ ਕਿ ਜਸਪਾਲ ਸਿੰਘ ਦੀ ਦਰਦ ਛੂ-ਮੰਤਰ ਹੋ ਗਈ।ਉਸ ਨੇ ਦਰਦਾਂ ਤੋਂ ਰਾਹਤ ਮਹਿਸੂਸ ਕੀਤੀ ਅਤੇ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਤੇ ਨਤਮਸਤਕ ਹੋ ਕਹੀ ਜਾਵੇ "ਧੰਨ ਸਤਿਗੁਰੂ ਜੀ, ਧੰਨ ਸਤਿਗੁਰੂ ਜੀ ਬਖਸ਼ਸ਼ ਕਰੋ, ਬਖਸ਼ਸ਼ ਕਰੋ।" ਸ੍ਰੀ ਸਤਿਗੁਰੂ ਜੀ ਆਸ਼ੀਰਵਾਦ ਦੇ ਕੇ ਮੁੜ ਆਪਣੇ ਡੇਰੇ ਆ ਗਏ।

ਸ੍ਰੀ ਸਤਿਗੁਰੂ ਜੀ ਦੀ ਰਹਿਮਤ ਨੂੰ ਵੇਖ ਕੇ ਸੂਬਾ ਜੀ ਕਹਿਣ ਲੱਗੇ ਕਿ ਆਮ ਆਦਮੀ ਜੀਵਨ ਭਰ ਕੇਵਲ ਆਪਣੇ ਸੁੱਖ ਲਈ ਹੀ ਯਤਨਸ਼ੀਲ ਰਹਿੰਦਾ ਹੈ ਪਰ ਦੀਨ ਦੁਖੀਆਂ ਦੇ ਦਾਤਾ ਜੀ, ਸਤਿਗੁਰੂ ਜੀ ਦੂਸਰਿਆਂ ਦੇ ਦੁੱਖ ਦੂਰ ਕਰ ਆਪਣੇ ਤੇ ਲੈ ਅਡੋਲ ਰਹਿ ਕੇ ਗੁਰਸਿੱਖਾਂ ਨੂੰ ਸੇਧ ਦਿੰਦੇ ਰਹਿੰਦੇ ਹਨ।

ਜਿਵੇਂ ਕਿ ਇੱਕ ਵਾਰ ਪ੍ਰਦੇਸੀ ਪ੍ਰੀਤਮ ਸਤਿਗੁਰੂ ਰਾਮ ਸਿੰਘ ਜੀ ਨੂੰ ਪੇਟ ਵਿੱਚ ਬੜੀ ਦਰਦ ਹੋਈ, ਤਾਂ ਕੋਲ ਖੜ੍ਹੇ ਸਿੱਖਾਂ ਨੇ ਅਰਜ਼ ਕਰ ਪੁੱਛਿਆ ਕਿ ਗਰੀਬ ਨਿਵਾਜ ਜੀ ਇਹ ਕੀ ਖੇਡ ਵਰਤਾ ਰਹੇ ਹੋ। ਤਾਂ ਸਤਿਗੁਰੂ ਜੀ ਫੁਰਮਾਇਆ ਕਿ ਜੋ ਵੀ ਕਸ਼ਟ ਸਿੱਖਾਂ ਉਪਰ ਆਉਂਦਾ ਹੈ, ਉਹ ਮੈਂ ਆਪਣੇ ਉੱਤੇ ਵਰਤਾ ਲੈਂਦਾ ਹਾਂ। ਉਸੇ ਤਰ੍ਹਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵੀ ਦੀਨ ਦੁਖੀਆਂ-ਗੁਰਸਿੱਖਾਂ ਦੀਆਂ ਤਕਲੀਫਾਂ ਨੂੰ ਆਪਣੇ ਉੱਤੇ ਲੈ ਲੈਂਦੇ ਹਨ। ਕਸ਼ਟ ਝੱਲ ਕੇ ਗੁਰਸਿੱਖਾਂ ਨੂੰ ਸੁੱਖ ਦੇਂਦੇ ਹਨ।

ਅਜੀਤ ਸਿੰਘ ਲਾਇਲ ਜੀ ਨੇ ਠੀਕ ਹੀ ਲਿਖਿਆ ਹੈ-

"ਪਤਾ ਨਹੀਂ ਦੁੱਖ ਕੇਡਾ ਕੁ ਸੀ, ਕਿਸ ਕਿਸ ਲੇਖ ਲਿਖਾਇਆ।

ਤੁਸਾਂ ਨੇ ਆਪਣੇ ਤਨ ਤੇ ਲੈ ਕੇ, ਕਿਸ ਕਿਸ ਤਾਈਂ ਬਚਾਇਆ।"

ਇਹ ਸੰਸਾਰ ਸ੍ਰੀ ਸਤਿਗੁਰੂ ਜੀ ਦੀ ਫੁਲਵਾੜੀ ਹੈ। ਜਿੱਥੇ ਹਰ ਕਿਸਮ ਦੇ ਫੁੱਲ ਬੂਟੇ ਮਹਿਕਾਂ ਖਿਲਾਰ ਰਹੇ ਹਨ। ਇਹਨਾਂ ਨੂੰ ਅਸੀਂ ਇੱਕੋ ਰੰਗ ਦੇ ਤਾਂ ਨਹੀਂ ਕਹਿ ਸਕਦੇ ਪਰ ਅਨੇਕਾਂ ਹੀ ਰੰਗਾਂ ਵਿੱਚ ਉਸਦੀ ਰੰਗਤ ਦਾ ਨਿਖਾਰ ਵੇਖ ਸਕਦੇ ਹਾਂ। ਮੈਂ ਗੱਲ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ 1985 ਵਿੱਚ ਤਨਜਾਨੀਆਂ ਦੌਰੇ ਦੀ ਕਰਨ ਜਾ ਰਿਹਾ ਹਾਂ।

ਸੂਬਾ ਸਤਨਾਮ ਸਿੰਘ ਜੀ ਦੇ ਦੱਸਣ ਅਨੁਸਾਰ ਉਸ ਵੇਲੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਇੰਗਲੈਂਡ ਤੋਂ ਸੰਤ ਹਰਜਿੰਦਰ ਸਿੰਘ ਕੰਵਲ, ਸੂਬਾ ਕੁਲਦੀਪ ਸਿੰਘ ਚਾਨਾ, ਬੀਬੀ ਹਰਭਜਨ ਕੌਰ ਚਾਨਾ ਅਤੇ ਹੋਰ ਵੀ ਗੁਰ ਭਾਈ ਨਾਲ ਆਏ। ਬੜਾ ਹੀ ਅਨੰਦਮਈ ਮਾਹੌਲ ਬਣਿਆ।

ਇੱਕ ਦਿਨ ਕੀਰਤਨ ਹੋ ਰਿਹਾ ਸੀ। ਗਰੀਬ ਨਿਵਾਜ ਜੀ ਵੀ ਕਿਰਪਾ ਕਰ ਰਹੇ ਸਨ। ਪੰਡਾਲ ਭਰਿਆ ਹੋਇਆ ਸੀ, ਗੈਰ ਨਾਮਧਾਰੀ ਸੰਗਤ ਵੀ ਕਾਫੀ ਤਾਦਾਦ ਵਿੱਚ ਦਰਸ਼ਨ ਕਰਨ ਆਈ ਹੋਈ ਸੀ। ਕੀਰਤਨ ਦੀ ਸਮਾਪਤੀ ਤੋਂ ਬਾਅਦ ਇੱਕ ਹਿੰਦੂ ਸੱਜਣ 'ਤ੍ਰਿਵੇਦੀ' ਗੋਤ ਦਾ ਗਰੀਬ ਨਿਵਾਜ ਜੀ ਨੂੰ ਨਮਸਕਾਰ ਕਰ ਨੇੜੇ ਹੀ ਬੈਠ ਗਿਆ। ਸ੍ਰੀ ਸਤਿਗੁਰੂ ਜੀ ਨੇ ਬਚਨ ਕੀਤਾ ਕਿ ਇਹਨਾਂ ਦਾ ਨਾਮ ਕੀ ਹੈ? ਕੋਲ ਹੀ ਪ੍ਰਧਾਨ ਸਤਵੰਤ ਸਿੰਘ ਪਾਲਰੇ ਬੈਠੇ ਸਨ, ਉਨ੍ਹਾਂ ਕਿਹਾ ਕਿ ਇਨ੍ਹਾਂ ਦਾ ਨਾਂ ਤ੍ਰਿਵੇਦੀ ਕਰਕੇ ਹੈ ਜੀ। ਸ੍ਰੀ ਸਤਿਗੁਰੂ ਜੀ ਕੁਝ ਕੁ ਮਿੰਟ ਚੁੱਪ ਧਾਰੀ ਬੈਠੇ ਰਹੇ, ਫਿਰ ਤ੍ਰਿਵੇਦੀ ਜੀ ਨੂੰ ਸੰਬੋਧਨ ਕਰ ਬਚਨ ਕੀਤੋ ਨੇ ਕਿ- "ਤ੍ਰਿਵੇਦੀ ਜੀ ਤੁਹਾਨੂੰ ਪਤਾ ਹੈ ਤੁਹਾਡੇ ਵੱਡੇ ਵਡੇਰੇ ਕੌਣ ਹਨ? " ਫਿਰ ਬਚਨ ਕੀਤਾ, "ਤੁਸਾਂ ਨੇ ਰਾਮਾਇਣ ਤਾਂ ਪੜ੍ਹੀ ਹੀ ਹੋਵੇਗੀ, ਉਸ ਵਿੱਚ ਜ਼ਿਕਰ ਆਉਂਦਾ ਹੈ ਕਿ ਜਦੋਂ ਤ੍ਰੇਤੇ ਵਿੱਚ ਭਗਵਾਨ ਰਾਮ ਜੀ ਬਨਵਾਸ ਗਏ ਸਨ ਅਤੇ ਉਨ੍ਹਾਂ ਦੇ ਭਰਾਤਾ ਭਰਤ ਜੀ ਉਨ੍ਹਾਂ ਨੂੰ ਲੈਣ ਵਾਸਤੇ ਗਏ ਸਨ, ਉਸ ਸਮੇਂ ਪਿੱਛੇ ਅਯੁਧਿਆ ਵਿੱਚ ਚਾਰ ਦਿਨਾਂ ਲਈ ਰਾਜ ਭਾਗ ਕਿਸਨੇ ਸੰਭਾਲਿਆ ਸੀ? " ਤਾਂ ਉਹ ਤ੍ਰਿਵੇਦੀ ਹੱਥ ਜੋੜ ਪਾਤਸ਼ਾਹ ਜੀ ਨੂੰ ਅਰਜ਼ ਕਰ ਕਹਿਣ ਲੱਗਾ

ਕਿ- "ਪ੍ਰਭੂ ਜੀ ਰਾਮਾਇਣ ਤਾਂ ਮੈਂ ਬਹੁਤ ਵਾਰ ਸੁਣੀ ਵੀ ਹੈ ਅਤੇ ਪੜ੍ਹੀ ਵੀ ਹੈ ਪਰ ਮੈਂ ਇਸ ਬਾਰੇ ਧਿਆਨ ਨਹੀਂ ਕੀਤਾ ਕਿ ਉਸ ਵੇਲੇ ਭਰਤ ਜੀ ਦੇ ਪਿੱਛੋਂ ਚਾਰ ਦਿਨਾਂ ਲਈ ਅਯੁਧਿਆ ਵਿੱਚ ਰਾਜ ਭਾਗ ਕਿਸ ਨੇ ਸੰਭਾਲਿਆ ਸੀ।" ਤਾਂ ਸ੍ਰੀ ਸਤਿਗੁਰੂ ਜੀ ਨੇ ਬੜੀ ਹੀ ਅਪਣੱਤ ਅਤੇ ਪਿਆਰ ਨਾਲ ਉਸ ਦੇ ਹੱਥ ਆਪਣੇ ਪਵਿੱਤਰ ਹੱਥਾਂ ਵਿੱਚ ਫੜ ਕੇ ਕਹਿਣ ਲੱਗੇ, "ਉਹ ਤ੍ਰਿਵੇਦੀ ਹੀ ਸਨ, ਜੋ ਉਸ ਸਮੇਂ ਅਯੁਧਿਆ ਰਾਜ ਦੇ ਪ੍ਰੋਹਿਤ ਸਨ।" ਇਤਨੀ ਵੱਡੀ ਗੱਲ ਸ੍ਰੀ ਸਤਿਗੁਰੂ ਜੀ ਕੋਲੋਂ ਸੁਣ ਕੇ ਉਹ ਗੱਦ-ਗੱਦ ਹੋ ਗਿਆ ਅਤੇ ਚਰਨਾਂ ਤੇ ਢਹਿ ਪਿਆ ਅਤੇ ਕਹਿਣ ਲੱਗਾ ਕਿ ਹੇ ਪ੍ਰਭੂ ਜੀ ! ਤੁਸੀਂ ਅਕਾਲ ਪੁਰਖ ਹੋ, ਤੁਸੀਂ ਹੀ ਭਗਵਾਨ ਰਾਮ ਦਾ ਰੂਪ ਹੋ, ਤੁਹਾਡੀਆਂ ਤੁਸੀਂ ਹੀ ਜਾਣੋ। ਤ੍ਰਿਵੇਦੀ ਨਾਂ ਦੀ ਪਿਛੋਕੜ ਗਾਥਾ ਸੁਣ ਕੇ ਉਹ ਫੁੱਲਿਆ ਨਹੀਂ ਸੀ ਸਮਾ ਰਿਹਾ ਅਤੇ ਧੰਨ ਸਤਿਗੁਰੂ ਜਗਜੀਤ ਸਿੰਘ ਜੀ ਕਹਿੰਦਾ ਹੋਇਆ ਅਨੰਦ ਭਰਪੂਰ ਵਿਸਮਾਦੀ ਹੋ ਗਿਆ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਮਹਿਮਾ ਹੀ ਅਪਰੰਪਾਰ ਹੈ। ਉਹ ਇਸ ਮਾਤਲੋਕ ਤੇ ਪਰਮ ਧਰਮ ਦੇ ਪ੍ਰਤੀਕ ਸਨ। ਉਨ੍ਹਾਂ ਨੂੰ ਜਿਨ੍ਹਾਂ ਨੇ ਵੀ ਨੇੜਿਓਂ ਹੋ ਕੇ ਵੇਖਿਆ ਹੈ, ਸੁਣਿਆ ਹੈ, ਉਹ ਇਸ ਤੱਥ ਦੇ ਸਾਕਸ਼ੀ ਹਨ ਕਿ ਉਨ੍ਹਾਂ ਦਾ ਹਰ ਪ੍ਰਵਚਨ ਧਰਤੀ ਨੂੰ ਧਰਮਸਾਲ ਬਨਾਉਣ ਵਾਲਾ ਹੈ। ਉਹਨਾਂ ਦੀ ਧਰਮ ਭਾਵਨਾ ਵਿੱਚ ਜਿੱਥੇ ਜ਼ਿੰਦਗੀ ਨੂੰ ਪਵਿੱਤਰ ਕਰਨ ਦਾ ਸੰਦੇਸ਼ ਹੈ ਓਥੇ ਹੀ ਤੱਪਦੀ ਲੁਕਾਈ ਨੂੰ ਸੀਤਲ ਕਰਨ ਦਾ ਵੀ ਸੁਨੇਹਾ ਹੈ। ਉਹਨਾਂ ਨੇ ਆਪਣੇ ਮਿੱਠੇ-ਮਿੱਠੇ ਰਸਭਿੰਨੇ ਬੋਲਾਂ ਨਾਲ ਘਰ ਘਰ ਧਰਮਸਾਲ ਦੀ ਜੁਗਤ ਸਮਝਾਈ ਹੈ। ਭਗਤੀ ਭਾਵਨਾ ਅਤੇ ਪ੍ਰੇਮ ਦੀ ਫੁਹਾਰ ਉਨ੍ਹਾਂ ਦੇ ਰੂਹਾਨੀ ਬੋਲਾਂ ਦੀ ਸ਼ਕਤੀ ਹੈ। ਉਹਨਾਂ ਦਾ ਦਰਸ਼ਨ ਜਿਸਨੇ ਵੀ ਇੱਕ ਵਾਰ ਕਰ ਲਿਆ, ਉਹੋ ਜ਼ਿੰਦਗੀ ਭਰ ਫਿਰ ਉਨ੍ਹਾਂ ਦਾ ਹੀ ਹੋ ਜਾਂਦਾ ਸੀ।

ਸ੍ਰੀ ਸਤਿਗੁਰੂ ਜੀ ਦੀ ਸ਼ਖਸੀਅਤ ਦਾ ਨੂਰਾਨੀ ਪੱਖ ਇਹ ਵੀ ਸੀ ਕਿ ਉਨ੍ਹਾਂ ਦਾ ਬ੍ਰਹਮੰਡੀ ਸੰਗੀਤ ਮਿੱਠੀਆਂ ਧੁਨਾਂ ਬਣ ਕੇ ਮਾਨਵੀ ਹਿਰਦਿਆਂ ਨੂੰ ਕੀਲ ਲੈਂਦਾ ਸੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤਾਂ ਗੁਰਬਾਣੀ ਅਤੇ ਸ਼ਾਸਤਰੀ ਸੰਗੀਤ ਦੇ ਮੁਜੱਸਮੇ ਸਨ।

ਇਸੇ ਰੰਗ ਵਿੱਚ ਰੰਗੀ ਇੱਕ ਹੋਰ ਗਾਥਾ ਸੂਬਾ ਸਤਨਾਮ ਸਿੰਘ ਜੀ ਨੇ ਇੱਕ ਉੱਚ ਕੋਟੀ ਦੀ ਸੰਗੀਤਕਾਰਾ 'ਜ਼ਿਲਾ ਖਾਨ' ਦੀ ਦੱਸੀ। ਬੀਬੀ ਜ਼ਿਲਾ ਖਾਨ ਹਿੰਦੁਸਤਾਨ ਦੇ ਮੰਨੇ ਪ੍ਰਮੰਨੇ ਉਸਤਾਦ ਵਲਾਇਤ ਖਾਂ ਦੀ ਬੇਟੀ ਹੈ। ਜੋ ਕਿ ਅਫਰੀਕਾ ਵਿੱਚ ਕੀਨੀਆ ਦੇ ਸ਼ਹਿਰ ਵਿੱਚ ਕਿਸੇ ਪ੍ਰੋਗਰਾਮ ਵਿੱਚ ਸ਼ਾਮੂਲੀਅਤ ਕਰਨ ਲਈ ਆਏ ਹੋਏ ਸਨ। ਉਸੇ ਦੌਰਾਨ ਹੀ ਉਨ੍ਹਾਂ ਦੀ ਇੰਟਰਵਿਊ ਕੀਨੀਆ ਦੇ ਰੇਡੀਓ ਸਟੇਸ਼ਨ ਤੋਂ ਹੋ ਰਹੀ ਸੀ। ਰੱਬੋਂ ਸਬੱਬੀ ਇਹ ਇੰਟਰਵਿਊ ਸੁਣ ਰਿਹਾ ਸੀ ਨਾਮਧਾਰੀ ਸੰਗਤ ਕੀਨੀਆ ਦਾ ਸੈਕਟਰੀ ਦਰਸ਼ਨ ਸਿੰਘ ਚਾਨਾ। ਰੇਡੀਓ ਸਟੇਸ਼ਨ ਦੇ ਪ੍ਰਬੰਧਕ ਸਵਾਲ ਕਰੀ ਜਾ ਰਹੇ ਸਨ, ਬੀਬੀ ਜ਼ਿਲਾ ਜਵਾਬ ਦਿੰਦੀ ਜਾ ਰਹੀ ਸੀ। ਸਵਾਲਾਂ ਵਿੱਚ ਹੀ ਇੱਕ ਸਵਾਲ ਇਹ ਆਇਆ ਕਿ ਬੀਬੀ ਜ਼ਿਲਾ ਖਾਨ ਜੀ ਤੁਸੀਂ ਇੱਕ ਮੁਸਲਮਾਨ ਹੁੰਦੇ ਹੋਏ ਵੀ ਗੁਰਬਾਣੀ ਦਾ ਕੀਰਤਨ ਵੀ ਬਹੁਤ ਹੀ ਸੁੰਦਰ ਕਰ ਲੈਂਦੇ ਹੋ। ਆਪ ਜੀ ਨੂੰ ਇਹ ਗਿਆਨ ਕਿੱਥੋਂ ਪ੍ਰਾਪਤ ਹੋਇਆ ਤਾਂ ਜ਼ਿਲਾ ਖਾਨ ਨੇ ਦੱਸਿਆ ਕਿ ਗੁਰਬਾਣੀ ਦਾ ਰਾਗਾਂ ਵਿੱਚ ਕੀਰਤਨ ਦਾ ਹੁਨਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ- ਨਾਮਧਾਰੀ ਪੰਥ ਦੇ ਮੁਖੀ ਜੋ ਹਨ, ਉਨ੍ਹਾਂ ਤੋਂ ਮੇਰੇ ਪਿਤਾ ਸ਼੍ਰੀ ਵਲਾਇਤ ਖਾਂ ਜੀ ਨੇ ਹਾਸਲ ਕੀਤਾ ਅਤੇ ਮੈਂਨੇ ਆਪਣੇ ਪਿਤਾ ਜੀ ਸੇ ਤਾਲੀਮ ਹਾਸਲ ਕੀ ਹੈ। ਯੇ ਸਭ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਕੀ ਅਪਾਰ ਰਹਿਮਤੋਂ ਕੇ ਕਾਰਨ ਹੀ ਹੈ।

ਜ਼ਿਲਾ ਖਾਨ ਤੋਂ ਇੰਟਰਵਿਊ ਦੌਰਾਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਉਸਤਤਿ ਸੁਣ ਕੇ ਦਰਸ਼ਨ ਸਿੰਘ ਚਾਨਾ ਦਾ ਮਨ ਗੱਦ ਗੱਦ ਹੋ ਗਿਆ। ਉਸੇ ਵੇਲੇ ਉਹ ਆਪਣੇ ਦਫਤਰ ਤੋਂ ਸਿੱਧਾ ਕੀਨੀਆ ਦੇ ਰੇਡੀਓ ਸਟੇਸ਼ਨ ਜਾ ਪਹੁੰਚਿਆ। ਅਤੇ ਉੱਥੋਂ ਦੇ ਪ੍ਰਬੰਧਕਾਂ ਨੂੰ ਕਹਿਣ ਲੱਗਾ ਕਿ ਮੈਂ ਬੀਬੀ ਜ਼ਿਲਾ ਖਾਨ ਨੂੰ ਮਿਲਣਾ ਹੈ। ਇੰਟਰਵਿਊ ਖਤਮ ਹੋਈ। ਸੰਤ ਦਰਸ਼ਨ ਸਿੰਘ ਬੀਬੀ ਜ਼ਿਲਾ ਖਾਨ ਨੂੰ ਮਿਲੇ, ਨਮਸਕਾਰ ਕੀਤੀ ਅਤੇ ਨਾਮਧਾਰੀ ਧਰਮਸ਼ਾਲਾ ਆਉਣ ਦੀ ਬੇਨਤੀ ਕੀਤੀ। ਬੜੇ ਆਦਰ ਸਹਿਤ ਨਾਮਧਾਰੀ ਸੰਗਤ ਵਲੋਂ ਬੀਬੀ ਜੀ ਨੂੰ ਸੂਬਾ ਸਤਨਾਮ ਸਿੰਘ ਜੀ ਨੇ ਸਨਮਾਨਿਤ ਕੀਤਾ। ਸਾਧ ਸੰਗਤ ਦੌਰਾਨ ਬੀਬੀ ਜੀ ਨੇ ਆਪਣੇ ਪਿਤਾ ਜੀ ਬਾਰੇ ਦੱਸਿਆ ਕਿ ਕਿਵੇਂ ਉਨ੍ਹਾਂ ਦਾ ਪਿਤਾ ਪੁਰਖੀ ਪਿਆਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਹੈ। ਸ੍ਰੀ ਸਤਿਗੁਰੂ ਜੀ ਦੇ ਸਿਖਿਆਰਥੀ ਸੰਗੀਤਕਾਰ ਜਿਸ ਵੇਲੇ ਸੰਗੀਤ ਦੀਆਂ ਸਿਖਰਾਂ ਨੂੰ ਛੂੰਹਦੇ ਹਨ ਤਾਂ ਉਸ ਵੇਲੇ ਉਨ੍ਹਾਂ ਵਿੱਚੋਂ ਸ੍ਰੀ ਸਤਿਗੁਰੂ ਜੀ ਦੀਆਂ ਅਪਾਰ ਰਹਿਮਤਾਂ ਦੇ ਦਰਸ਼ਨ ਹੁੰਦੇ ਹਨ। ਫਿਰ ਉਹ ਕਹਿਣ ਲੱਗੇ ਕਿ ਇੱਕ ਵਾਰ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿੱਚ ਮੇਰੇ ਅੱਬਾ ਜਾਨ ਵਿਲਾਇਤ ਖਾਂ ਜੀ ਹੱਥ ਜੋੜ ਕੇ ਕਹਿਣ ਲੱਗੇ ਕਿ ਹੇ ਪ੍ਰਭੂ ਜੀ, ਆਪ ਜੀ ਅੱਲ੍ਹਾ ਕਾ ਰੂਪ ਹੋ। ਉਨ੍ਹਾਂ ਕਿਹਾ ਕਿ "ਮੈਂ ਯਾ ਖੁਦਾ ਕੋ ਮਾਨਤਾ ਹੂੰ ਯਾ ਆਪ ਕੋ ਮਾਨਤਾ ਹੂੰ। ਔਰ ਕਿਸੀ ਸਰਕਾਰ, ਨਾ ਕਿਸੀ ਰਾਜੇ ਮਹਾਰਾਜੇ ਕੇ ਆਗੇ ਮੈਨੇ ਹਾਥ ਫੈਲਾਇਆ ਹੈ, ਬਸ ਅਬ ਤੋ ਯਹੀ ਪ੍ਰਾਰਥਨਾ ਹੈ ਕਿ ਆਪ ਦੁਆ ਕਰੇਂ, ਆਪ ਕੇ ਚਰਨੋਂ ਮੇਂ ਹੀ ਰਹੂੰ।" ਫਿਰ ਆਗੇ ਵੁਹ ਕਹਿਨੇ ਲਗੇ, "ਆਪ ਕੋ ਦੇਖ ਕਰ ਤੋਂ ਤੁਅਜ਼ਬ ਹੋਤਾ ਹੈ, ਜੋ ਇਸ ਉਮਰ ਮੇਂ ਇਤਨੀ ਦੌੜ ਧੁਪ ਮੇਂ ਤੋ ਆਪ ਕੋ ਏਕ ਬਾਰ ਦੇਖ ਲੂੰ, ਤੋ ਕਈ ਬਰਸੋਂ ਕੇ ਲੀਏ ਤਬੀਅਤ ਬਾਸ਼ਾਸ਼ ਹੋ ਜਾਤੀ ਹੈ। ਗਾਨੇ ਮੇਂ, ਬਜਾਨੇ ਮੇਂ ਔਰ ਸਿਹਤ ਮੇਂ ਨੁਮਾਇਆ ਅੱਛਾ ਅੱਛਾ ਸਾ ਲਗਤਾ ਹੈ। ਅੱਲ੍ਹਾ ਨੇ ਆਪ ਕੇ ਦੀਦਾਰ ਕੇ ਨਸ਼ੇ ਕੀ ਆਦਤ ਸੀ ਡਾਲ ਦੀ ਹੈ।

ਦੀਦਾਰ ਕਾ ਨਸ਼ਾ ਤੋ ਦਰਕਾਰ ਹੋਤਾ ਹੈ, ਮੈਂ ਤੋ ਅੰਦਰ ਸੇ ਕਹ ਰਹਾ ਹੂੰ ਹਜ਼ੂਰ। ਆਪ ਕੀ ਦੁਆ ਸੇ ਮੇਰਾ ਅੰਦਰ ਭੀ ਧੁਲ ਗਇਆ ਹੈ।"

ਫਿਰ ਸੂਬਾ ਸਤਨਾਮ ਸਿੰਘ ਜੀ ਨੇ ਦੱਸਿਆ ਕਿ ਸ਼ਾਸਤਰੀ ਸੰਗੀਤਕਾਰਾਂ ਨੂੰ ਸਤਿਗੁਰੂ ਜੀ ਨੇ ਸਦਾ ਹੀ ਨਿਵਾਜਿਆ ਹੈ ਅਤੇ ਇਸ ਖੇਤਰ ਦੇ ਦੇਸ਼ ਭਰ ਦੇ ਮੋਹਰੀਆਂ ਨੂੰ ਪ੍ਰੋਤਸਾਹਿਤ ਕਰਨ ਤੋਂ ਇਲਾਵਾ ਉਨ੍ਹਾਂ ਨੇ ਆਪਣੇ ਨਾਮਧਾਰੀ ਗੁਰਸਿੱਖ ਬੱਚਿਆਂ ਵਿੱਚੋਂ ਵੀ ਚੋਟੀ ਦੇ ਤਬਲਾ ਵਾਦਕ, ਸਿਤਾਰ ਵਾਦਕ ਤੇ ਹੋਰ ਵੀ ਗੁਣਵੰਤ ਸਾਜਿੰਦੇ ਮੈਦਾਨ ਵਿੱਚ ਲਿਆਂਦੇ ਹਨ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸਿਫਤ-ਉਪਮਾ ਵਿੱਚ ਕੁਝ ਕਹਿਣਾ ਸੂਰਜ ਨੂੰ ਦੀਵਾ ਵਿਖਾਉਣ ਦੇ ਤੁਲ ਹੈ। ਸ੍ਰੀ ਸਤਿਗੁਰੂ ਜੀ ਅਥਾਹ ਸਾਗਰ ਦੀ ਤਰ੍ਹਾਂ ਹਨ, ਸਮੁੰਦਰ ਦੀ ਗਹਿਰਾਈ ਤਾਂ ਨਾਪੀ ਜਾ ਸਕਦੀ ਹੈ ਅਤੇ ਅਸਮਾਨੀ ਤਾਰੇ ਵੀ ਗਿਣੇ ਜਾ ਸਕਦੇ ਹਨ ਪਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਰਉਪਕਾਰਾਂ ਦਾ ਪਾਰਾਵਾਰ ਨਹੀਂ ਪਾਇਆ ਜਾ ਸਕਦਾ। ਮਨੁੱਖਾ ਜ਼ਿੰਦਗੀ ਦੀ ਸ਼ੁਰੂਆਤ ਭਾਵ ਕਿ ਬਾਲ ਅਵਸਥਾ ਸਮੇਂ ਜਦੋਂ ਬੱਚੇ ਨੂੰ ਮਾਤਾ ਪਿਤਾ ਦੀ ਹੋਂਦ ਦਾ ਅਨੁਭਵ ਹੁੰਦਾ ਹੈ, ਉਸ ਵੇਲੇ ਬੱਚਾ ਆਪਣੇ ਮਾਤਾ ਪਿਤਾ ਦੀ ਉਂਗਲੀ ਫੜ ਕਦਮ ਪੁੱਟਣਾ ਸ਼ੁਰੂ ਕਰਦਾ ਹੈ। ਫਿਰ ਜੇਕਰ ਇਹ ਉਂਗਲੀ, ਦਾਤਾਰ ਪ੍ਰਭੂ ਫੜ ਲਵੇ ਤਾਂ ਉਸ ਬੱਚੇ ਦਾ ਜੀਵਨ ਸਹਿਜੇ ਹੀ ਗੁਣਵੰਤਾ ਹੋ ਜਾਂਦਾ ਹੈ। ਜ਼ਿੰਦਗੀ ਵਿਚ ਫਿਰ ਸੁੱਖਾਂ ਦੀ ਖਾਨ ਹਾਸਲ ਹੋ ਜਾਂਦੀ ਹੈ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਜਿਹੇ ਰਹਿਨੁਮਾ ਦਾਤੇ ਸਨ, ਜੋ ਕਿ ਨਾਮਧਾਰੀ ਪੰਥ ਦੇ ਬੱਚਿਆਂ ਦਾ, ਨੌਜੁਆਨਾਂ ਦਾ ਭਵਿੱਖ ਉੱਜਵਨ ਕਰਨ ਲਈ ਰਾਹ ਦਸੇਰਾ ਬਣੇ। ਮੈਂ ਇੱਥੇ ਇਹ ਦੱਸਣਾ ਜ਼ਰੂਰੀ ਸਮਝਦਾ ਹਾਂ ਕਿ ਅੱਜ ਦੀ ਨੌਜੁਆਨ ਪੀੜ੍ਹੀ ਨੂੰ ਕਿ ਸ੍ਰੀ ਸਤਿਗੁਰੂ ਜੀ ਦਾ ਪੱਲਾ ਫੜ ਕੇ, ਉਨ੍ਹਾਂ ਦੀ ਉਂਗਲ ਫੜ ਕੇ ਆਪਣੇ ਜੀਵਨ ਨੂੰ ਸਫਲਾ ਬਨਾਉਣ ਲਈ ਆਪਣੇ ਆਪ ਨੂੰ ਗੁਰੂ ਚਰਨਾਂ ਵਿੱਚ ਸਮਰਪਿਤ ਕਰ ਦੇਣਾ ਚਾਹੀਦਾ ਹੈ।

ਮੈਂ ਗੱਲ ਨਵੰਬਰ ਮਹੀਨੇ ਦੀ 19-20 ਤਾਰੀਖ ਸਾਲ 1959 ਦੀ ਕਰਨ ਜਾ ਰਿਹਾ ਹਾਂ। ਜਦੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦੇਹ ਦਾ ਓਹਲਾ ਕਰਨ ਉਪਰੰਤ ਗੁਰਗੱਦੀ ਤੇ ਸੁਭਾਇਮਾਨ ਹੋਏ ਅਤੇ ਯਮੁਨਾ ਨਗਰ ਦੀ ਸਾਧ ਸੰਗਤ ਤੇ ਬਖਸ਼ਸ਼ਾਂ, ਰਹਿਮਤਾਂ ਦੀ ਭਰਮਾਰ, ਸੁੱਖਾਂ ਦੀ ਪੰਡ ਖੋਲ੍ਹਣ ਦੀ ਸੋਚ ਪਹਿਲਾ ਦੌਰਾ ਕੀਤਾ। ਯਮੁਨਾ ਨਗਰ ਦੀ ਸਾਧ ਸੰਗਤ ਨੇ ਸ੍ਰੀ ਸਤਿਗੁਰੂ ਜੀ ਦੀ ਗੁਰਗੱਦੀ ਨਸ਼ੀਨ ਹੋਣ ਉਪਰੰਤ ਪਹਿਲੀ ਫੇਰੀ ਪਾਉਣ ਦੀ ਖੁਸ਼ੀ ਵਿੱਚ ਅਖੰਡ ਪਾਠ ਅਰੰਭਿਆ। ਦੋ ਦਿਨਾ ਵਿਸ਼ਾਲ ਸਮਾਗਮ ਹੋਇਆ। ਉਸ ਵੇਲੇ ਮੇਰੀ (ਸਵਿੰਦਰ ਸਿੰਘ) ਉਮਰ ਕੇਵਲ ਸੱਤ ਕੁ ਸਾਲ ਦੀ ਸੀ। ਸ੍ਰੀ ਸਤਿਗੁਰੂ ਜੀ ਅਖੰਡ ਪਾਠ ਦਾ ਭੋਗ ਪਾਉਣ ਉਪਰੰਤ ਵਾਪਿਸ ਡੇਰੇ ਵੱਲ (ਜੋ ਕਿ ਸਾਡੇ ਘਰ ਵਿਸ਼ਵਕਰਮਾ ਮੁਹੱਲਾ ਵਿਖੇ ਸੀ) ਚੱਲ ਪਏ। ਮੈਂ ਇਕੱਲਾ ਹੀ ਘਰ ਨੂੰ ਪੈਦਲ ਆ ਰਿਹਾ ਸੀ ਕਿ ਮੇਰੇ ਭਾਗ ਖੁੱਲ੍ਹ ਗਏ। ਪਿੱਛੋਂ ਦਾਤਾਰ ਪ੍ਰਭੂ ਦੀ ਗੱਡੀ ਆਈ, ਮੇਰਾ ਗੁਰਸਿੱਖੀ ਪਹਿਰਾਵਾ ਵੇਖ, ਗੱਡੀ ਖਲ੍ਹਾਰ, ਮੈਨੂੰ ਆਵਾਜ਼ ਮਾਰੀ, ਦਾਤਾ ਪ੍ਰਭੂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ, ਕਾਕਾ ਆ ਗੱਡੀ ਵਿੱਚ ਬੈਠ ਜਾ! ਮੈਨੂੰ ਸਤਿਗੁਰੂ ਜੀ ਨੇ ਆਪਣੇ ਪਵਿੱਤਰ ਚਰਨਾਂ ਵਿੱਚ ਬਿਠਾ ਲਿਆ ਅਤੇ ਫਿਰ ਲੱਗੇ ਕਲੋਲ ਕਰਨ, ਮੇਰੇ ਅਗਾਊਂ ਲੰਮੇਰੇ ਜੀਵਨ ਦਾ ਰਾਹ ਪੱਧਰਾ ਕਰਨ ਲਈ ਆਪਣੇ ਪਵਿੱਤਰ ਹਸਤ ਕੰਵਲਾਂ ਨਾਲ ਮੇਰੇ ਸਿਰ ਵਿੱਚ ਕੇਸਾਂ ਨੂੰ ਛੂਹਾ ਪੁੱਛਿਆ, "ਕਾਕਾ! ਕੇਸਾਂ ਵਿੱਚ ਪਾਣੀ ਪਾਇਆ ਹੈ?" "ਜੀ ਗਰੀਬ ਨਿਵਾਜ ਜੀ", ਮੈਂ ਵੀ ਅੱਗੋਂ ਹੌਲੀ ਜਿਹੀ ਸਿਰ ਹਿਲਾ ਕੇ ਹਾਂ ਵਿੱਚ ਜਵਾਬ ਦਿੱਤਾ। ਰੋਜ਼ ਕੇਸੀਂ ਇਸ਼ਨਾਨ ਕਰਿਆ ਕਰ। ਸਤਿ ਬਚਨ ਪਾਤਸ਼ਾਹ ਜੀ। ਭਜਨ ਵੀ ਕਰਿਆ ਕਰ। ਸਤਿ ਬਚਨ ਪਾਤਸ਼ਾਹ ਜੀ। ਫਿਰ ਪੁੱਛਿਓ ਨੇ-ਤੇਰੇ ਪਿਤਾ ਜੀ ਦਾ ਕੀ ਨਾਂ ਹੈ? ਜੀ ਗਰੀਬ ਨਿਵਾਜ ਜੀ ਮੇਰੇ ਪਿਤਾ ਜੀ ਦਾ ਨਾਂ ਸੰਤ ਕਿਸ਼ਨ ਸਿੰਘ ਹੈ ਜੀ। ਅੱਛਾ, ਉਨ੍ਹਾਂ ਦੇ ਹੀ ਘਰ ਸਾਡਾ ਡੇਰਾ ਹੈ। ਜੀ, ਜੀ ਪਾਤਸ਼ਾਹ ਜੀ। ਕਿੰਨੇ ਭਰਾ ਹੋ? ਜੀ ਪੰਜ ਭਰਾ ਹਾਂ ਜੀ। ਫਿਰ ਮੈਂ ਆਪ ਹੀ ਨਾਂ ਦੱਸ ਦਿੱਤੇ ਕਿ ਵੱਡੇ ਵੀਰ ਅਜੀਤ ਸਿੰਘ, ਦਲੀਪ ਸਿੰਘ ਜੀ, ਸੰਤੋਖ ਸਿੰਘ ਜੀ ਹਨ ਫਿਰ ਮੈਂ (ਸਵਿੰਦਰ ਸਿੰਘ) ਅਤੇ ਇੱਕ ਛੋਟਾ ਭਰਾ ਗੁਰਚਰਨ ਸਿੰਘ ਹੈ ਜੀ। ਇਤਨਾ ਸੁਣ ਮੁਸਕਰਾ ਕੇ ਕਿਹੋ ਨੇ-ਕਾਕਾ! ਤੇਰੀ ਤਾਂ ਬੋਲੀ ਬੜੀ ਮਿੱਠੀ ਹੈ। ਫਿਰ ਮੈਂ ਅੱਗੋਂ ਸਹਿਜ ਭਾ ਨਾਲ ਹੀ ਕਿਹਾ, ਮੇਰੇ ਗਰੀਬ ਨਿਵਾਜ ਜੀ ਆਪ ਜ਼ੀ ਦੇ ਪਵਿੱਤਰ ਹਸਤ ਕੰਵਲ ਮੇਰੇ ਸਿਰ ਤੇ ਕਲੋਲ ਕਰ ਰਹੇ ਹਨ ਜੀ, ਇਸੇ ਕਰਕੇ ਮੇਰੇ ਮਿੱਠੇ ਬੋਲ ਨਿਕਲ ਰਹੇ ਹਨ। ਇਹ ਸੁਣ ਸ੍ਰੀ ਸਤਿਗੁਰੂ ਜੀ ਅਤੇ ਨਾਲ ਬੈਠੇ ਸਿੱਖ ਸੇਵਕ ਵੀ ਖਿੜ੍ਹ ਖਿੜ੍ਹਾ ਕੇ ਹੱਸ ਪਏ ਅਤੇ ਹਜ਼ੂਰੀ ਸੇਵਕ ਉਸ ਵੇਲੇ ਦੇ ਸੰਤ ਗੁਲਜ਼ਾਰ ਸਿੰਘ ਜੀ ਕਹਿਣ ਲੱਗੇ, ਦੀਨ ਦਿਆਲ ਜੀ 'ਮਿਠ ਬੋਲੜਾ ਜੀ ਹਰਿ ਸਜਣੁ ਸੁਆਮੀ ਮੋਰਾ' ਤੇ ਜਿਸ ਦਾ ਸੁਆਮੀ ਮਿੱਠ ਬੋਲੜਾ ਹੋਵੇ ਤੇ ਬੱਚੇ ਨੇ ਫਿਰ ਮਿੱਠੇ ਬੋਲ ਹੀ ਬੋਲਣੇ ਨੇ ਜੀ।

ਮੇਰੇ ਦਾਤਾਰ ਪ੍ਰਭੂ ਜੀ-ਸ੍ਰੀ ਸਤਿਗੁਰੂ ਜਗਜੀਤ ਸਿੰਘ ਇਸ ਤਰ੍ਹਾਂ ਨਾਮਧਾਰੀ ਬੱਚਿਆਂ ਨੂੰ, ਨੌਜੁਆਨਾਂ ਨੂੰ ਆਪਣੇ ਕਲਾਵੇ ਵਿੱਚ ਲੈ ਕੇ ਖੁਸ਼ੀਆਂ ਬਖਸ਼ਦੇ ਸਨ। ਫਿਰ ਨੌਜੁਆਨਾਂ ਨੂੰ ਲਾਮਬੰਦ ਕਰਨ ਲਈ ਅਤੇ ਨੇੜੇ ਦਾ ਸੰਬੰਧ ਬਨਾਉਣ ਲਈ 1965 ਈ. ਵਿੱਚ ਸਰਬ ਹਿੰਦ ਨਾਮਧਾਰੀ ਵਿਦਿਆਕ ਜਥੇ ਬਨਾਉਣ ਦੀ ਕ੍ਰਿਪਾਲਤਾ ਕੀਤੀ। ਹਰ ਸਾਲ ਛੁੱਟੀਆਂ ਦੇ ਦਿਨਾਂ ਵਿੱਚ ਇੱਕ ਹਫਤਾ ਨੌਜੁਆਨਾਂ ਨੂੰ ਇਕੱਤਰ ਕਰ ਨਾਮਧਾਰੀ ਵਿਦਿਅਕ ਸੰਮੇਲਨ ਸ਼ੁਰੂ ਕਰਵਾਏ। ਇਨ੍ਹਾਂ ਸੰਮੇਲਨਾਂ ਦੌਰਾਨ ਹਰ ਨਾਮਧਾਰੀ ਨੌਜੁਆਨ ਨੂੰ ਆਤਮ



ਨਿਰਭਰ ਹੋਣ ਦੀ ਸਿੱਖਿਆ ਦੇ ਨਾਲ ਨਾਲ ਅਧਿਆਤਮਵਾਦ ਜਿਵੇਂ ਕਿ ਸ਼ੁੱਧ ਗੁਰਬਾਣੀ ਉਚਾਰਨ, ਨਾਮ ਸਿਮਰਨ ਕਿਵੇਂ ਕਰਨਾ ਹੈ, ਗੁਰ ਚਰਨਾਂ ਨਾਲ ਬਿਰਤੀ ਕਿਵੇਂ ਲਗਉਣੀ ਹੈ, ਮਨ ਕਾਬੂ ਵਿੱਚ ਕਿਵੇਂ ਰੱਖਣਾ ਹੈ ਅਤੇ ਸੁੱਚ ਸੋਧ ਮਰਯਾਦਾ ਦੀ ਸਿਖਿਆ ਵੀ ਦਿੱਤੀ ਹੈ। ਜਿੱਥੇ ਸ੍ਰੀ ਸਤਿਗੁਰੂ ਜੀ ਨੇ ਇਹ ਅਪਾਰ ਬਖਸ਼ਿਸ਼ਾਂ ਨੌਜੁਆਨ ਲੜਕਿਆਂ ਤੇ ਕੀਤੀਆਂ, ਓਥੇ ਨਾਮਧਾਰੀ ਨੌਜੁਆਨ ਲੜਕੀਆਂ ਨੂੰ ਵੀ ਪਿੱਛੇ ਨਹੀਂ ਰਹਿਣ ਦਿੱਤਾ।

ਮੈਂ ਇੱਥੇ ਨਾਮਧਾਰੀ ਬੱਚੀਆਂ ਉੱਪਰ ਸ੍ਰੀ ਸਤਿਗੁਰੂ ਜੀ ਵਲੋਂ ਕੀਤੇ ਪਰਉਪਕਾਰਾਂ ਬਾਰੇ ਕੁਝ ਸਤਰਾਂ ਲਿਖ ਕੇ ਆਪਣੇ ਲੇਖ ਨੂੰ ਪੂਰਿਆਂ ਕਰਾਂਗਾ। ਜਿਵੇਂ ਕਿ ਅਸੀਂ ਸਾਰੇ ਜਾਣਦੇ ਹੀ ਹਾਂ ਕਿ ਇਸ ਸਮੇਂ ਇੱਕ ਪੁਰਤਾਨ ਭਿਆਨਕ ਬਿਮਾਰੀ ਜੋ ਕਾਫੀ ਘਰ ਕਰ ਚੁੱਕੀ ਹੈ, ਉਹ ਹੈ ਦਾਜ ਪ੍ਰਥਾ। ਜਿਸਨੇ ਕਿ ਸਮਾਜ ਦੇ ਹਰ ਛੋਟੇ ਵੱਡੇ, ਅਮੀਰ ਗਰੀਬ ਇਨਸਾਨ ਨੂੰ ਆਪਣੇ ਘੇਰੇ ਵਿੱਚ ਲੈ ਕੇ ਨੱਕ ਵਿੱਚ ਦਮ ਕਰ ਰੱਖਿਆ ਹੈ। ਦਾਜ ਦੀ ਲਾਹਣਤ ਨੇ ਕਈ ਨੌਜੁਆਨ ਲੜਕੀਆਂ ਨੂੰ ਮਰਨ ਲਈ ਮਜਬੂਰ ਕਰ ਰੱਖਿਆ ਹੈ, ਕਈ ਅਣਵਿਆਹੀਆਂ ਰਹਿਣ ਤੇ ਮਜਬੂਰ ਹਨ। ਕਈ ਸਹੁਰੇ ਘਰਾਂ ਵਿੱਚ ਦਾਜ ਨਾ ਲਿਆਉਣ ਕਾਰਨ, ਮੁੰਡੇ ਵਾਲਿਆਂ ਦੀ ਇੱਛਾ ਪੂਰੀ ਨਾ ਕਰਨ ਖਾਤਿਰ ਕਈਆਂ ਕੁੜੀਆਂ ਦੀ ਮਾਰ ਕੁਟਾਈ ਕੀਤੀ ਜਾਂਦੀ ਹੈ, ਤਾਹਣੇ ਮਿਹਣੇ ਦਿੱਤੇ ਜਾਂਦੇ ਹਨ। ਇਤਨੇ ਅੰਦਰੂਨੀ ਸਤਾਊ ਵਤੀਰੇ ਵਰਤੇ ਜਾਂਦੇ ਹਨ ਕਿ ਕੁੜੀਆਂ ਸੜ ਮਰਨਾ ਜਾਂ ਖੁਦਕਸ਼ੀ ਕਰਨ ਲਈ ਮਜਬੂਰ ਹੋ ਜਾਂਦੀਆਂ ਹਨ। ਇਸ ਭਿਆਨਕ ਬਿਮਾਰੀ ਨੂੰ ਖਤਮ ਕਰਨ ਲਈ ਕਈ ਧਾਰਮਿਕ, ਸਮਾਜਿਕ ਅਤੇ ਰਾਜਨੀਤਕ ਪਾਰਟੀਆਂ ਯਤਨ ਕਰ ਰਹੀਆਂ ਹਨ ਪਰ ਇਹ ਬਿਮਾਰੀ ਖਤਮ ਹੋਣ ਦੀ ਬਜਾਏ ਅਮਰ ਵੇਲ ਵਾਂਗ ਵਧਦੀ ਹੀ ਜਾ ਰਹੀ ਹੈ।

ਪਰ ਸਤਿਗੁਰੂ ਰਾਮ ਸਿੰਘ ਜੀ ਨੇ ਇਸ ਬਿਮਾਰੀ ਨੂੰ ਖਤਮ ਕਰਨ ਲਈ 1863 ਈ. ਤੋਂ ਹੀ ਯਤਨ ਜਾਰੀ ਕਰ ਦਿੱਤੇ ਸਨ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪਾਏ ਪੂਰਨਿਆਂ ਤੇ ਚਲਦਿਆਂ ਹੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਕੁੜਮਾਈ, ਠਾਕੇ ਤੇ ਸ਼ਗਨ ਦੀ ਰਸਮ ਦੀ ਮਨਾਹੀ ਕਰ, ਇਕੱਠੇ ਸਮੂਹਿਕ ਅਨੰਦ ਕਾਰਜ ਮੇਲਿਆਂ ਵਿੱਚ ਕਰਨ ਲਈ ਹੁਕਮ ਕੀਤੇ। ਫਿਰ ਅਨੰਦ ਕਾਰਜ ਤੋਂ ਉਪਰੰਤ ਲੜਕੇ ਲੜਕੀਆਂ ਦੇ ਮਾਤਾ ਪਿਤਾ ਵਲੋਂ ਕਰਵਾਈਆਂ ਜਾਂਦੀਆਂ ਚਾਹ ਪਾਰਟੀਆਂ, ਰੋਟੀ ਕਰਨੀ, ਸਾਕ ਸੰਬੰਧੀਆਂ ਨੂੰ ਇਕੱਤਰ ਕਰ, ਇਨ੍ਹਾਂ ਭੈੜੇ ਅਡੰਬਰਾਂ ਨੂੰ ਠੱਲ੍ਹ ਪਾਈ। ਇਹ ਪਰਉਪਕਾਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਮਧਾਰੀ ਬੀਬੀਆਂ ਉਪਰ ਕਰਕੇ, ਉਨ੍ਹਾਂ ਦਾ ਭਵਿੱਖ ਉੱਜਵਲ ਕਰ ਗਏ ਹਨ।

ਸ੍ਰੀ ਸਤਿਗੁਰੂ ਜੀ ਦੇ ਕੀਤੇ ਪਰਉਪਕਾਰਾਂ ਬਾਰੇ ਇੱਕ ਇੱਕ ਪੱਖ ਨੂੰ ਲਿਖਣ ਲੱਗੀਏ ਤਾਂ ਕਈ ਗ੍ਰੰਥ ਤਿਆਰ ਹੋ ਸਕਦੇ ਹਨ। ਗੱਲ ਕੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸਿਫਤ ਸਲਾਹ ਕੀਤੀ ਹੀ ਨਹੀਂ ਜਾ ਸਕਦੀ, ਉਹ ਤਾਂ ਬਖਸ਼ਿਸ਼ਾਂ ਦੇ ਭੰਡਾਰ ਸਨ, ਅਮਨ, ਏਕਤਾ, ਗਊ ਗਰੀਬ ਦੀ ਭਲਾਈ ਸਦਾ ਹੀ ਲੋਚਦੇ ਰਹਿੰਦੇ ਸਨ। ਆਪ ਜੀ ਨੇ ਸੁਖ ਸ਼ਾਂਤੀ ਵਾਸਤੇ ਪਿੰਡ ਪਿੰਡ, ਸ਼ਹਿਰ ਸ਼ਹਿਰ ਹਰ ਨਾਮਧਾਰੀ ਗੁਰਸਿੱਖਾਂ ਦੇ ਘਰਾਂ ਵਿੱਚ ਜਾ ਕੇ, ਦੇਸ਼ਾਂ ਵਿਦੇਸ਼ਾਂ ਵਿੱਚ ਵੀ ਨਾਮ ਸਿਮਰਨ ਦੇ ਜਪ ਪ੍ਰਯੋਗ ਚਲਾਏ ਹੋਏ ਹਨ।

ਹੁਣ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਵੀ ਅਪਾਰ ਖੁਸ਼ੀਆਂ ਬਖਸ਼ਿਸ਼ ਕਰ ਰਹੇ ਹਨ। ਸ੍ਰੀ ਸਤਿਗੁਰੂ ਜੀ ਦੀ ਸਿਫਤ ਤਾਂ ਲਿਖਿਆਂ ਲਿਖੀ ਨਹੀਂ ਜਾ ਸਕਦੀ। ਅੱਜ ਤੱਕ ਬ੍ਰਹਮਾ ਵਾਂਗ ਵੀ ਕੋਈ ਅੰਤ ਨਹੀਂ ਪਾ ਸਕਿਆ। ਭਾਈ ਗੁਰਦਾਸ ਜੀ ਦਾ ਵੀ ਫੁਰਮਾਨ ਹੈ-

"ਏਕ ਜੇ ਸਰੀਰ ਕੇ ਬਪ ਹੋਵੇ ਕੋਟ ਕੋਟ,<br>
ਛਿਨਵੇਂ ਕਰੋੜ ਰੋਮ ਏਕ ਏਕ ਸਰੀਰ ਕੇ।<br>
ਏਕ ਏਕ ਰੋਮ ਪਰ ਸੀਸ ਹੋਵੇ ਕੋਟ ਕੋਟ,<br>
ਏਕ ਏਕ ਸੀਸ ਪੈ ਮੁਖ ਹੋਵੇ ਚੀਰ ਕੇ।<br>
ਏਕ ਏਕ ਮੁਖ ਕੇ ਜਿਹਬਾ ਹੋਵੇ ਕੋਟ ਕੋਟ,<br>
ਏਕ ਏਕ ਜਿਹਬਾ ਭਨੇ ਗੁਣ ਜਗਦੀਸ਼ ਕੇ।<br>
ਕਹੇ ਗੁਰਦਾਸ ਭਲਾ ਤਉ ਭੀ ਹਉ ਅਜਾਨ ਮਤ,<br>
ਕਹਿ ਭੀ ਨ ਸਕੋ ਗੁਰ ਸਤਿਗੁਰ ਸਰੀਰ ਕੇ।



**ਸ੍ਰੀ ਭੈਣੀ ਸਾਹਿਬ, ਲੁਧਿਆਣਾ**
ਸੰਪਰਕ- 99144-02225

# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਯਾਦ ਵਿੱਚ

-ਗੁਰਮੁਖ ਸਿੰਘ ਰਤਨ, ਦਿੱਲੀ

ਦਿਲ ਦੇ ਸਾਗਰ 'ਚੋਂ, ਤੇਰੀ ਯਾਦ ਅੰਦਰ,
ਤੇਰਾ ਪਿਆਰ ਅੱਥਰੂ, ਬਣ ਬਣ ਵਹੀ ਜਾਂਦਾ।
ਸੁਣਿਆ ਜਦੋਂ, ਤੁਸੀਂ ਦੇਹ ਦਾ ਓਹਲਾ ਕੀਤਾ,
ਇਹ ਜੀਅੜਾ, ਕਰਕ ਕਲੇਜੜੇ ਸਹੀ ਜਾਂਦਾ।
ਕਾਹਤੋਂ ਸਾਨੂੰ ਤੂੰ, ਯਤੀਮ ਬਣਾ ਟੁਰਿਉਂ,
ਸਾਡਾ ਹੌਂਸਲਾ, ਪਲ-ਪਲ ਹੈ ਢਹੀ ਜਾਂਦਾ।
ਹਉਕੇ ਬਣ ਗਿਆ ਏ, ਦਰਦੀਆ ਦਰਦ ਤੇਰਾ,
ਹਾਲਤ ਦਿਲ ਦੀ ਆਪੇ ਕਹੀ ਜਾਂਦਾ।
ਸਮਾਂ ਟੁਰਿਆ ਜਾਂਦਾ, ਕਦੇ ਨਹੀਂ ਰੁਕਦਾ,
ਨਾ ਹੀ ਸਮੇਂ ਨੇ, ਕੀਤਾ ਲਿਹਾਜ਼ ਆਪੇ।
ਪਤਾ ਕਿਸੇ ਨੂੰ, ਵੀ ਨਹੀਂ ਅੱਗੋਂ ਕੀ ਹੋਣੈ,
ਖ਼ੋਹਲਿਆ ਤੁਸਾਂ ਨਹੀਂ, ਕਿਸੇ ਨਾਲ ਰਾਜ਼ ਆਪੇ।।

25 ਦਿਨਾਂ ਤੱਕ, ਅਪੋਲੋ ਹਸਪਤਾਲ, ਰਹਿ ਕੇ ਤੁਸੀਂ,
ਚੰਗੇ-ਮਾੜਿਆਂ ਤਾਈਂ, ਆਪ ਤਾਰਿਆ ਏ।
ਦੁਨਿਆਵੀ ਤੌਰ ਤੇ, ਆਪੂੰ ਬਿਮਾਰੀ ਲੈ ਕੇ,
ਰੂਪ ਆਪ ਬਿਮਾਰ, ਦਾ ਧਾਰਿਆ ਏ।
ਸਿੱਖ-ਸੇਵਕ ਸਨ, ਜਾਂ ਕੋਈ ਹੋਰ ਜਿਹੜੇ,
ਉੱਥੇ ਪੁੱਜ ਕੇ ਉਨ੍ਹਾਂ, ਤਾਈਂ ਠਾਰਿਆ ਏ।
ਆਪਣੀ ਰਜ਼ਾ ਨਾਲ, ਦੇਹ ਦਾ ਓਹਲਾ ਕੀਤਾ,
ਤੇਰੇ ਚੋਜ ਅਗੇ, ਹਰੇਕ ਹਾਰਿਆ ਏ।
ਇਹ ਸੀ ਗੁਰੂ ਜਗਜੀਤ, 'ਬੇਅੰਤ' ਆਪੇ,
ਜੋ ਉਹਦੇ ਦਿਲ ਆਇਆ, ਕਰ ਵਿਖਾਲਿਆ ਏ।
ਵੱਡ-ਪ੍ਰਤਾਪੀ ਜੀ ਕੋਲ ਸੱਚ-ਖੰਡ ਜਾਣੈ,
ਆਪਣੀ ਗੱਲ ਨੂੰ, ਸਿਰੇ ਚੜ੍ਹਾ ਲਿਆ ਏ।।

ਕਈ ਚਿਰਾਂ ਤੋਂ, ਆਪੇ ਤੁਸੀਂ ਚੁੱਪ ਵੱਟੀ,
ਕਈ ਡੂੰਘੀਆਂ, ਸੋਚਾਂ ਆਪੂੰ, ਵਿਚਾਰਦੇ ਰਹੇ।
ਅੱਖਾਂ ਮੀਟ ਕੇ, ਸਭ ਕੁਝ ਵੇਖਦੇ ਰਹੇ,
ਤਾਹੀਓਂ ਹਰ ਪਾਸੇ, ਝਾਤੀ ਮਾਰਦੇ ਰਹੇ।
ਚੀਨੀ ਵਾਲੇ ਦੇ, ਚਰਨਾਂ ਦੇ ਨਾਲ ਜੁੜ ਕੇ,
ਹੱਥ ਜੋੜ ਇੰਜ, ਅਰਜ਼ ਗੁਜ਼ਾਰਦੇ ਰਹੇ।

ਸੇਵਕ ਵਾਂਗ ਹੀ, ਤੁਸੀਂ ਆਪਣੇ ਗੁਰਾਂ ਕੋਲੋਂ,
ਆਗਿਆ ਲੈ ਕੇ, ਪੈਂਡਾ ਸਵਾਰਦੇ ਰਹੇ।
ਇਹ ਵੀ ਚੋਜ, ਤੁਹਾਡਾ ਕੋਈ ਜਾਪਦਾ ਏ,
ਆਪੇ ਕਿਹਾ ਜਿਹੜਾ, ਨਹੀਂ ਪਾਲਿਆ ਏ।
ਹੁਕਮ ਹੋਇਆ, ਜਿਵੇਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ,
ਉਸੇ ਤਰ੍ਹਾਂ ਹੀ, ਸਮਾਂ ਸੰਭਾਲਿਆ ਏ।।

ਆਪਣੇ ਮਨ ਦੀਆਂ, ਤੁਸੀਂ ਕਰ ਲਈਆਂ,
ਆਪੇ ਹਸਪਤਾਲ ਵਿੱਚ, ਦੇਣ ਦੀਦਾਰ ਚੱਲ ਪਏ।
ਪੱਤਝੜ ਅਤੇ ਵੀਰਾਨੀਆਂ, ਰਹਿ ਗਈਆਂ,
ਤੁਸੀਂ ਭੈਣੀ ਦੀ ਲੈ ਕੇ, ਬਹਾਰ ਚੱਲ ਪਏ।
ਤੁਹਾਨੂੰ ਖਿੱਚ ਲੈਂਦੀ ਹੈ, ਖਿੱਚ ਪਿਆਰ ਵਾਲੀ,
ਆਪੂੰ ਬਣਕੇ, ਤੁਸੀਂ ਬਿਮਾਰ ਚੱਲ ਪਏ।
ਮੂੰਹ ਉਤਰੇ, ਹਾਸੇ ਅਲੋਪ ਹੋ ਗਏ ਜਦੋਂ,
ਸੁਣਿਐ ਛੱਡ ਸਾਨੂੰ, ਬਖ਼ਸ਼ਣਹਾਰ ਚੱਲ ਪਏ।
ਵਾਧੂ ਪਿਆਰ ਕਰਦੇ ਸੀ, "ਬੇਅੰਤ ਪਾਤਸ਼ਾਹ ਜੀ",
ਖ਼ਬਰੇ ਕਿੰਨੇ ਬਿਮਾਰਾਂ ਨੂੰ ਤਾਰਦੇ ਸੀ।
ਕਿਵੇਂ ਮੈਂ ਗਿਣਾਵਾਂ, ਓਹ ਨਾਮ ਸਾਰੇ,
ਉਹ ਤਾਂ ਲੱਖਾਂ-ਕਰੋੜਾਂ, ਨੂੰ ਪਿਆਰਦੇ ਸੀ।।

ਪਈ ਜਿਸ 'ਤੇ, ਮਿਹਰ ਦੀ ਨਜ਼ਰ ਤੇਰੀ,
ਸੁੱਕੇ ਸੜੇ ਵੀ, ਹੁੰਦੇ ਹਰੇ ਵੇਖੇ।
ਭਾਵੇਂ ਭਰੀ ਗੁਨਾਹਾਂ ਦੀ, ਝੋਲ ਸਿਰ ਤੇ,
ਤੇਰੇ ਕੋਲ ਆ ਕੇ, ਉਹ ਤਰੇ ਵੇਖੇ।
ਦਾਣੇ-ਦਾਣੇ ਤੋਂ, ਸਨ ਮੁਹਤਾਜ਼ ਜਿਹੜੇ,
ਅੱਜ ਕੋਠੇ ਉਨ੍ਹਾਂ ਦੇ, ਦਾਣਿਆਂ ਭਰੇ ਵੇਖੇ।
ਤੇਰੀ ਪਾਰਖੂ ਨਜ਼ਰ, ਦੀ ਗੱਲ ਕੀ ਸੀ,
ਹੈਂਕੜਬਾਜ ਵੀ, ਤੇਰੇ ਅੱਗੇ ਡਰੇ ਵੇਖੇ।
ਇਹ ਗੁਰੂ ਜਗਜੀਤ ਦਾ, ਦਰ ਐਸਾ,
ਜੋ ਵੀ ਮੰਗਿਆ, ਸੋਈ ਪਾ ਲਿਆ ਏ।
ਜਿਹਨੂੰ ਵੇਖਿਆ, ਸ਼ਰਧਾ ਪ੍ਰਤੀਤ ਵਾਲਾ,
'ਰਤਨ' ਚੁੱਕ ਕੇ, ਸੀਨੇ ਨਾਲ ਲਾ ਲਿਆ ਏ।।

# ਗੁਰੂ ਜਗਜੀਤ ਪਿਆਰਾ

-ਪੂਰਨ ਸਿੰਘ ਨਿਰਾਲਾ

ਮਹਿਮਾ ਗੁਰ ਜਗਜੀਤ ਦੀ ਹੋ ਨ ਸਕੇ ਬਿਆਨ।
ਮੇਰੇ ਵਸ ਦੀ ਗੱਲ ਨ ਹਾਰ ਥਕੇ ਵਿਦਵਾਨ।
ਕਵੀ ਪ੍ਰੀਤਮ ਸਿੰਘ ਜੀ ਸਾਰੇ ਜਗ ਮਸ਼ਹੂਰ।
ਵੀਹ ਜਿਲਦਾਂ ਲਿਖੀਆਂ ਹਜ਼ਾਰਾਂ ਪੇਚ ਜਰੂਰ।

ਹੋਰ ਬਥੇਰੇ ਲਿਖ ਗਏ ਦੱਸਣ ਦੇ ਨ ਵਸ।
ਨਦੀ ਚੋਂ ਤੁਪਕਾ ਮਨ ਲੋ ਜੋ ਰਿਹਾ ਮੈਂ ਦਸ।
ਸਜਦਾ ਕਰਦੇ ਗੁਰਾਂ ਨੂੰ ਵੇਖੇ ਪੀਰ ਫਕੀਰ।
ਜੋ ਵੀ ਦਰ ਤੇ ਆਂਵਦਾ ਬਦਲ ਦੇਂਦੇ ਤਕਦੀਰ।

ਮਾਤਾ ਚੰਦ ਕੌਰ ਦਾ ਗੁਰਾਂ ਨੂੰ ਮਿਲਿਆ ਸਾਥ।
ਪੰਥ ਨੂੰ ਚੜ੍ਹਦੀ ਕਲਾ ਚ ਲੈ ਕੇ ਤੁਰ ਪਏ ਨਾਥ।
ਬੜੀ ਤਪਸਿਆ ਕਰਦੇ ਸੰਗਤ ਨਾਮ ਜਪਾਣ।
ਕਰੋੜੇ ਦਾ ਰੁਖ ਸੰਗਣਾ ਥੱਲੇ ਚੋਂਕੜਾ ਲਾਣ।

ਗੁਰਗੱਦੀ ਦੀ ਵਾਗ ਡੋਰ ਆਈ ਗੁਰਾਂ ਦੇ ਕੋਲ।
ਨਵੇਂ ਮਿਨਾਰ ਉਸਾਰਨੇ ਸੋਚ ਬੜੀ ਅਨਮੋਲ।
ਜਦੋਂ ਗੁਰੂ ਪ੍ਰਤਾਪ ਸਿੰਘ ਗਏ ਸਵਰਗ ਸਧਾਰ।
ਸੰਕਟ ਬੜੇ ਪੰਥ ਤੇ ਉਲਟ ਗਈ ਸਰਕਾਰ।

ਝੂਠ ਮੁਕੱਦਮੇ ਕਰ ਕੇ ਘੇਰਿਆ ਚਾਰ ਚੁਫੇਰ।
ਪਰ ਸੀ ਗੁਰ ਜਗਜੀਤ ਨੇ ਚਾੜ੍ਹੀ ਨਵੀਂ ਸਵੇਰ।
ਸਾਹਿਤ ਦੀ ਸੇਵਾ ਕਰਨ ਦਾ ਸੀ ਗੁਰਾਂ ਨੂੰ ਸ਼ੌਂਕ।
ਇਤਿਹਾਸ ਗੁਰਾਂ ਨੇ ਸਾਂਭਿਆ ਖਾਂਦੀ ਪਈ ਸਿਊਂਕ।

ਪੰਜਾਬੀ ਭਾਸ਼ਾ ਮਨਦੇ ਸਮਝੋ ਆਪਣੀ ਜਾਨ।
ਵਿਸ਼ਵ ਸੰਮੇਲਨ ਕਰ ਕੇ ਲਗੇ ਲੋਕ ਜਗਾਣ।
ਖੇਡਾਂ ਦਾ ਬੜਾ ਸ਼ੌਂਕ ਸੀ ਕਰਦੇ ਬੀਰ ਤਿਆਰ।
ਧੁੰਮਾਂ ਪਾਈਆਂ ਜਗ ਵਿਚ ਹਾਕੀ ਮੱਲਾਂ ਮਾਰ।

ਮਹਾਂ ਵਿਦਿਆਲਾ ਖੋਲ੍ਹਿਆ ਜੀਵਨ ਨਗਰ ਪਾਸ।
ਟੂਰਨਾਮੈਂਟ ਸੀ ਹੁੰਦੇ ਹਰ ਸਾਲ ਹੀ ਖਾਸ।
ਬਾਗ ਬਗੀਚੇ ਲਾਉਣ ਦਾ ਸ਼ੌਂਕ ਬੜਾ ਸੀ ਭਾਰੀ।
ਵਿੱਚ ਬੰਗਲੌਰ ਦੇ ਚਲਦਾ ਫਾਰਮ ਉੱਚ ਮਿਆਰੀ।

ਪ੍ਰਤਾਪ ਮੰਦਰ ਹੈ ਸਾਜਿਆ ਦੁਨੀਆਂ ਵਿੱਚ ਨਿਆਰਾ।
ਰਾਮ ਮੰਦਰ ਤੇ ਲਗਦਾ ਸੰਗਤੇ ਬਹੁਤ ਪਿਆਰਾ।
ਰਾਮ ਸਰੋਵਰ ਵੀਰੋ ਜੱਗ ਤੇ ਅਮਰ ਨਿਸ਼ਾਨੀ।
ਹਰੀ ਮੰਦਰ ਤੇ ਮਿਨੀਏਚਰ ਦੀ ਅਜਬ ਕਹਾਣੀ।

ਲਾਲ ਅਕੈਡਮੀ ਸੱਜਣੋ ਲਗਦੀ ਬਹੁਤ ਪਿਆਰੀ।
ਪੜ੍ਹ ਲਿੱਖ ਪਾਂਦੇ ਡਿਗਰੀਆਂ ਬੱਚੇ ਹੋਣ ਮਿਆਰੀ।
ਮੇਨ ਗੇਟ ਦਾ ਲਗਦਾ ਸੱਜਣੋ ਅਜਬ ਨਜਾਰਾ।
ਲੰਗਰ ਹਾਲ ਸੱਜ ਗਿਆ ਸੁਖ ਹੋ ਗਿਆ ਭਾਰਾ।

ਬਿਰਹੋ ਨਾਗ ਨੇ ਮਾਰਿਆ ਸਾਡੇ ਕਾਲਜੇ ਡੰਗ।
ਖੋਹ ਲਿਆ ਗੁਰ ਜਗਜੀਤ ਨੂੰ ਉੱਡੇ ਸਾਡੇ ਰੰਗ।
ਜਾਂਦੇ ਪੰਥ ਨੂੰ ਕਰ ਗਏ ਨਿਰਾਲਾ ਮਾਲੋਮਾਲ।
ਉਦੈ ਸਿੰਘ ਗੁਰ ਦੇ ਗਏ ਸਾਨੂੰ ਦੀਨ ਦਿਆਲ।

## ਗ਼ਜ਼ਲ

-ਪੂਰਨ ਸਿੰਘ ਨਿਰਾਲਾ

ਕਿਵੇਂ ਲੰਗਾਵਾਂ ਸਮਾਂ ਸੋਹਣਿਆ ਮੁਖ ਨਹੀਂ ਡਿੱਠਾ ਤੇਰਾ,
ਸੂਰਜ ਚੜ੍ਹਦੇ ਸਾਰ ਰਹਿਬਰਾ ਪੈਂਦਾ ਖਾਣ ਸਵੇਰਾ।

ਯਾਦ ਤੇਰੀ ਨੇ ਦਿਲ ਮੇਰੇ ਵਿਚ ਡੇਰਾ ਆਣ ਲਗਾਇਆ,
ਇਕ ਵਾਰ ਤੇ ਮਿਲ ਜਾ ਮਾਹੀਆ ਮਾਰ ਵਤਨ ਨੂੰ ਫੇਰਾ।

ਵਿਚ ਪ੍ਰਦੇਸਾਂ ਜਾ ਬੈਠਾ ਏ ਅੜੀਓ ਦਿਲ ਦਾ ਜਾਨੀ,
ਰੜ੍ਹਕ ਵਿਛੋੜੇ ਵਾਲੀ ਪਾਇਆ ਦਿਲ ਮੇਰੇ ਨੂੰ ਘੇਰਾ।

ਅੱਖੀਆਂ ਦੇ ਵਿਚ ਖਿੜ੍ਹਦੇ ਤੇਰੀ ਯਾਦ ਦੇ ਫੁਲ ਹਜ਼ਾਰਾਂ,
ਇਕ ਵਾਰ ਤੇ ਕਰ ਸਹਾਇਤਾ ਘੇਰੇ ਚਾਰ ਚੁਫੇਰਾ।

ਹਿੰਮਤ ਮੇਰੀ ਵਾਂਗ ਹੜ੍ਹਾਂ ਦੇ ਜਿਗਰਾ ਵਾਂਗ ਚੱਟਾਨਾਂ,
ਵੈਰੀ ਬਣਿਆ ਕੁਲ ਜ਼ਮਾਨਾ ਹਿਜਰ ਨੇ ਤੋੜਿਆ ਜੇਰਾ।

ਪਲਕਾਂ ਖੁਲ੍ਹੀਆਂ ਅੱਥਰੂ ਬਿਖਰੇ ਮੋਤੀਆਂ ਵਰਗੇ ਜਾਣੋ,
ਇਹੋ ਜੇਹਾ ਤਕ ਲੈ ਸਾਡਾ ਹੁਣ ਤੇ ਰਹਿਣ ਬਸੇਰਾ।

ਹੁਣ ਤਾਂ ਤੋੜ ਨਿਭਾ ਜਾ ਅੜਿਆ ਤਰਲੇ ਕਰਾਂ ਅਨੇਕਾਂ,
ਰੋਸ਼ਨੀਆਂ ਦਾ ਵਾਰਸ ਬਣ ਜਾ ਹੋਵੇ ਦੂਰ ਹਨੇਰਾ।

ਹੰਝੂਆਂ ਦੇ ਵਿਚ ਰੁੜਿਆਂ ਨੂੰ ਮਿਲਦਾ ਨਹੀਂ ਕਿਨਾਰਾ,
ਏਦੂੰ ਵਧ ਨ ਸ਼ਬਦ ਨਿਰਾਲਾ ਫਸਿਆ ਜਾਲ ਬਟੇਰਾ।

ਸੰਪਰਕ: 9416152128

# ਸਾਨੂੰ ਜਿਊਣ ਦੀ ਜਾਚ ਸਿਖਾ ਗਏ ਓ

-ਜੋਗਿੰਦਰ ਸਿੰਘ ਕੰਗ

1) ਸੱਚੇ ਪਾਤਸ਼ਾਹ ਗੁਰੂ ਜਗਜੀਤ ਸਿੰਘ ਜੀ
ਨਵੇਂ ਪੂਰਨੇ ਜੱਗ 'ਚ ਪਾ ਗਏ ਓ।
ਬੰਜਰ ਪਈ ਤਕਦੀਰ ਦੀ ਧਰਤ ਉੱਤੇ
ਮਹਿਕਾਂ ਭਰੀ ਗੁਲਜ਼ਾਰ ਖਿੜਾ ਗਏ ਓ।
ਬੇਅੰਤ ਲੀਲ੍ਹਾ ਦੇ ਤੁਸੀਂ ਰਚਨਹਾਰੇ
ਜੀਵਨ-ਜੁਗਤਿ ਦੇ ਤਾਂਈਂ ਸਮਝਾ ਗਏ ਓ।
ਨਾਮ-ਦਾਨ ਇਸ਼ਨਾਨ ਦ੍ਰਿੜ ਕੇ ਤੇ
ਮੀਂਹ ਮਿਹਰਾਂ ਦਾ ਕਿੰਨਾ ਵਰਸਾ ਗਏ ਓ।
ਅਨੂਠਾ ਪੰਥ ਦਾ ਨਵ-ਨਿਰਮਾਣ ਕਰ ਕੇ
ਕੂਕਾ ਪੰਥ ਨੂੰ ਚਾਰ ਚੰਨ ਲਾ ਗਏ ਓ।
ਸਿੱਖੀ ਰੀਤ ਪ੍ਰੀਤ ਪ੍ਰਤੀਤ ਦੱਸੀ
ਸਾਨੂੰ ਜਿਊਣ ਦੀ ਜਾਚ ਸਿਖਾ ਗਏ ਓ।

2) ਗੁਰੂ ਨਾਨਕ ਜੋ ਸਿੱਖੀ ਦਾ ਲਾਇਆ ਬੂਟਾ
ਓਸ ਗੁਲਸ਼ਨ ਦੀ ਸ਼ਾਨ ਵਧਾ ਗਏ ਓ।
ਸਾਜਿਆ ਖ਼ਾਲਸਾ ਸ੍ਰੀ ਦਸਮੇਸ਼ ਜੀ ਨੇ
ਓਸ ਖ਼ਾਲਸੇ ਦੀ ਮਹਿਮਾ ਗਾ ਗਏ ਓ।
ਗੁਰੂ ਰਾਮ ਸਿੰਘ ਸਿੱਖੀ ਸੁਰਜੀਤ ਕੀਤੀ
ਓਸ ਸਿੱਖੀ ਦਾ ਬਾਗ਼ ਮਹਿਕਾ ਗਏ ਓ।
ਗੁਰੂ ਹਰੀ ਸਿੰਘ ਨਿਮਰਤਾ ਜੋ ਦੱਸੀ
ਰੂਪ ਓਸ ਦਾ ਤੁਸੀਂ ਦਰਸਾ ਗਏ ਓ।
ਅਟੱਲ ਪ੍ਰਤਾਪੀ ਦੇ ਤੇਜ਼ ਪ੍ਰਤਾਪ ਕੋਲੋਂ
ਤੁਸੀਂ ਪਰ-ਉਪਕਾਰ ਅਪਨਾ ਗਏ ਓ।
ਕੂਕਾ ਪੰਥ ਦੀ ਯੋਗ ਅਗਵਾਈ ਕਰਕੇ
ਸਾਨੂੰ ਜਿਊਣ ਦੀ ਜਾਚ ਸਿਖਾ ਗਏ ਓ।

3) ਕੱਚੇ ਕੋਠਿਆਂ ਵਿੱਚ ਸੀ ਰਹਿਣ ਵਾਲੇ
ਸੁੰਦਰ ਕੋਠੀਆਂ ਵਿਚ ਵਸਾ ਗਏ ਓ।
ਬੇ-ਸ਼ੱਕ ਪੁਰਖੇ ਸੀ ਸਾਡੇ ਅਨਪੜ੍ਹ ਰਹਿ ਗਏ
ਯੂਨੀਵਰਸਿਟੀਆਂ ਕਾਲਜਾਂ ਪੜ੍ਹਾ ਗਏ ਓ।
ਸਾਈਕਲ ਜਿਹਨੂੰ ਵੀ ਨਹੀਂ ਨਸੀਬ ਹੋਇਆ
ਉਹਨੂੰ ਮਹਿੰਗੀਆਂ ਕਾਰਾਂ ਦੁਆ ਗਏ ਓ।
ਮਾਮੂਲੀ ਨੌਕਰੀ ਨੂੰ ਜਿਹੜੇ ਤਰਸਦੇ ਸੀ
ਪ੍ਰੋਫੈਸਰ ਅਫਸਰ ਇੰਜੀਨੀਅਰ ਬਣਾ ਗਏ ਓ।
ਭੈਣੀ ਸਾਹਿਬ ਦਾ ਕਾਇਆ-ਕਲਪ ਕਰ ਕੇ
ਮਾਤ-ਲੋਕ ਵੀ ਸਵਰਗ ਦਿਖਾ ਗਏ ਓ।
ਪਰਲੋ ਤੱਕ ਨਹੀਂ ਪਰ-ਉਪਕਾਰ ਭੁੱਲਣੇ
ਸਾਨੂੰ ਜੀਊਣ ਦੀ ਜਾਚ ਸਿਖਾ ਗਏ ਓ।

4) ਵਿਸ਼ਵ ਅਮਨ ਦੇ ਤੁਸੀਂ ਬਣ ਰਾਖੇ
ਕੁੱਲ ਮਨੁੱਖਤਾ ਦੇ ਮਨ ਭਾ ਗਏ ਓ।
ਨਾਮ ਬਾਣੀ ਤੇ ਸੇਵਾ ਦੀ ਚਾੜ੍ਹ ਰੰਗਣ
ਜਨਮ-ਮਰਨ ਦਾ ਗੇੜ੍ਹ ਮੁਕਾ ਗਏ ਓ।
ਜੀਵਨ ਨਗਰ ਬਹਾਰਾਂ ਤੇ ਆਏ ਖੇੜੇ
ਸੁੱਤੇ ਧਰਤ ਦੇ ਭਾਗ ਜਗਾ ਗਏ ਓ।
ਸੰਗੀਤ ਕਲਾ ਪਹੁੰਚਾਈ ਬੁਲੰਦੀਆਂ 'ਤੇ
ਨਾਲ ਪੋਟਿਆਂ ਤਾਊਸ ਵਜਾ ਗਏ ਓ।
"ਨਾਮਧਾਰੀ ਇਲੈਵਨ" ਵੀ ਸਿਖਰ ਪਹੁੰਚੀ
ਕਿੰਨਾ ਲੇਖਕਾਂ ਤਾਂਈਂ ਵਡਿਆ ਗਏ ਓ।
ਗਿਆਨ ਵਿਗਿਆਨ ਦੇ ਏਸ ਯੁਗ ਅੰਦਰ
ਸਾਨੂੰ ਜਿਊਣ ਦੀ ਜਾਚ ਸਿਖਾ ਗਏ ਓ।

5) ਘੁੰਮਣ-ਘੇਰੀ 'ਚ ਫੱਸੇ ਸੰਸਾਰੀਆਂ ਦੇ
ਬੇੜੇ ਡੁੱਬਦੇ ਕਿੰਨੇ ਨੇ ਤਾਰ ਦਿੱਤੇ।
ਨੂਰੋ ਨੂਰ ਏ ਸਾਰਾ ਸੰਸਾਰ ਕੀਤਾ
ਢੇਰ ਕੌਤਕਾਂ ਦੇ ਲਾ ਬੇ-ਸ਼ੁਮਾਰ ਦਿੱਤੇ।
ਦੌਰੇ ਦੇਸ਼ ਦੇਸ਼ਾਂਤਰਾਂ ਖ਼ੂਬ ਕਰ ਕੇ
ਬੇਅੰਤ ਸਾਡੇ 'ਤੇ ਕਰ ਉਪਕਾਰ ਦਿੱਤੇ।
ਯੁਗ ਪਲਟਿਆ ਤੇਰੀਆਂ ਰਹਿਮਤਾਂ ਨੇ
ਸੁੰਦਰ ਭਵਨ ਤੇ ਮੰਦਰ ਉਸਾਰ ਦਿੱਤੇ।
ਛੇ ਖੰਡਾਂ ਦੇ ਤਾਰਨਹਾਰ ਸਤਿਗੁਰ
ਚੋਜ ਅਜਬ ਹੀ ਜੱਗ ਵਰਤਾ ਗਏ ਓ।
ਸੇਧ ਜੀਵਨ ਦੀ ਸਾਨੂੰ ਭਰਪੂਰ ਦੇ ਕੇ
ਸਾਨੂੰ ਜਿਊਣ ਦੀ ਜਾਚ ਸਿਖਾ ਗਏ ਓ।

6) ਸਕੂਲ ਕਾਲਜ ਅਕੈਡਮੀ ਲਾਇਬ੍ਰੇਰੀ
ਵਿੱਦਿਆ ਰਾਗ ਦੇ ਖੋਲ੍ਹੇ ਭੰਡਾਰ ਸਤਿਗੁਰ।
ਕਾਵਿ ਸਾਹਿਤ ਤੇ ਪੱਤ੍ਰਕਾਰਤਾ ਦੇ
ਰਾਹ-ਨੁਮਾ ਤੇ ਅਲੰਬਰਦਾਰ ਸਤਿਗੁਰ।
ਸਾਰੇ ਜੱਗ ਦੇ ਗਰੀਬ ਨਿਵਾਜ਼ ਸੀ ਉਹ
ਕਰਦੇ ਸਭ ਨੂੰ ਪਿਆਰ ਅਪਾਰ ਸਤਿਗੁਰ।
ਪਰਚਮ ਸੱਚ ਦਾ ਜੱਗ ਲਹਿਰਾਉਣ ਵਾਲੇ
ਮਹਾਂ-ਨੂਰ ਉਹ ਅਪਰੰਪਾਰ ਸਤਿਗੁਰ।
ਨਵੀਂ ਪੀੜ੍ਹੀ ਦੀ ਯੋਗ ਅਗਵਾਈ ਖ਼ਾਤਿਰ
ਵਿੱਦਿਅਕ ਸੰਮੇਲਨ ਵੀ ਆਪ ਕਰਵਾ ਗਏ ਓ।
ਮਹਿਮਾ ਬੇਅੰਤ ਅਨੰਤ ਏ "ਕੰਗ" ਡਿੱਠੀ
ਸਾਨੂੰ ਜਿਊਣ ਦੀ ਜਾਚ ਸਿਖਾ ਗਏ ਓ।

ਸੰਪਰਕ: 98785-03673



# ਧੰਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

-ਸਤੀਸ਼ ਆਚਾਰੀਆ, ਲੰਡਨ

ਨਾਮਧਾਰੀ ਸਿੱਖ ਸੰਗਤ ਦੀ ਸਥਾਪਨਾ ਸਤਿਗੁਰੂ ਰਾਮ ਸਿੰਘ ਜੀ ਨੇ ਕੀਤੀ ਸੀ ਜਿਨ੍ਹਾਂ ਦਾ ਪ੍ਰਕਾਸ਼ 1816 ਈਸਵੀ ਵਿੱਚ ਬਸੰਤ ਵਾਲੇ ਦਿਨ ਹੋਇਆ ਸੀ। 22 ਸਾਲ ਦੀ ਉਮਰ ਵਿੱਚ ਉਹ ਪੰਜਾਬ ਦੇ ਮਹਾਰਾਜਾ ਰਣਜੀਤ ਸਿੰਘ ਦੀ ਫੌਜ ਵਿੱਚ ਭਰਤੀ ਹੋ ਗਏ ਸਨ, ਜਿਸਦਾ ਰਾਜ ਸਤਿਲੁਜ ਦਰਿਆ ਦੇ ਕੰਡੇ ਤੋਂ ਅਜੋਕੇ ਅਫਗਾਨਿਸਤਾਨ ਤਕ ਫੈਲਿਆ ਹੋਇਆ ਸੀ। ਨੌਜਵਾਨ (ਸਤਿਗੁਰੂ) ਰਾਮ ਸਿੰਘ ਜੀ ਦੀ ਰੈਜੀਮੈਂਟ ਨੂੰ ਪ੍ਰੇਮ ਸਾਹਿਤ ਭਗਤਾਂ ਦੀ ਰੈਜੀਮੈਂਟ ਵੀ ਕਹਿੰਦੇ ਸਨ ਕਿਉਂਕਿ ਇਸ ਰੈਜੀਮੈਂਟ ਦਾ ਨੇਤਾ ਪਰਮਾਤਮਾ ਦਾ ਅਨਿੰਨ ਸ਼ਰਧਾਲੂ ਸੀ। ਇਹਨਾਂ ਵਿੱਚੋਂ ਇਕ ਮਹਾਨ ਜਰਨੈਲ ਹਰੀ ਸਿੰਘ ਨਲੂਆ ਸੀ।

ਸਤਿਗੁਰੂ ਰਾਮ ਸਿੰਘ ਜੀ ਆਪ ਇਕ ਆਜ਼ਾਦੀ ਘੁਲਾਟੀਏ ਸਨ ਜੋ ਕਿ ਅੰਗ੍ਰੇਜ਼ਾਂ ਦੇ ਰਾਜ ਵਾਸਤੇ ਇਕ ਬਹੁਤ ਵੱਡਾ ਅੜਿੱਕਾ ਸਨ। ਸਤਿਗੁਰੂ ਜੀ ਨੇ 1850 ਤੋਂ ਅੰਗ੍ਰੇਜ਼ਾਂ ਦੇ ਖਿਲਾਫ ਅਹਿੰਸਾ ਅਤੇ ਨਾ ਮਿਲਵਰਤਨ ਲਹਿਰ ਚਲਾਈ, ਜਿਸ ਵਿੱਚ ਉਹਨਾਂ ਨੇ ਅੰਗ੍ਰੇਜ਼ਾਂ ਦੁਆਰਾ ਬਣਾਈਆਂ ਗਈਆਂ ਸਭ ਵਸਤੂਆਂ, ਇੱਥੋਂ ਤੱਕ ਕਿ ਸਰਕਾਰੀ ਢਾਂਚੇ ਦਾ ਵੀ ਬਾਈਕਾਟ ਕੀਤਾ। ਇੱਥੋਂ ਤੱਕ ਕਿ ਉਹ ਅਤੇ ਉਹਨਾਂ ਦੇ ਪੈਰੋਕਾਰ ਅੰਗ੍ਰੇਜ਼ਾਂ ਦੁਆਰਾ ਬਣਾਈਆਂ ਗਈਆਂ ਸੜਕਾਂ ਤੇ ਵੀ ਨਹੀਂ ਤੁਰਦੇ ਸਨ। ਨੈਲਸਨ ਮੰਡੇਲਾ ਅਤੇ ਡਾ. ਮਾਰਟਿਨ ਲੂਥਰ ਕਿੰਗ ਜੂਨੀਅਰ ਮਹਾਤਮਾ ਗਾਂਧੀ ਦੇ ਅਹਿੰਸਾ ਅਤੇ ਅਸਹਿਯੋਗ ਅੰਦੋਲਨ ਤੋਂ ਪ੍ਰੇਰਿਤ ਹੋਏ ਸਨ। ਪਰ ਬਹੁਤ ਘੱਟ ਲੋਕ ਜਾਣਦੇ ਹਨ ਕਿ ਮਹਾਤਮਾ ਗਾਂਧੀ ਆਪ ਸਤਿਗੁਰੂ ਰਾਮ ਸਿੰਘ ਜੀ ਤੋਂ ਪ੍ਰੇਰਿਤ ਸੀ। ਅੰਗ੍ਰੇਜ਼ਾਂ ਨੂੰ ਸਤਿਗੁਰੂ ਜੀ ਤੋਂ ਬਹੁਤ ਵੱਡਾ ਖਤਰਾ ਜਾਪ ਰਿਹਾ ਸੀ, ਇਸ ਲਈ ਉਹਨਾਂ ਨੇ ਉਹਨਾਂ ਨੂੰ ਸੰਨ 1872 ਵਿੱਚ ਦੇਸ਼ ਨਿਕਾਲਾ ਦੇ ਦਿੱਤਾ।

ਨਾਮਧਾਰੀ ਸਿੱਖ ਸੰਗਤ ਯੂ.ਕੇ. ਵਿਖੇ ਬਰਮਿੰਘਮ, ਸਾਊਥਾਲ ਅਤੇ ਈਸਟੈਮ ਆਦਿ ਕੇਂਦਰਾਂ ਵਿੱਚ ਵੱਧ ਫੁੱਲ ਰਹੀ ਹੈ। ਜਦੋਂ ਦਾ ਮੈਨੂੰ ਮੇਰੇ ਸੀਨੀਅਰ ਸਹਿਕਰਮੀ ਸੂਬਾ ਕੁਲਦੀਪ ਸਿੰਘ ਚਾਨਾ ਨੇ ਨਾਮਧਾਰੀ ਸੰਗਤ ਨਾਲ ਮਿਲਾਇਆ, ਉਦੋਂ ਤੋਂ ਮੇਰਾ ਇਸ ਮਹਾਨ ਸੰਸਥਾ ਨਾਲ ਵਿਹਾਰ ਬਹੁਤ ਹੀ ਸੰਤੋਸ਼ਜਨਕ ਰਿਹਾ ਹੈ। ਚਾਨਾ ਸਾਹਿਬ ਅਤੇ ਉਹਨਾਂ ਦੀ ਪਤਨੀ ਸ਼੍ਰੀਮਤੀ ਹਰਭਜਨ ਕੌਰ ਨੇ ਮੈਨੂੰ ਅਤੇ ਮੇਰੇ ਇਕ ਸਹਿਕਰਮੀ ਕਨਕ ਤ੍ਰਿਵੇਦੀ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਕਰਨ ਵਾਸਤੇ ਆਮੰਤ੍ਰਿਤ ਕੀਤਾ। ਇਸ ਸਮੇਂ ਸਤਿਗੁਰੂ ਜੀ ਯੂ.ਕੇ. ਦੇ ਦੌਰੇ ਤੇ ਆਏ ਹੋਏ ਸਨ। ਇਹ ਸਾਲ 1987 ਦਾ ਸਮਾਂ ਸੀ। ਸੈਂਟ ਜੋਰਜ਼ਸ ਹਾਲ ਸਾਊਥਾਲ ਵਿਖੇ ਸੰਗਤਾਂ ਇਕੱਠੀਆਂ ਹੋਈਆਂ



ਸਨ।

ਸਾਊਥਾਲ ਦਾ ਸੈਂਟ ਜੋਰਜ਼ਸ ਹਾਲ ਸਫੇਦ ਵਸਤਰਾਂ ਵਿੱਚ ਸਜੇ ਸ਼ਰਧਾਲੂਆਂ ਨਾਲ ਇਕ ਸਵਰਗੀ ਧਾਮ ਵਿੱਚ ਬਦਲਿਆ ਪ੍ਰਤੀਤ ਹੋ ਰਿਹਾ ਸੀ। ਹਾਲ ਦਾ ਵਾਤਾਵਰਨ ਬਹੁਤ ਹੀ ਸ਼ਾਂਤ ਅਤੇ ਮਨ ਨੂੰ ਸੁਕੂਨ ਦੇਣ ਵਾਲਾ ਸੀ। ਮੈਂ ਉਪਰ ਨਿਗਾਹ ਚੁੱਕ ਕੇ ਸਟੇਜ ਵੱਲ ਵੇਖਿਆ ਅਤੇ ਪਹਿਲੀ ਵਾਰ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਕੀਤੇ। ਇਹ ਇਕ ਜਾਦੂਈ ਪਲ ਸੀ। ਮੈਂ ਆਪਣੀਆਂ ਭਾਵਨਾਵਾਂ ਨੂੰ ਸ਼ਬਦਾਂ ਵਿੱਚ ਬਿਆਨ ਨਹੀਂ ਕਰ ਸਕਦਾ। ਮੈਂ ਅਚਾਨਕ ਸੁਕੂਨ ਅਤੇ ਅੰਦਰੂਨੀ ਸ਼ਾਂਤੀ ਵਿੱਚ ਲੀਨ ਹੋ ਗਿਆ। ਮੈਂ ਇਸ ਤਰ੍ਹਾਂ ਪਹਿਲਾਂ ਕਦੇ ਵੀ ਮਹਿਸੂਸ ਨਹੀਂ ਕੀਤਾ ਸੀ। ਨਾਮ ਸਿਮਰਨ ਕੀਰਤਨ ਦੀ ਸਮਾਪਤੀ ਤੋਂ ਬਾਅਦ ਸਾਨੂੰ ਸਵਾਦੀ ਲੰਗਰ ਵਾਸਤੇ ਬੁਲਾਵਾ ਆਇਆ। ਇਹ ਇੱਕ ਬਹੁਤ ਹੀ ਵਿਸ਼ੇਸ਼ ਅਤੇ ਅਨੰਦਮਈ ਸ਼ਾਮ ਸੀ। ਕਹਿਣ ਦੀ ਲੋੜ ਨਹੀਂ, ਮੈਂ ਉੱਥੇ ਸੰਕਲਪ ਲਿਆ ਕਿ ਸਤਿਗੁਰੂ ਜੀ ਜਦੋਂ ਵੀ ਯੂ.ਕੇ. ਆਉਣਗੇ, ਮੈਂ ਉਹਨਾਂ ਦੇ ਦਰਸ਼ਨ ਕਰਨ ਜ਼ਰੂਰ ਆਵਾਂਗਾ। ਚੰਗੇ ਭਾਗਾਂ ਨਾਲ, ਇਹੋ ਜਿਹੇ ਇੱਕ ਆਗਾਮੀ ਸਮਾਗਮ ਵਿੱਚ ਸਤਿਗੁਰੂ ਜੀ ਦੇ ਸਰੋਤੇ ਬਣਨ ਦਾ ਸੁਭਾਗ ਮਿਲਿਆ।

ਸੰਨ 1985 ਵਿੱਚ ਸਤਿਗੁਰੂ ਜੀ ਦਾਰਾ-ਇਸਲਾਮ (ਤਨਜ਼ਾਨੀਆ) ਦੇ ਦੌਰੇ ਤੇ ਗਏ, ਉੱਥੇ ਬਟੁਕ ਭਾਈ ਸਤਿਗੁਰੂ ਜੀ ਨੂੰ ਮੱਥਾ ਟੇਕਣ ਆਇਆ। ਸਤਿਗੁਰੂ ਜੀ ਨੇ ਨਾਮਧਾਰੀ ਸੰਗਤ ਦੇ ਪ੍ਰਧਾਨ ਨੂੰ ਉਸ ਆਦਮੀ ਦਾ ਨਾਂ ਪੁੱਛਿਆ। ਉਹਨਾਂ ਦੱਸਿਆ ਕਿ ਇਹਨਾਂ ਨੂੰ ਬਟੁਕ ਭਾਈ ਤ੍ਰਿਵੇਦੀ ਦੇ ਨਾਂ ਨਾਲ ਜਾਣਦੇ ਹਾਂ। ਸਤਿਗੁਰੂ ਜੀ ਥੋੜ੍ਹੀ ਦੇਰ ਚੁੱਪ ਰਹੇ ਅਤੇ ਫੇਰ ਪੁੱਛਿਆ, "ਤੁਹਾਨੂੰ ਪਤਾ ਹੈ ਕਿ ਜਦੋਂ ਭਗਵਾਨ ਰਾਮ ਚੰਦਰ ਨੂੰ ਅਯੋਧਿਆ ਤੋਂ ਬਨਵਾਸ ਮਿਲ ਗਿਆ ਤਾਂ ਭਰਤ ਉਹਨਾਂ ਨੂੰ ਵਾਪਿਸ ਬੁਲਾਉਣ ਲਈ ਗਏ ਤਾਂ ਉਹਨਾਂ ਦੀ ਗੈਰ ਹਾਜ਼ਿਰੀ ਵਿੱਚ ਕਿਸਨੇ ਰਾਜ ਕੀਤਾ?" ਇਸ ਗੱਲ ਦੀ ਜਾਣਕਾਰੀ ਨਾ ਹੋਣ ਕਰਕੇ ਕੋਈ ਜਵਾਬ ਨਾ ਆਇਆ। ਸਤਿਗੁਰੂ ਜੀ ਨੇ ਬਹੁਤ ਸਹਿਜ ਭਾਵ ਨਾਲ ਉੱਤਰ ਦਿੱਤਾ ਕਿ, "ਤ੍ਰਿਵੇਦੀ ਰਾਜ ਪੁਰੋਹਿਤ ਸਨ, ਜਿਨ੍ਹਾਂ ਨੇ ਉਨ੍ਹਾਂ ਚਾਰ ਦਿਨਾਂ ਦੇ ਸਮੇਂ ਵਿੱਚ ਰਾਜ ਕੀਤਾ।"

ਬਟੁਕ ਭਾਈ ਅਤੇ ਹੋਰ ਵੀ ਸਾਰੇ ਹਾਜ਼ਿਰ ਵਿਅਕਤੀ ਇਹ ਗੱਲ ਸੁਣ ਕੇ ਬੜੇ ਹੈਰਾਨ ਹੋਏ ਕਿਉਂਕਿ ਇਹ ਜਾਣਕਾਰੀ ਕਿਤੇ ਵੀ ਨਹੀਂ ਮਿਲਦੀ, ਇੱਥੋਂ ਤਕ ਕਿ ਰਾਮਾਇਨ ਵਿੱਚ ਵੀ ਨਹੀਂ। ਜਦੋਂ ਚਾਨਾ ਸਾਹਿਬ ਨੇ ਦਾਰਾ ਇਸਲਾਮ ਤੋਂ ਵਾਪਿਸ ਆ ਕੇ ਮੈਨੂੰ ਇਹ ਵਾਕਿਆ ਸੁਣਾਇਆ ਤਾਂ ਮੇਰੇ ਮਨ ਵਿੱਚ ਸਤਿਗੁਰੂ ਜੀ ਪ੍ਰਤੀ ਆਦਰ ਅਤੇ ਸ਼ਰਧਾ ਭਾਵ ਹੋਰ ਵੀ ਕਈ ਗੁੱਣਾ ਵੱਧ ਗਿਆ। ਮੈਂ ਉਸੇ ਵੇਲੇ ਗੁਰੂ ਮੰਤਰ ਲੈਣ ਬਾਰੇ ਫੈਸਲਾ ਕਰ ਲਿਆ। ਚਾਨਾ ਸਾਹਿਬ ਨੇ ਇਸਦਾ ਸਾਰਾ ਪ੍ਰਬੰਧ ਕੀਤਾ ਅਤੇ 23 ਅਕਤੂਬਰ 1994 ਨੂੰ ਸੂਬਾ ਗੁਰਦਿਆਲ ਸਿੰਘ ਜੀ ਨੇ ਮੈਨੂੰ ਗੁਰੂ ਮੰਤਰ ਦਿੱਤਾ। ਇਹ ਮੇਰੀ ਜ਼ਿੰਦਗੀ ਦਾ ਸਭ ਤੋਂ ਵੱਡਾ ਖੁਸ਼ੀ ਭਰਿਆ ਦਿਨ ਸੀ ਅਤੇ ਇਸ ਵਾਸਤੇ ਮੈਂ ਚਾਨਾ ਸਾਹਿਬ ਅਤੇ ਭਾਬੀਜੀ ਹਰਭਜਨ ਕੌਰ ਦਾ ਤਹਿਦਿਲੋਂ ਧੰਨਵਾਦੀ ਰਹਾਂਗਾ।

ਗੁਰੂ ਮੰਤਰ ਮਿਲਣ ਤੋਂ ਬਾਅਦ ਮੇਰਾ ਅਗਲਾ ਸੁਅਵਸਰ ਸੀ, ਇੱਕ ਹੋਰ ਅਨੰਦਮਈ ਸਮਾਗਮ ਵੇਖਣਾ। ਇਹ ਲੰਡਨ ਦੇ ਬਾਰੰਬੀਕੈਨ ਸੈਂਟਰ ਵਿੱਚ ਉਸਤਾਦ ਵਿਲਾਇਤ ਖਾਂ ਸਾਹਿਬ ਦਾ ਪ੍ਰੋਗਰਾਮ ਸੀ। ਇਸ ਪ੍ਰੋਗਰਾਮ ਵਿੱਚ ਸਤਿਗੁਰੂ ਜੀ ਨੇ ਦਰਸ਼ਨ ਦੇਣੇ ਸਨ।

ਮੇਰੀ ਲੜਕੀ ਨੂੰ ਸਕੂਲ ਵਿੱਚੋਂ ਚੰਗੀ ਰਿਪੋਰਟ ਮਿਲਣ ਦੇ ਬਾਵਜੂਦ ਵੀ ਕਿਸੇ ਮੈਡੀਕਲ ਕਾਲਜ ਵਿੱਚ ਦਾਖਿਲਾ ਨਹੀਂ ਮਿਲ ਰਿਹਾ ਸੀ। ਮੈਂ ਦਿਲੋਂ ਪ੍ਰਾਰਥਨਾ ਕੀਤੀ ਤੇ ਸੂਬਾ ਜੀ ਨੇ ਸਤਿਗੁਰੂ ਜੀ ਦੇ ਚਰਨਾਂ ਵਿੱਚ ਅਰਦਾਸ ਕੀਤੀ। ਮੇਰੀ ਲੜਕੀ ਨੂੰ ਨਾਟਿੰਗਮ ਮੈਡੀਕਲ ਸਕੂਲ ਵਿੱਚ ਸਿਰਫ ਦਾਖਿਲਾ ਹੀ ਨਹੀਂ ਮਿਲਿਆ, ਸਗੋਂ ਉਹ ਇੱਕ ਯੋਗਤਾ ਪ੍ਰਾਪਤ ਡਾਕਟਰ ਵੀ ਹੈ।

ਨਾਮਧਾਰੀ ਸੰਗਤ ਅਤੇ ਸਾਰੀ ਮਨੁੱਖਤਾ ਨੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਧਿਆਤਮਕ ਰਹਿਨੁਮਾਈ ਦਾ ਅਨੰਦ ਲਿਆ ਹੈ ਜੋ ਚੰਗੇ ਭਾਗਾਂ ਨਾਲ ਹੀ ਨਸੀਬ ਹੁੰਦਾ ਹੈ।

## ਨਾਮਧਾਰੀ ਸੰਗਤ ਯੂ.ਕੇ. ਵੱਲੋਂ ਭੇਜੇ ਗਏ ਸੰਦੇਸ਼

### ੧ਓ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਮੇਹਰਾਂ ਦੇ ਸਾਗਰ ਸਤਿਗੁਰੂ ਜਗਜੀਤ ਸਿੰਘ ਜੀ



ਸਤਿਗੁਰਾਂ ਦੇ ਉਪਕਾਰਾ ਦਾ ਵਰਨਣ ਬੰਦਾ ਨਹੀ ਕਰ ਸਕਦਾ , ਉਹ ਬੇਅੰਤ ਤੇ ਅਣਗਿਣਤ ਹਨ। ਜਿਨੀ ਉਹ ਬੁੱਧ ਬਖਸ਼ੇ ਉਹਨੀ ਹੀ ਦਸ ਸਕਦਾ ਹੈ ਸੋ ਸਤਿਗੁਰੂ ਉਦੈ ਸਿੰਘ ਜੀ ਕਿਹਾ ਕਰਨ ਤਾਂ ਕੁਝ ਘਰ ਬੀਤੀਆਂ ਦਾ ਵਰਨਣ ਕਰਨ ਦੀ ਕੋਸ਼ਿਸ਼ ਕਰਦਾ ਹਾਂ। ਉਂਝ ਤੇ ਬਜੁਰਗਾਂ ਤੋਂ ਪਤਾ ਲਗਦਾ ਰਿਹਾ ਕਿ ਸਾਡੇ ਪ੍ਰਵਾਰ ਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਕ੍ਰਿਪਾ ਸੀ ਕਿਉਂ ਕਿ ਸਾਡੇ ਪੜਬਾਬਾ ਜੀ ਬੂਟਾ ਸਿੰਘ ਜੀ ਸਤਿਗੁਰੂ ਰਾਮ ਸਿੰਘ ਜੀ ਦੇ ਸਿੱਖ ਸਨ ਤੇ ਭਜਨ ਵੀ ਉਥੋਂ ਲਿਆ ਸੀ। ਫਿਰ ਬਾਬਾ ਜੀ ਵੀ ਭੈਣੀ ਸਾਹਿਬ ਜਾਇਆ ਕਰਦੇ ਸਨ ਪਰ ਮੈਂ ਉਸ ਸਮੇਂ ਛੋਟਾ ਸੀ। ਚਾਚਾ ਬਾਵਾ ਸਿੰਘ ਜੀ ਆਖਦੇ ਸਨ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਭਜਨ ਦਿਤਾ ਸੀ। ਉਸ ਸਮੇਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਕ੍ਰਿਪਾ ਕੀਤੀ ਮਾਤਾ ਜੀ(ਹਰਜਿੰਦਰ ਕੌਰ ਚਾਨਾ) ਨੂੰ ਗੁਰੂ ਘਰ ਦੀ ਸੇਵਾ ਅਤੇ ਭਜਨ ਦੇਣ ਦੀ ਕ੍ਰਿਪਾ ਕੀਤੀ । ਪਰ ਸਮੇਂ ਨੇ ਪਲਟਾ ਖਾਦਾ ਘਰ ਦਾ ਮਹੌਲ ਬਦਲ ਗਿਆ। ਪਰ ਸਤਿਗੁਰ ਜੀ ਆਪਣੇ ਜੇ ਬਣਾ ਲਵੇ ਤਾਂ ਪਿਛੇ ਨਹੀਂ ਹੋਣ ਦਿੰਦੇ ਦੂਰ ਤਕ ਰਖਿਆ ਕਰਦੇ ਹਨ। ਸਮਾਂ ਐਸਾ ਆਇਆ ਕਿ ਮੈਂ ਅਜੇ ਪੜ੍ਹਦਾ ਸੀ ਤੇ ਪਿਤਾ ਜੀ ਚੜ੍ਹਾਈ ਕਰ ਗਏ । ਕੋਈ ਸਹਾਰਾ ਨਾ ਰਿਹਾ ਸੱਭ ਪਰੇ ਹਟ ਗਏ। ਘਰ ਦੀ ਹਾਲਤ ਕੀ ਹੋਵੇਗੀ ਜੱਦ ਕੋਈ ਕਮਾਈ ਕਰਨ ਵਾਲਾ ਨਾ ਹੋਵੇ ਏਥੋਂ ਤਕ ਸਮੇਂ ਨੇ ਗੇੜ ਪਾਇਆ ਕਿ ਜੋ ਰਾਸ਼ਨ ਖਾਣ ਵਾਲਾ ਸੀ ਉਹ ਵੀ ਚੋਰ ਆ ਕੇ ਲੇ ਗਏ । ਉਸ ਸਮੇਂ ਕੋਣ ਸੀ ਰਖਿਆ ਕਰਨ ਵਾਲਾ ਸਤਿਗੁਰ ਤੋਂ ਬਿਨਾ ਸਮੇਂ ਦਾ ਮਾਲਿਕ ਜਿਸ ਨੇ ਆਪਣੇ ਲੜ ਲਾ ਕੇ ਸਮਾਂ ਲੰਘਾਇਆ। ਉਹ ਸਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ।੧੯੬੨ ਵਿਚ ਸਤਿਗੁਰੂ ਜਗਜੀਤ ਸਿੰਘ ਦੀ ਦੇ ਪਹਿਲੇ ਦੌਰੇ ਘਰ ਚਰਨ ਪਾਏ। ਜੋ ਆਪਣੇ ਸੇਵਕ ਦੀ ਰਖਿਆ ਲਈ ਬਿਧੀ ਬਣਾ ਦਿੰਦਾ ਹੈ । ਸਤਿਗੁਰਾ ਮਾਤਾ ਜੀ ਨੂੰ ਆਪਣੇ ਘਰ ਦੀ ਸੇਵਾ ਕਰਨ ਦੀ ਬਖਸ਼ਿਸ਼ ਕੀਤੀ ਅਤੇ ਮੈਨੂੰ ਬੈਂਕ ਦੀ ਨੌਕਰੀ ਮਿਲ ਗਈ। ਇਸ ਤਰ੍ਹਾਂ ਪ੍ਰਵਾਰ ਨੂੰ ਆਪਣੇ ਚਰਨੀਂ ਲਾ ਰਖਿਆ। ਇਕ ਸਮੇਂ ਕੁਝ ਹੋਰ ਮੁਸ਼ਕਿਲ ਆਈ ਘਰ ਦੇ ਸਾਰੇ ਪ੍ਰੇਸ਼ਾਨ ਸਨ ਕਿ ਹੁਣ ਕੀ ਕਰਾਂਗੇ । ਸਤਿਗੁਰੂ ਜਗਜੀਤ ਸਿੰਘ ਜੀ ਕ੍ਰਿਪਾ ਕੀਤੀ ਸਪਨੇ ਵਿਚ ਮਾਤਾ ਜੀ ਨੂੰ ਆਖਿਆ ਫਿਕਰ ਨਾ ਕਰੋ ਕੁਝ ਨਹੀਂ ਹੋਣਾ ਮੈਂ ਲਾਈਨ ਮਾਰੀ ਕੋਈ ਕੁੱਝ ਨਹੀਂ ਕਰੇਗਾ। ਉਹ ਪਤਾ ਨਹੀ ਕੀ ਹੋਇਆ ਉਥੇ ਹੀ ਮੁੱਕ ਗਈ ਸਾਨੂੰ ਪਤਾ ਨਹੀਂ ਸਤਿਗੁਰਾਂ ਕੀ ਖੇਡ ਵਰਤਾਈ ਜਿਵੇ ਪੰਡਤ ਗੋਪਾਲ ਸਿੰਘ ਜੀ ਦੇ ਕਥਨ ਅਨੁਸਾਰ ਕਿ ਅਸਮਾਨ ਦੇ ਤਾਰੇ ਤਾਂ ਗਿਣ ਸਕਦੇ ਹਾਂ ਪਰ ਗੁਰੂ ਦੇ ਉਪਕਾਰ ਨਹੀਂ ਗਿਣ ਸਕਦੇ।

੧੯੬੩ ਈ ਅਗਸਤ ਵਿੱਚ ਮੈਂ ਆਪਣੇ ਪ੍ਰਵਾਰ ਨੂੰ ਨਾਲ ਲੈ ਕੇ ਛੁੱਟੀਆਂ ਵਿਚ ਮਮਬਾਸੇ ਜਾ ਰਿਹਾ ਸੀ ਕਿ ਰਸਤੇ ਵਿਚ ਕਾਰ ਉਲਟ ਗਈ ਤੇ ਮੈਂ ਸ੍ਰੀ ਸਤਿਗੁਰਾਂ ਨੂੰ ਉਚੀ ਉਚੀ ਪੁਕਾਰਿਆ ਅਤੇ ਸਤਿਗੁਰਾ ਕ੍ਰਿਪਾ ਕੀਤੀ ਕਾਰ ਪਲਟੇ ਖਾ ਕੇ ਸਿੱਧੀ ਖਲੋ ਗਈ। ਇਕ ਦੱਮ ਹੀ ਗੁਰਾਂ ਦੀ ਮੇਹਰ ਨਾਲ ਇਕ ਕਾਰ ਤੇ ਇਕ ਬੱਸ ਪਿਛੇ

ਆ ਖਲੋਤੀ ਜਿਹਨਾਂ ਆ ਕੇ ਸਾਡੀ ਪੂਰੀ ਤਰ੍ਹਾਂ ਮਦਤ ਕੀਤੀ ਅਤੇ ਆਪਣੀ ਕਾਰ ਵਿਚ ਸਾਨੂੰ ਮਮਬਾਸੇ ਪਾਂਡੀਆ ਹਸਪਤਾਲ ਪਹੁੰਚਾ ਦਿਤਾ। ਸਤਿਗੁਰਾਂ ਇਤਨੀ ਕ੍ਰਿਪਾ ਕੀਤੀ ਜਿਵੇਂ ਕਿ ਸਾਰਿਆਂ ਨੂੰ ਪਹਿਲਾਂ ਹੀ ਤਿਆਰ ਕੀਤਾ ਹੋਵੇ । ਇੰਝ ਜਾਪਦਾ ਸੀ ਛੋਟੇ ਬੇਟੇ ਦੇ ਮੱਥੇ ਕਾਰ ਦੇ ਸ਼ੀਸ਼ੇ ਨਾਲ ਗਹਿਰਾ ਜਖਮ ਸੀ । ਉਨ੍ਹਾਂ ਛੇਤੀ ਹੀ ਉਸ ਦਾ ਧਿਆਨ ਕਰਕੇ ਟੀਕੇ ਲਾ ਦਿਤੇ ਅਤੇ ਪਤਨੀ ਦੇ ਵੀ ਸਿਰ ਤੇ ਜਖ਼ਮ ਸੀ ਅਤੇ ੨੧ ਟੰਕੇ ਲਗੇ ਪਰ ਸਤਿਗੁਰਾਂ ਦੀ ਕ੍ਰਿਪਾ ਨਾਲ ਸੱਭ ਨੂੰ ਛੇਤੀ ਹੀ ਅਰਾਮ ਆ ਗਿਆ। ਸਤਿਗੁਰਾਂ ਹਮੇਸ਼ਾਂ ਏਸੇ ਤਰ੍ਹਾਂ ਬਹੁਤ ਵਾਰ ਰਖਿਆ ਕੀਤੀ । ਉਹ ਕਿਹੜੀ-ਕਿਹੜੀ ਬਿਆਨ ਕਰੀਏ। "ਸਤਿਗੁਰੂ ਸਿਖ ਕੀ ਕਰੈ ਤਿਪਾਲ ਸੇਵਕ ਕਉ ਗੁਰੁ ਸਦਾ ਦਇਆਲ॥"

ਜਦ ਅਸੀਂ ਲੰਡਨ ਆਏ ਤਾਂ ਮੇਰੀ ਘਰ ਵਾਲੀ ਦਾ ਐਕਸੀਡੈਂਟ ਮੇਨ ਸੜਕ ਤੇ ਹੋਇਆ, ਸਿਰ ਤੇ ਸੱਟ ਲਗੀ ਲੱਤ ਵਿਚ ਗਡੀ ਵਜੀ। ਜੱਦ ਹੋਸ਼ ਆਈ ਤਾਂ ਉਸ ਨੇ ਕਿਹਾ ਹੌਸਪਿਟਲ ਮੈਂ ਨਹੀਂ ਰਹਿਣਾ ਘਰ ਲੈ ਆਏ । ਸਤਿਗੁਰਾਂ ਦਾ ਫੂਨ ਉਸੇ ਵਕਤ ਆਇਆ, ਬਚਨ ਕੀਤਾ ਚੰਗਾ ਹੋਇਆ ਤੂੰ ਉਥੋਂ ਮੁੜ ਆਈ ਅਤੇ ਤੂੰ ਕੋਈ ਦੁਆਈ ਨਹੀਂ ਖਾਣੀ । ਐਨੀਆਂ ਸੱਟਾਂ ਲਗਣ ਤੇ ਵੀ ਸਤਿਗੁਰਾਂ ਕੋਈ ਤਕਲੀਫ ਨਹੀਂ ਮੀਹਸੂਸ ਹੋਣ ਦਿਤੀ।ਬਗੈਰ ਦੁਆਈਆਂ ਤੋਂ। ਡਾਕਟਰ ਆਖਦੇ ਸੀ ਤਿੰਨ ਮਹੀਨੇ ਲਗਣਗੇ ਠੀਕ ਹੋਣ ਨੂੰ ਪਰ ਸਤਿਗੁਰਾਂ ਦੀ ਐਸੀਂ ਕ੍ਰਿਪਾ ਹੋਈ ਤਿੰਨ ਹਫਤੇ ਤੋਂ ਵੀ ਪਹਿਲਾਂ ਤੁਰਨ ਫਿਰਨ ਲਗ ਪਏ। ਇਹ ਲੋਕ ਪ੍ਰਲੋਕ ਦਾ ਮਾਲਿਕ ਹੈ । ਸਤਿਗੁਰ ਜੀ ਕ੍ਰਿਪਾ ਕਰਕੇ ਸਦਾ ਆਪਣੇ ਬਣਾਈ ਰਖੇ ॥

ਧੰਨ ਧੰਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਇਸ ਦੀ ਉਪਮਾ ਅਸੀਂ ਕੀ ਕਰ ਸਕਦੇ ਹਾਂ ਇਹ ਇਸ ਜੁਗ ਦਾ ਹੀ ਨਹੀ ਮਾਲਿਕ ਇਹ ਹਰ ਜੁਗ ਦਾ ਹੈ।੧੯੮੫ ਈ ਜੂਨ ਨੂੰ ਹੋਲੇ ਦੇ ਸਮੇਂ ਦਾ ਦਰਿਸ਼ ਯਾਦ ਅਇਆ। ਜੱਦ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਡੇਰੇ ਸੰਗਤ ਨੂੰ ਦਰਸਨ ਦੇ ਰਹੇ ਸੀ। ਇਕ ਸਰੀਰ ਨੇ ਆ ਕੇ ਮੱਥਾ ਟੇਕਿਆ। ਉਥੇ ਦੇ ਪ੍ਰਧਾਨ ਨੇ ਅਰਜ ਕੀਤੀ ਸਤਿਗੁਰੂ ਜੀ ਇਸ ਦਾ ਨਾਮ ਬਟੁਕਭਾਈ ਤਰਵੇਦੀ ਹੈ। ਸਤਿਗੁਰ ਜੀ ਕੁੱਝ ਸਮੇਂ ਲਈ ਚੁਪ ਕਰ ਗਏ ਅਤੇ ਥੋੜ੍ਹੀ ਦੇਰ ਬਾਦ ਬਚਨ ਕੀਤਾ ਕੀ ਤੁਹਾਨੂੰ ਪਤਾ ਜਦੋਂ ਸ੍ਰੀ ਰਾਮ ਚੰਦਰ ਜੀ ਬਨਵਾਸ ਗਏ ਤਾਂ ਭਰਤ ਉਹਨਾਂ ਨੂੰ ਵਾਪਸ ਲਿਆਣ ਲਈ ਜੰਗਲ ਵਿੱਚ ਗਿਆ ਉਥੇ ਉਸ ਨੂੰ ਚਾਰ ਦਿਨ ਲੱਗ ਗਏ। ਉਸ ਦੇ ਦੌਰਾਨ ਅਯੁਧਿਆ ਰਾਜ ਦੀ ਦੇਖ ਭਾਲ ਕਿਸ ਨੇ ਕੀਤੀ। ਇਸ ਦਾ ਉੱਤਰ ਕਿਸੇ ਨੂੰ ਹੀ ਨਹੀਂ ਪਤਾ ਸੀ। ਸਤਿਗੁਰਾਂ ਬਚਨ ਕੀਤਾ, ਉਸ ਸਮੇਂ ਤਰਵੇਦੀਆਂ ਨੇ ਰਾਜ ਦੀ ਦੇਖ ਭਾਲ ਕੀਤੀ ਕਿਉਂਕਿ ਤਰਵੇਦੀ ਬਰਾਮ੍ਹਣ ਉਹਨਾਂ ਦੇ ਰਾਜ ਪਰੋਹਤ ਸਨ॥ ਧੰਨ ਧੰਨ ਸ੍ਰੀ ਸਤਿਗੁਰੂ ਜੀ ਜੋ ਹਰ ਜੁਗ ਦਾ ਮਾਲਿਕ ਹੈ॥

*-ਸੂਬਾ ਕੁਲਦੀਪ ਸਿੰਘ ਚਾਨਾ*

# ਸਤਿਗੁਰੂ ਜਗਜੀਤ ਸਿੰਘ ਜੀ ਦੀ ਸ਼ਤਾਬਦੀ ਪ੍ਰਕਾਸ਼ ਪੁਰਬ ਨੂੰ ਸਮਰਪਿਤ

ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥
ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ॥

ਜਦੋਂ ਦੀ ਸੰਸਾਰ ਦੀ ਉਤਪਤੀ ਹੋਈ ਹੈ । ਮਾਨਵ ਜੀਵ ਨੂੰ ਗਹਿਰੀ ਸੋਚ ਵਿਚਾਰਧਾਰਾ ਦੀ ਜਰੂਰਤ ਪੈਂਦੀ ਆਈ ਹੈ । ਇਹ ਸੁਭਾਵਿਕ ਵੀ ਹੈ। ਕਿਉਂਕਿ ਪਰੀਵਰਤਨ ਕੁਦਰਤ ਦਾ ਨਿਯਮ ਹੈ। ਪਹਿਲਾਂ ਮਨੁੱਖ ਨੂੰ ਆਪਣਾ ਜੀਵਨ ਜੀਉਣ ਲਈ ਜਰੂਰਤਾਂ ਪੂਰੀਆਂ ਕਰਨ ਲਈ ਗਿਆਨ ਦੀ ਲੋੜ ਸੀ। ਜਰੂਰਤਾਂ ਪੂਰੀਆਂ ਹੋਣ ਤੇ ਫਿਰ ਮੱਨੁਖਾ ਜੀਵਨ ਮਿਲਣ ਦਾ ਰਾਜ ਸੱਮਝਣ ਲਈ , ਆਚਰਣ ਉੱਚਾ ਚੁੱਕਣ ਲਈ ਗਿਆਨ ਦੀ ਲੋੜ ਸੀ। ਇਸ ਦਾ ਸਭ ਤੋਂ ਵੱਡਾ ਜਰੀਆ ਮਨੁੱਖ ਦੇ ਵਡੇਰੇ ਹੁੰਦੇ ਸਨ । ਵਡੇਰਿਆਂ ਵਲੋਂ ਕੀਤੇ ਤਜਰਬੇ ਅਗਲੀ ਪੀੜ੍ਹੀ ਦੇ ਕੰਮ ਆਉਂਦੇ ਹਨ। ਪੀੜ੍ਹੀ ਦਰ ਪੀੜ੍ਹੀ ਚਲੀ ਪ੍ਰਥਾ ਮਨੁੱਖ ਦੇ ਗਿਆਨ ਵਿਚ ਵਾਧਾ ਕਰਦੀ ਗਈ। .ਹੌਲੀ ਹੌਲੀ ਮਨੁੱਖ ਸੂਝਵਾਨ ਹੁੰਦਾ ਗਿਆ। ਸਮਾਜ ਵਿਚ ਉੱਚੇ ਵਿਚਾਰ ਵਾਲੇ ਸੂਝਵਾਨ ਮੱਨੁਖਾਂ ਨੂੰ ਬਹੁਤ ਸਤਿਕਾਰਯੋਗ ਮੰਨਣਾਂ ਸਮਾਜ ਲਈ ਸੁਭਾਵਿਕ ਸੀ। ਸੂਝਵਾਨਾਂ ਤੋਂ ਸਿੱਖਿਆ ਲੈਣਾ ਸਮਾਜ ਦਾ ਅੰਗ ਬਣ ਗਿਆ । ਸਮੇਂ ਦੇ ਨਾਲ ਨਾਲ ਸਿੱਖਿਆ ਦੇਣ ਵਾਲੇ ਦਾ ਤੇ ਸਿਖਿਆ ਲੈਣ ਵਾਲੇ ਦਾ ਇਕ ਰਿਸ਼ਤਾ ਤੈਅ ਹੋ ਗਿਆ । ਗਿਆਨ ਦੇਣ ਵਾਲਾ ਗੁਰੂ ਤੇ ਗਿਆਨ ਲੈਣ ਵਾਲਾ ਸਿੱਖ, ਗੁਰੂ ਸਿੱਖ ਦਾ ਰਿਸ਼ਤਾ ਅਟੁੱਟ ਪਵਿੱਤਰ ਰਿਸ਼ਤਾ ਬਣ ਗਿਆ। ਸਭ ਦੁਨਿਆਵੀ ਰਿਸ਼ਤਿਆਂ ਤੋਂ ਉੱਪਰ ਦਾ ਰਿਸ਼ਤਾ ਬਣ ਗਿਆ।

ਜੀਵਨ ਦੀ ਇਸ ਅਵਸਥਾ ਨੂੰ ਹੀ ਸਤਿਯੁਗੀ ਜੀਵਨ ਕਿਹਾ ਜਾਂਦਾ ਹੈ। ਉਹ ਸਮਾਂ ਜਦੋਂ ਧਰਤੀ ਉੱਤੇ ਇਸ ਰਿਸ਼ਤੇ ਦੀ ਤੇ ਇਸ ਮਰਿਯਾਦਾ ਦੀ ਗੁਰੂ ਸਿੱਖ ਬਹੁ ਗਿਣਤੀ ਸੀ। ਉਸ ਸਮੇਂ ਨੂੰ ਹੀ ਸਤਿਯੁਗ ਕਿਹਾ ਜਾਂਦਾ ਸੀ ਤੇ ਕਿਹਾ ਜਾਂਦਾ ਹੈ। ਗੁਰੂ ਸਿੱਖ ਦਾ ਰਿਸ਼ਤਾ ਸੰਨ ੧੪੬੯ ਤੋਂ ਹੀ ਨਹੀਂ ਇਹ ਤਾਂ ਯੁਗਾਂ ਤੋਂ ਚਲਿਆ

ਆ ਰਿਹਾ ਹੈ ਤੇ ਸਦਾ ਹੀ ਰਹੇਗਾ। ਸਤਿਯੁਗ, ਤਰੇਤਾ, ਦੁਆਪਰ ਅਤੇ ਜਿਸ ਸਮੇਂ ਦੇ ਵਿੱਚ ਅਸੀਂ ਸਾਰੇ ਹੁਣ ਚਲ ਰਹੇ ਹਾਂ ਜਿਸ ਨੂੰ ਕਲਿਯੁਗ ਕਿਹਾ ਜਾ ਰਿਹਾ ਹੈ ਹਰ ਯੁੱਗ ਵਿਚ ਗੁਰੂ ਹੋਇਆ ਤੇ ਸਿੱਖ ਹੋਏ । ਭਾਵ ਹਰ ਯੁੱਗ ਵਿਚ ਮਨੁੱਖ ਨੂੰ ਗੁਰੂ ਦੀ ਲੋੜ ਹੈ। ਗੁਰੂ ਸਦਾ ਹੀ ਹੈ।

ਹਰਿ ਰਾਮ ਰਾਮ ਮੇਰੇ ਬਾਬੋਲਾ ਪਿਰ ਮਿਲਿ ਧਨ ਵੇਲ ਵਧੰਦੀ ਹਰਿ ਜੁਗਹ ਜੁਗੋ ਜੁਗ ਜੁਗਹ ਜੁਗੋ ਸਦ ਪੀੜੀ ਗੁਰੂ ਚਲੰਦੀ॥

ਕਲਿਯੁੱਗ ਵਿਚ ਗੁਰੂ ਨਾਨਕ ਦੇਵ ਜੀ ਨੇ ਅਵਤਾਰ ਧਾਰਿਆ ਅਤੇ ਜੀਆਂ ਦਾ ਉਧਾਰ ਕੀਤਾ। ਗੁਰੂ ਅੰਗਦ ਦੇਵ ਜੀ ਨੂੰ ਗੁਰਗੱਦੀ ਦੇ ਕੇ ਇਕ ਐਸੀ ਪ੍ਰਥਾ ਚਲਾਈ ਕਿ ਪ੍ਰਤਖ ਗੁਰੂ ਦੇ ਦਰਸ਼ਨ ਤੇ ਗੁਰੂ ਦੀ ਸਿੱਖਿਆ ਦਾ ਅਨੰਦ ਸਾਰੀ ਮਾਨਵਤਾ ਲੈ ਸਕੇ । ਆਪਣੇ ਗਿਆਨ ਵਿਚ ਵਾਧਾ ਕਰਕੇ ਮਨੁੱਖ ਆਪਣਾ ਜੀਵਨ ਸਫਲਾ ਕਰ ਸਕੇ। ਜੀਵਨ ਦੀ ਜਾਚ ਜਾਣ ਸਕੇ। ਮਾਨਵ ਆਪਣੀ ਸ਼੍ਰੇਸਟ ਜੂਨ ਦਾ ਲਾਭ ਲੈ ਸਕੇ। ਆਤਮਾ ਤੇ ਪ੍ਰਮਾਤਮਾ ਦੇ ਭੇਦ ਤੋਂ ਵਾਕਫ ਹੋ ਸਕੇ।

ਗੁਰੂ ਨਾਨਕ ਦੇਵ ਜੀ ਨੇ ਮਾਨਵਤਾ ਨੂੰ ਗੁਰਬਾਣੀ ਦੇ ਸਾਗਰ ਦਾ ਭੰਡਾਰ ਬਖ਼ਸ਼ ਕੇ, ਗੁਰੂ ਦੀ ਮਹਾਨਤਾ ਤੇ ਗੁਰੂ ਦੇ ਲੜ ਲਗ ਕੇ ਪਰਮੇਸ਼ਰ ਦੀ ਪ੍ਰਾਪਤੀ ਦਾ ਰਸਤਾ ਦੱਸਿਆ ਹੈ। ਜੋ ਸਮੇਂ ਸਮੇਂ ਅਨੁਸਾਰ ਗੁਰੂ ਸਾਹਿਬਾਨਾਂ ਨੇ ਸੰਸਾਰਿਕ ਜੀਆਂ ਦਾ ਨੇਤਰਤਵ ਕਰਕੇ ਸੱਮਝਾਇਆ। ਜੀਆਂ ਨੂੰ ਗੁਰਬਾਣੀ ਅਤੇ ਪ੍ਰਭੂ ਨਾਮ ਨਾਲ ਜੁੜਨ ਲਈ ਪ੍ਰੇਰਿਤ ਕੀਤਾ। ਗ੍ਰਹਸਤੀ ਜੀਵਨ ਨੂੰ ਨਿਭਾਉਂਦਿਆਂ ਕਿਰਤ ਕਰਦਿਆਂ ਨਾਮ ਜੱਪ ਕੇ ਪ੍ਰਭੂ ਪ੍ਰਾਪਤੀ ਦਾ ਰਸਤਾ ਸਮਝਾਇਆ। ਸੰਸਾਰ ਦੇ ਜੀਆਂ ਨੂੰ ਨਾਮਦਾਨ ਦੇ ਕੇ ਨਾਮ ਜਪਾਇਆ।

ਆਪਿ ਦਿੜੈ ਅਵਰਹ ਨਾਮ ਜਪਾਵੈ॥ ਨਾਨਕ ਓਹੁ ਬੈਸਨੋ ਪਰਮ ਗਤਿ ਪਾਵੈ॥

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਸਮੇਂ ਵਿਚ ਗੁਰੂ ਨਾਨਕ ਦੇਵ ਜੀ ਦੇ ਦਿੱਤੇ ਗੁਰਮੰਤ ਨਾਮ ਦੀ ਮਹਿਮਾ ਸਭ ਤੋਂ ਜਿਆਦਾ ਕੀਤੀ ਤੇ ਆਪਣੇ ਸਿੱਖਾਂ ਨੂੰ ਨਾਮ ਜੱਪਣ ਲਈ ਪ੍ਰੇਰਿਆ।

ਅੱਜ ਦੇ ਯੁੱਗ ਵਿਚ ਗੁਰਬਾਣੀ ਦਾ ਪਾਠ ਬੇਸ਼ੱਕ ਪੂਰੀ ਦੁਨੀਆਂ ਦੇ ਗੁਰਦੁਆਰਿਆਂ ਵਿਚ ਹੁੰਦਾ ਹੈ। ਪਰ ਜੋ ਸਾਰੀ ਗੁਰਬਾਣੀ ਦਾ ਨਿਚੋੜ ਗੁਰੂਮੰਤ ਨਾਮ ਹੈ । ਜਿਸ ਪ੍ਰਭੂ ਨਾਮ ਬਾਰੇ ਗੁਰਬਾਣੀ ਦੀ ਇਕ ਇਕ ਤੁਕ ਗੁਣਗਾਇਨ ਕਰਦੀ ਹੈ । ਉਸ ਨਾਮ ਦਾ ਸਿਮਰਨ ਅੱਜ ਦੇ ਯੁੱਗ ਵਿਚ ਇਸ ਧਰਤੀ ਤੇ ਜਿਨਾਂ ਸ੍ਰੀ ਭੈਣੀ ਸਾਹਿਬ ਦੀ ਨਗਰੀ ਵਿਚ ਹੋ ਰਿਹਾ ਹੈ, ਸ਼ਾਇਦ ਹੀ ਹੋਰ ਕਿਧਰੇ ਹੋ ਰਿਹਾ ਹੋਵੇ। . ਇਹ ਸਭ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕ੍ਰਿਪਾ ਸਦਕਾ ਹੋ ਰਿਹਾ ਹੈ। ਸਤਿਗੁਰੂ ਜਗਜੀਤ ਸਿੰਘ ਜੀ ਨੇ ਸਦਾ ਆਪਣੇ ਸਿੱਖਾਂ ਨੂੰ ਨਾਮ ਦੀ ਉਤੱਮ ਤੇ ਸੱਚੀ ਕਮਾਈ ਕਰਨ ਦੀ ਪ੍ਰੇਰਨਾ ਦਿੱਤੀ। ਆਪ ਜੀ ਨੇ ਜੱਗ ਭਲਾਈ ਲਈ ਦਿੱਤੇ ਆਪਣੇ ਪਵਿੱਤਰ ਉਪਦੇਸ਼ਾਂ ਵਿਚ ਹਮੇਸ਼ਾਂ ਗੁਰਬਾਣੀ ਵਿੱਚ ਲਿਖੀ ਨਾਮ ਦੀ ਮਹਿਮਾ ਬਾਰੇ ਸਮਝਾਇਆ। ਅੰਮ੍ਰਿਤ ਵੇਲੇ ਉੱਠ ਕੇ ਨਾਮ ਜੱਪਣ ਦਾ ਢੰਗ ਦੱਸਿਆ। ਆਪਣੀ ਆਤਮਾ ਨੂੰ ਪਵਿੱਤਰ ਰੱਖਣ ਦਾ ਤਰੀਕਾ ਸਿਖਾਇਆ। ਸ੍ਰੀ ਸਤਿਗੁਰੂ ਸੱਚੇਪਾਤਿਸ਼ਾਹ ਜੀ ਆਪਣੇ ਉਪਦੇਸ਼ਾਂ ਵਿਚ ਅਕਸਰ ਗੁਰਬਾਣੀ ਦੀ ਇਸ ਤੁਕ

ਭਰੀਐ ਹਥੁ ਪੈਰੁ ਤਨੁ ਦੇਹ॥ ਪਾਣੀ ਧੋਤੈ ਉਤਰਸੁ ਖੇਹ॥ ਮੂਤ ਪਲੀਤੀ ਕਪੜੁ ਹੋਇ॥ ਦੇ ਸਾਬੂਣੁ ਲਈਐ ਓਹੁ ਧੋਇ॥ ਭਰੀਐ ਮਤਿ ਪਾਪਾ ਕੈ ਸੰਗਿ॥ ਓਹੁ ਧੋਪੈ ਨਾਵੈ ਕੈ ਰੰਗਿ॥

ਦਾ ਉਚਾਰਨ ਕਰਕੇ ਸੱਮਝਾਇਆ ਕਰਦੇ ਸਨ। ਕਿ ਜਿਸ ਤਰ੍ਹਾਂ ਹੱਥ ਪੈਰ ਸਰੀਰ ਦੀ ਮੈਲ ਪਾਣੀ ਨਾਲ ਧੋਣ ਤੇ ਉਤਰ ਜਾਂਦੀ ਹੈ। ਲਿਬੜੇ ਕੱਪੜੇ ਸਾਬਣ ਨਾਲ ਧੋ ਲਈਦੇ ਹਨ। ਉਸੇ ਤਰ੍ਹਾਂ ਮਨ ਦੀ ਮੈਲ ਵੀ ਨਾਮ ਜੱਪਕੇ ਹੀ ਉੱਤਰਦੀ ਹੈ ਅਤੇ ਮਨ ਪਵਿੱਤਰ ਹੁੰਦਾ ਹੈ। ਮਨੁੱਖ ਦੀ ਅੰਤਰ ਅਵਸਥਾ ਉੱਚੀ ਹੁੰਦੀ ਹੈ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਗੁਰਿਆਈ ਸਮੇਂ ੧੯੫੯ ਤੋਂ ੨੦੧੨ ਤੱਕ ਸੰਸਾਰ ਦੇ ਜੀਆਂ ਨੂੰ ਨਾਮ ਜੱਪਣ ਦਾ ਜਿਨਾਂ ਸੰਦੇਸ਼ ਦਿੱਤਾ ਹੈ। ਸ਼ਾਇਦ ਏਨਾ ਕਿਸੇ ਹੋਰ ਸਮੇਂ ਵਿਚ ਨਹੀਂ ਹੋਇਆ। . ਸ੍ਰੀ ਸਤਿਗੁਰੂ ਜੀ ਨੇ ਇਸ ਕਲਿਯੁੱਗ ਦੇ ਪ੍ਰਭਾਵ ਤੋਂ ਬਚਣ ਲਈ ਸਭ ਨੂੰ ਨਾਮ ਦਾ ਸਹਾਰਾ ਹੀ ਉੱਤਮ ਸਹਾਰਾ ਦੱਸਿਆ ਤੇ ਨਾਮ ਦਾ ਪ੍ਰਵਾਹ ਚਲਾਇਆ। . ਇਸ ਸਾਲ ਨਾਮਧਾਰੀ ਸਾਧ ਸੰਗਤ ਪੂਰੀ ਦੁਨੀਆਂ ਵਿੱਚ ਜਿਥੇ ਜਿਥੇ ਵੀ ਵਿਰਾਜਮਾਨ ਹੈ। ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੀ ਛਤਰ ਛਾਇਆ ਹੇਠ ੨੨ ਨਵੰਬਰ ੨੦੨੦ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਸ਼ਤਾਬਦੀ ਪ੍ਰਕਾਸ ਪੁਰਬ ਬਹੁਤ ਹੀ ਉਤਸਾਹ ਨਾਲ ਸ਼ਰਧਾ ਪੂਰਵਕ ਮਨਾ ਰਹੀ ਹੈ। ਭਾਰਤ,ਥਾਈਲੈਂਡ ,ਅਫਰੀਕਾ ,ਅਮਰੀਕਾ , ਕਨੇਡਾ, ਆਸਟ੍ਰੇਲੀਆ ਤੇ ਹੋਰ ਦੇਸਾਂ ਦੀ ਸਾਧ ਸੰਗਤ ਵਾਂਗ ਸਾਡੇ ਇੰਗਲੈਂਡ ਦੀ ਸਾਧ ਸੰਗਤ ਵੀ ਬਹੁਤ ਉਤਸਾਹ ਨਾਲ ਸਤਿਗੁਰੂ ਜਗਜੀਤ ਸਿੰਘ ਜੀ ਦਾ ਸ਼ਤਾਬਦੀ ਪ੍ਰਕਾਸ਼ ਪੁਰਬ , ਉਹਨਾਂ ਦੇ ਦੱਸੇ ਮਾਰਗ ਨਾਮ ਸਿਮਰਨ, ਗੁਰਬਾਣੀ ਪਾਠ ਕਰਕੇ ਧੂਮ-ਧਾਮ ਨਾਲ ਮਨਾ ਰਹੀ ਹੈ।

**-ਸੂਬਾ ਅਮਰੇਸ਼ਵਰ ਸਿੰਘ**

# Remembering Sri Satguru Jagjit Singh Ji



Ten years after moving to Ireland and with two Namdhari families residing in the West of Ireland, we were blessed with the pious Charan of Sri SatguruJagjit Singh Ji on 16th May 1998.

Sri Satguru Ji arrived at Shannon Airport on an Aer Lingus flight from Heathrow together with Sewaks and some Sangat. The Shannon Airport Authorities were extremely helpful and gave Sri Satguruji and accompanying sangat a Royal welcome allowing us to greet Sri Satguru ji airside at the terminal.

Sri Satguru Ji was the first to exit and the airport authorities lead Sri Satguruji and the Sangat to the Airport Presidential VIP lounge where Satguruji showered his blessing to the Sangat while the immigration formalities were being carried out.Sri Satgurujialso signed the visitor book with "EkOnkaar Sri Satguru Ram Singh Ji Sahai" amongst the signatures of various other dignitaries such as Prime Minister of Ireland, various Ambassadors, etc.

Sri Satguruji'sdera was at S. Paramjit Singh Neote'scountryside residence surrounded by greenery where Sri Satguruji enjoyed the peace and tranquility for his one-night stay in Ireland.

During Their stay, Sri Satguruji blessed his Charan at S. Paramjit Singh Neote's factory, laid a brick on the foundations of the new factory building and laid his pious Charan at S. Gurmukh Singh Bimbra's residence.

It was an eventful visit and Sangatalso enjoyed Sri Satguruji's pious darshan at the dera during Evening Diwan outdoors in the garden and Asa-di-waar after which Sri Satguruji departed back for London.

Once again the Airport authorities pulled out all the stops to ensure Sri Satguruji had a royal departure. We were allowed to drive straight onto the airport apron and up to the plane! These moments I can't forget and remembered photos of how Satguruji and Sangat were allowed on the apron in Nairobi.

Several kotaks emerged during and after Sri Satguruji's visit, one of which where S. Paramjit Singh Neote did arj for a larger Sangat in Ireland. By 2000, only 2 years later, our NamdhariSangat had grown to 8 families and this continued to grow.

Dhan Sri Satguru Jagjit Singh Ji

***Parmjit Singh Neote***

# Gur Jaisa Nahi Ko Dev

Once when I was reading Gurbani, I came across a beautiful paragraph written by the 5th Master, Sri Satguru Arjan Dev ji in the Adi Sri Guru Granth Sahib ji on page 1018. In this paragraph, Satguru ji defined the qualities and virtues of a true Satguru ji. The verses describing these qualities which Satguru Arjan Dev ji gives are incredible, and I would like to share just one example from that Shabad. Satguru Arjan Dev ji used the example of fire in that:

***subhaa-ay abhaa-ay jo nikat aavai seet taa kaa jaa-ay.***

Good or bad, whoever comes close to the fire - his cold is taken away.

Like fire does not discriminate with anyone, in the same way the true Satguru does not discriminate with anyone. Whomsoever comes in the closeness of Satguru ji, or whoever seeks the sanctuary of the true Guru, his negativity and evilness are eradicated, and his mind and heart are blessed with the love of the true Lord.

From the year 1967 to 2000, Satguru Jagjit Singh ji blessed the United Kingdom over 30 times and Satguru ji touched the hearts and lives of many here in the UK and in doing so, removed the negativity and evil that Satguru Arjan Dev ji

described. Satguru ji always preached the message and teachings of Guru Nanak Dev ji. In all of Satguru ji's discourses, the emphasis was upon truthful living, meditating on the name of Almighty, devotionally singing the praises of Almighty God through the practice of the classical Raag traditions and Kirtan, caring for all and adoption of Vegetarianism.

Many gave up the consumption of meat and intoxicants on embracing and accepting Satguru Jagjit Singh ji's teachings and became good humans and in some cases true Saints.

Many younger members of the community (both boys and girls) learned Indian classical music and devotional singing by following the teachings and instructions of Satguru ji.

Today we have 5 centres across the United Kingdom where weekly programmes are performed under the blessings and guidance of our present Spiritual Head of the Namdhari Sikhs, Sri Satguru Uday Singh ji.

Satguru Jagjit Singh ji's benevolence is everlasting; all those who had the privilege of receiving Satguru ji's Darshan will know the true feeling of closeness, devotion, love and strength – the feelings that a true Lord bestows upon those who come towards him and are sustained.



Those who are sanctified with Satguru ji's graceful energy are blessed and absorbed with that grace and strength. I pray that by cherishing the graceful blessings of Satguru ji we can live well as good Sikhs and pass these blessings on to others and onto the future generations.

***-Sulakhan Singh Jandu***

# Blessings

Throughout Swaran Singh's life, there has been a constant theme of devotion and sewa. This had been instilled into him from his parents. Even before Swaran Singh's birth, his mother, Mata Dhan Kaur, had wished for a son following the repeated deaths of her children, who did not survive beyond the age of three years old. Sri Satguru Partap Singh Ji had said that this wish would indeed be granted, if a 'mela' was hosted in the village where she lived. Mata Dhan Kaur took heed and personally devoted herself to grind all the flour (1500Kg) in 40 days to feed the sangat, who would be attending. Following the 'mela' and many prayers from Mata Dhan Kaur, Satguru Partap Singh Ji blessed her with a son: Swaran Singh was born into a Namdhari family, with the pure blessings of Sri Satguru Partap Singh Ji.

From a young age, Swaran Singh was a regular visitor to Sri Bhaini Sahib, being allowed to be in the presence of Satguru Ji and having full darshan during this time on many occasions. After moving to Africa at the age of 7-8 years, Swaran Singh settled in Nakuru (Kenya) with his parents and extended family.

In 1953, Sri Satguru Partap Singh Ji blessed Africa by visiting Kenya and Swaran Singh went to do darshan with his parents (he was about 17 years old at the time). During the diwan, Sri Satguru Partap Singh Ji silenced everyone and said clearly “If it was not for the prayers of that woman (*Dhan Kaur*), I would not be here. It is



from her pull of her internal faith, devotion and commitment to Satguru Ji's memory, I could not resist coming to Africa."

Satguru Partap Singh Ji visited Africa four times, with Sri Satguru Jagjit Singh Ji accompanying on the third tour. During the last tour of Africa, Swaran Singh drew a picture of Sri Satguru Ram Singh Ji to present to Sri Satguru Partap Singh Ji. Satguru Ji scrutinised the drawing and commented "Make the neck longer, Satguru Ram SIngh Ji's neck was very long. Amend the drawing as I said, and bring the drawing back to the diwan tomorrow. Otherwise it is a good drawing." Swaran Singh did this and also asked at the same time, what did Sri Guru Gobind Singh Ji look like. Satguru Partap Singh Ji responded, "They had a short beard but their body was tall and lean, like a tree."

In 1961, Swaran Singh moved to the UK, first arriving at Shepherds Bush and then heading to Maidenhead immediately to live there. As far as they were aware, there were no other Namdharis in the UK at the time, apart from Bir Singh Bhamra, who had arrived about the same time.

In 1964, Swaran Singh returned to Sri Bhani Sahib to seek Sri Satguru Jagjit Singh Ji's blessings. Whilst there, Satguru Ji commanded he made a film documentary of Sri Bhaini Sahib. Swaran Singh took detailed pictures and silent movies, with Satguru Ji actively joining in the filming, participation and production of the shooting.

In 1967, Satguru Jagjit Singh Ji visited the UK for the first time and stayed in Maidenhead. The following 5-6 tours also involved Satguru Ji staying in Maidenhead and Swaran Singh was granted the blessings of being commissioned to carry out all photography 'sewa'. Swaran Singh was heavily involved in organising these initial tours, ensuring the trips were run smoothly.

The year of 1969 saw Swaran Singh marry Bibi Balraj Kaur, daughter of Freedom Fighter Munsha Singh Dukhi. Satguru Jagjit Singh Ji and Munsha Singh Dukhi were already acquainted and Swaran Singh was given blessings for this union.

A tour to Holland in 1971 with Satguru Ji to the International Vegetarian Conference was organised. Swaran Singh joined the visiting party as the Chief Photographer and thereafter, pursued a personal hobby of continuing photography

In 1972, Swaran Singh organised the 'Sri Satguru Ram Singh Ji's 100 Year Memorial' at Ealing Town Hall. Visiting dignitaries included Secretary of The President of the United Stated of America (at the time this was President Eisenhower), Mota Singh (the first Indian turbaned Sikh Judge in the UK) and the High

Commissioner of India, as guests of Sri Satguru Jagjit Singh Ji.

Satguru Ji was passionate about horses and in 1974, requested Swaran Singh to learn as much as possible about raising, training horses, as well as managing horse stables. The ambition was for Swaran Singh to go to America to continue learning, but unfortunately plans changed.

Swaran Singh joined Satguru Jagjit Singh Ji in the 1976 USA/Canada tour. He was explicitly told to only take pictures throughout the tour, which for Swaran Singh was a lot of fun! The length and breadth of many countries were travelled, and many enjoyable moments captured on film and in memories.

Alongside and in equal partnership with Swaran Singh, Balraj Kaur has been a constant presence in 'sewa' and Satguru's tours to the UK. Further afield, in 1996, Balraj Kaur, along with her son, were commanded to join Sri Satguru Jagjit Singh Ji on a tour to Africa. During this tour, Satguru Ji insisted that Balraj Kaur learn how to keep 'Sodh'. Balraj Kaur carried out Satguru Ji's langar seva throughout this tour. On returning, Swaran Singh and Balraj Kaur were fortunate to join Satguru Jagjit Singh Ji on smaller tours across Europe on many occasions, carrying out langar seva together,

Swaran Singh had a wish to host a Hola mela at Sri Bhaini Sahib. Original plans were for 2001. However, Satguru Ji telephoned Swaran Singh and said it would be better to postpone until 2003. As it happened, Swaran Singh unfortunately had a heart attack in 2001, thus would not have been able to travel anyway. Before hosting the 2003 Hola mela, Satguru Ji asked for a library to be made of all historical movie clips taken over the years. Swaran Singh set about combining many years of footage, both from movies and pictures, to create a DVD. The initial screening was done with Satguru Ji, who made their comments for editing and said the DVD should be called "Satguru." The DVD has since been distributed for free widely, as was Satguru Ji's wishes and with their blessings.

Swaran Singh was blessed before he was born and throughout his life, with the grace of Satguru Ji, following divine prayers and conduct of seva by his mother. These features of devotion, seva and supporting others, have been a constant practice throughout his life, and his wish to live this way continues through to this day.

***Swaran Singh Sian***
***Father's name: Shiv Singh Sian***
***Mother's name: Mata Dhan Kaur Sian***

# Congratulations

As we approach the centenary parkash purab of His Holiness Sri Satguru Jagjit Singh Ji, and prepare for celebrations of his life, his love and his endless achievements, I encourage all Namdhari Sikhs to take time to reflect on Satguru Jagjit Singh Ji's life and teachings.

True to his name, His Holiness Sri Satguru Jagjit Singh Ji won over the world. People from all spiritual, ethnic and professional backgrounds were mesmerised by His limitless knowledge and talents, zest for life and deeply generous heart. Satguru Ji spent approximately 1% of His time in the UK, yet in that small amount of time, had such an enormous impact, that our Sangat in the UK is still thriving and connected to Gursikihi. His approach to life, commitment to gursikhi and way of living is both an inspiration and important teaching for us all. There is much to learn, and so much inspiration to help you live your own life in more enriching ways.

To all Namdhari Sikhs across the world, and to all those people who have been fortunate to have Satguru Ji bring light to their life, I convey my heartfelt congratulations on this auspicious and monumental occasion.

***-Pardhan Kuldip Singh Ubhi***

# "The Rainmaker"



In the summer of 1976, a heat wave gripped Britain in its searing thrall. The heat wave was the vicious result of

the great drought of 1976. The water scarcity gradually worsened over a total of 16 months (May 1975-July 1976), severely deconditioning the British people, landscapes, wildlife and economy. The land cracked, gardens withered, reservoirs lay parched eventually becoming bare. The meteorological department grew increasingly despondent, the national water council continued to implement and enforce restrictions. A contingency plan was drafted in an attempt to delay catastrophic effects, and a sombre Britain was in dire need of a miracle.

Striving to remedy the problem at hand, interreligious events were organised. Spiritual dignitaries gathered as various rituals and hymns were performed. A distraught Britain began to pray, yet all attempts remained futile. The Namdhari Sangat residing in Britain turned to His Holiness Sri Satguru Jagjit Singh Ji for help. Satguruji answered the calls of His devotees and set out to shower His blessings on Britain and Western Europe. The people of Britain celebrated the news of Satguruji's arrival, which generated a lot of media interest.

As 'The press and the journal', a newspaper based in Aberdeen Scotland wrote, "…but there is a ray of hope for the parched south-east, it's going to rain by the end of the week. Predicts Sikh Guru, Jagjit singh ji, specially flown over from the Punjab to lead a traditional rain festival at Southall…."

Upon Satguruji's arrival, the British people implored them to bless Britain with rainfall. Satguruji gleefully replied,

"who am I to make the rain fall?". A persistent sangat tried again, appealing to Satguruji for help, to which Satguruji responded "Alright, tomorrow in the morning, we will perform Ardas. We will offer prayers at the feet of Satguru Ram Singh ji. If Sache Patsha accepts our prayers, it will rain.". The Following morning, after Asa DiVaar was concluded Satguruji instructed Pandit Gopal Singh ji to perform the Ardas. Under the watchful eye of the public and media, at precisely 7am Pandit Gopal Singh ji began. Speaking in their legendary manner, they energetically exclaimed the following words with extreme passion, "Sri Satguru Patsha Jio! At your feet it is requested that the rain may fall. Please shower your blessings, forgive the beings of their sins and be kind to them. The people, animals, trees and plants are all suffering without water.". This Ardas was recited with so much power that everyone in the congregation felt the intensity. 15 minutes after the Ardas, as if the god of rain was in Satguruji's command, the heavens opened. The dry, stagnant air began to frolic as the desiccated skies revitalized in an instant. The once despaired people took to the streets dancing in the rain, as their worries and woes washed away.

For the period of unrelenting sunshine had finally come to an end. As the media were witness to the events that unfolded on that day, Satguruji where placed in the limelight. Satguruji's name radiated through Britain, as the story was celebrated by mass media.

Extracts from some articles as follows;

The Daily Express wrote- "The rain that had gone on vacation has returned on the summon of Sikhs. How wonderful the incessant downpour is! Excellent! Excellent!"

The Guardian wrote- "The Prayer of a Sikh religious leader is answered, the umbrellas lying idle in London for the last six weeks were taken out when

it started pouring incessantly in answer to the prayer made by the Sikhs."

In News Agent wrote- "In case of bringing rain, Sikhs have succeeded 100%."

During a time of profound racism and fascism, Sikhs were applauded by the British people. Due to our identifiable features not only Namdhari Sikhs but 'Sikhs' collectively where associated with great, virtuous qualities of holding the power of directly speaking to god. This was all because of Satguruji's grace. Anytime

Satguruji was inquired about the events, they would reply in a humble manner through a beaming smile "Who am I to make rain fall?".

Sri Satguru Jagjit Singh ji was the Akal Purak that slaked the thirst of a drought parched Britain. In recognition of

Satguruji's power the British people and press affectionately hailed Sri Satguru Jagjit singh ji as "The

Rainmaker".

Dhan Sri Satguru Jagjit Singh Ji Maharaj.

***Aasa Kaur***

# Memories

One day, after the conclusion of Asa di Vaar, Satguruji addressed the Sangat. Satguruji asked a few volunteers to distribute some leaves they had brought with them. Once distributed, Satguruji instructed the Sangat to chew on the leaves. This was a specific type of leaf which instantly left the mouth tasting bitter. Satguruji then distributed some sugar and asked the sangat to consume it. My mouth was still bitter from the leaf and I could not taste the sweetness from the sugar. Satguruji then explained, if there is only bitterness inside of you, you will never be able to experience the good, sweet things life has to offer. Satguruji had taught us an important life lesson, demonstrated with such

ease that it has remained with me till today. This is one of the first memories I have of Satguruji on a UK dhaura.

My bond with Satguruji was established from a young age by experiencing their immeasurable blessings first hand. Satguruji came and rescued my mother, my little sister, my big brother and me from a physically dangerous being and what would have been an abusive life. Satguruji lifted us into their protection where we have remained ever since. When things seemed bleak, they were always there, when we needed help, they were always there, when we didn't know what to do, they were always there.

My mum was meticulous in making sure we went to Shri Bhaini Sahib at least once a year, ensuring we had every opportunity to meet Satguruji. Each time, Satguruji blessed us and fulfilled our wishes and desires.

I once created a collage of Satguruji. It had taken over 3 years to collect the photos and to assemble. I was contemplating whether I should include a photo that was a depiction of Satguruji with their mother. I fell asleep in this confusion, thinking I will sort it out in the morning. During the night, Satguruji came and



showed me that the same photo was lovingly displayed in their kothi. I came to face to face with Satguruji, they blessed me with both hands and called me their "Atma-Parmatma".

Satguruji has held my hand throughout each stage of my life, they have protected me and shown me the correct path on which to walk on. The most amazing part is that Satguruji had created this bond with each and every one of us. They had this persona and charm which made everyone feel closest to them. This is a very small insight on how Satguruji has sculpted my life. I have been blessed to live through the era of Shri Satguru Jagjit Singh Ji. I will forever remain indebted to Him for the infinte love He has showered on me.

**-Atma Kaur Narinder**

# ਸ੍ਰੀ ਭੈਣੀ ਸਾਹਿਬ ਵਿਖੇ

# ਸਲਾਨਾ ਨਾਮ-ਸਿਮਰਨ ਜਪ-ਪ੍ਰਯੋਗ ਦਾ ਭੋਗ

ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੀ ਛਤਰ ਛਾਇਆ ਹੇਠ 10 ਸਿਤੰਬਰ 2020 ਤੋਂ ਅਰੰਭ ਹੋਇਆ ਨਾਮ-ਸਿਮਰਨ ਜਪ-ਪ੍ਰਯੋਗ (ਅੱਸੂ ਦਾ ਮੇਲਾ)10 ਅਕਤੂਬਰ ਨੂੰ ਸੰਗਤ ਦੀ ਭਰਪੂਰ ਹਾਜ਼ਰੀ ਵਿੱਚ ਸੰਪੂਰਨ ਹੋਇਆ।

ਕੋਰੋਨਾ ਕਾਰਨ ਵੱਡੇ ਇਕੱਠਾਂ ਤੇ ਪਾਬੰਦੀਆਂ ਨੂੰ ਧਿਆਨ ਵਿੱਚ ਰੱਖਦੇ ਹੋਏ, ਸ੍ਰੀ ਭੈਣੀ ਸਾਹਿਬ ਦੀ ਸੰਗਤ ਅਤੇ ਕੁਝ ਕੁ ਸਰੀਰ ਬਾਹਰੋਂ, ਕ੍ਰੀਬ ਦੋ ਕੁ ਹਜ਼ਾਰ ਦੀ ਗਿਣਤੀ ਮਹੀਨਾ ਭਰ ਜਪ-ਸਮਾਗਮ ਵਿੱਚ ਸ਼ਾਮਲ ਹੋਏ। ਇਸ ਤੋਂ ਬਿਨਾਂ ਦਸ ਹਜ਼ਾਰ ਤੋਂ ਵੱਧ ਸੰਗਤਾਂ ਨੇ ਘਰੋਂ ਘਰੀਂ ਹੀ (ਆਨ ਲਾਈਨ) ਨਾਮ-ਸਿਮਰਨ ਦੇ ਨੇਮ ਵਿੱਚ ਭਾਗ ਲਿਆ। ਯਾਦ ਰਹੇ ਕਿ ਨਾਮਧਾਰੀ ਸਿੱਖ ਪੰਥ ਵਿੱਚ ਇਕ ਸਦੀ ਤੋਂ ਵੱਧ ਸਮੇਂ ਤੋਂ ਇਹ ਜਪ-ਨੇਮ ਹਰ ਵਰ੍ਹੇ ਹੁੰਦਾ ਹੈ। ਹਜ਼ਾਰਾਂ ਦੀ ਗਿਣਤੀ ਵਿੱਚ ਬੱਚੇ, ਜੁਆਨ ਅਤੇ ਬਿਰਧ, ਸਿੰਘ ਅਤੇ ਬੀਬੀਆਂ ਮਹੀਨਾ ਭਰ ਨੇਮ ਨਾਲ ਜਪ-ਤਪ ਕਰਦੇ ਅਤੇ ਦੀਵਾਨ, ਕਥਾ, ਕੀਰਤਨ ਦਾ ਰਸ ਮਾਣਦੇ ਹਨ।

ਜਪ ਨੇਮ ਵਿੱਚ ਸ਼ਾਮਲ ਸੰਗਤਾਂ ਦਾ ਨਿੱਤ-ਕ੍ਰਮ: ਅੰਮ੍ਰਿਤਵੇਲੇ 2 ਵਜੇ ਉਠ, ਫਰੈੱਸ਼ ਹੋ, ਸਣੇ ਕੇਸੀ ਇਸ਼ਨਾਨ ਕਰਕੇ 3 ਵਜੇ ਨਾਮ ਸਿਮਰਨ ਦੇ ਆਰੰਭ ਦੀ ਅਰਦਾਸ ਵਿੱਚ ਸ਼ਾਮਲ ਹੋ ਜਾਂਦੇ ਹਨ। ਇਸੇ ਦੌਰਾਨ ਸੂਰਜ ਚੜ੍ਹਨ ਤੱਕ ਹਜ਼ੂਰੀ ਰਾਗੀ ਤੰਤੀ ਸਾਜਾਂ ਨਾਲ ਪੁਰਾਤਨ ਰੀਤਾਂ ਅਨੁਸਾਰ ਆਸਾ ਦੀ ਵਾਰ ਦਾ ਕੀਰਤਨ ਕਰਦੇ ਹਨ। ਇਸੇ ਤਰ੍ਹਾਂ ਦੁਪਹਿਰੇ ਸੰਗਤਾਂ 11 ਵਜੇ ਤੋਂ ਫੇਰ ਸਣੇ ਕੇਸੀ ਇਸ਼ਨਾਨ ਕਰਕੇ 12 ਵਜੇ ਸ਼ਾਮਲ ਹੋ ਜਾਂਦੀਆਂ ਹਨ। ਦੁਪਹਿਰ ਦੇ 12 ਤੋਂ 4 ਵਜੇ ਤੱਕ ਦੇ ਸਤਿਸੰਗ ਦੌਰਾਨ ਨਾਮ ਸਿਮਰਨ ਦੇ ਚਲਦਿਆਂ ਰੋਜ਼ਾਨਾ ਨਾਮਧਾਰੀ ਰੀਤਾਂ ਅਨੁਸਾਰ ਹੱਲੇ ਦੇ ਦੀਵਾਨ, ਕਥਾ-ਵਖਿਆਨ, ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਰਿਕਾਰਡ ਉਪਦੇਸ਼ ਅਤੇ ਸ਼ਾਮ ਦੇ ਕੀਰਤਨ ਦਾ ਸੰਗਤਾਂ ਰਸ ਮਾਣਦੀਆਂ ਹਨ।

ਏਸੇ ਜਪ-ਤਪ ਕੁੰਭ ਦੇ ਚਲਦਿਆਂ-ਦਸਮ ਗੁਰਬਾਣੀ ਦੀ ਪ੍ਰਮਾਣਿਕਤਾ ਬਾਰੇ ਸਿੱਖ ਪੰਥ ਦੇ ਪ੍ਰਸਿੱਧ ਵਿਦਵਾਨਾਂ ਅਤੇ ਗੁਣੀ-ਜਨਾਂ ਦੇ (ਆਨ-ਲਾਈਨ) ਲੈਕਚਰ ਕਰਵਾਏ ਗਏ ਜਿਨ੍ਹਾਂ ਵਿੱਚ ਸਰਵ ਸ੍ਰੀ ਮਾਨ, ਗਿਆਨੀ ਗੁਰਿੰਦਰ ਸਿੰਘ ਜੀ (ਤਰਨਾ ਦਲ) ਨੰਗਲੀ ਵਾਲੇ, ਸੁਆਮੀ ਦਰਸ਼ਨ ਸਿੰਘ ਸ਼ਾਸਤਰੀ ਜੀ ਨਿਰਮਲੇ, ਹਜ਼ੂਰੀ ਟਕਸਾਲ ਦੇ ਮੁਖੀ ਗਿਆਨੀ ਹਰਦੀਪ ਸਿੰਘ ਜੀ ਅਤੇ ਪ੍ਰਸਿੱਧ ਵਿਦਵਾਨ ਡਾ. ਅਨੁਰਾਗ ਸਿੰਘ ਜੀ ਦੇ ਖੋਜ ਭਰਪੂਰ ਅਤੇ ਵਿਦਵਤਾ ਭਰਪੂਰ ਵਖਿਆਨ ਹਨ। ਏਸੇ ਦੌਰਾਨ ਮਹੀਨਾ ਭਰ ਹੀ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਲੜੀਵਾਰ ਅਖੰਡ ਪਾਠ, ਚੌਪਈ ਸਾਹਿਬ ਅਤੇ ਨਾਮ-ਸਿਮਰਨ ਦੀਆਂ ਵਰਨੀਆਂ ਦਾ ਪ੍ਰਵਾਹ ਵੀ ਜਾਰੀ ਰਿਹਾ।

ਨਾਮਧਾਰੀ ਪੰਥ ਦੀ ਰਹਿਤ ਮਰਿਯਾਦਾ ਦਾ ਲੰਗਰ ਸ਼ਾਕਾਹਾਰੀ ਅਤੇ ਸਾਤਵਿਕ ਤਾਂ ਹੁੰਦਾ ਹੀ ਹੈ, ਇਸ ਤੋਂ ਬਿਨਾ ਸੁੱਚ ਮਰਿਯਾਦਾ ਨਾਲ ਖੂਹ ਦੇ ਜਲ ਨਾਲ ਤਿਆਰ ਕੀਤਾ ਜਾਂਦਾ ਹੈ। ਅੰਮ੍ਰਿਤ ਵੇਲੇ ਤੋਂ ਸੁੱਚ ਮਰਿਯਾਦਾ ਦੇ ਧਾਰਣੀ ਲਾਂਗਰੀ ਸਿੰਘ ਇਸ਼ਨਾਨ ਕਰਕੇ, ਮੂੰਹ ਤੇ ਠਾਠਾ ਬੰਨ ਕੇ, ਅਰਦਾਸ ਕਰਕੇ, ਨਾਮ ਜੱਪਦਿਆਂ ਲੰਗਰ ਤਿਆਰ ਕਰਦੇ ਹਨ। ਸ਼ਹੀਦੀ ਦੇਗਾਂ (ਸ਼ਰਦਾਈ), ਕੜਾਹ ਪ੍ਰਸ਼ਾਦ, ਦਾਲਾ, ਪ੍ਰਸ਼ਾਦਾ, ਖੀਰ, ਲੱਡੂ, ਬੂੰਦੀ, ਜਲੇਬੀਆਂ ਆਦਿ ਤਰ੍ਹਾਂ-ਤਰ੍ਹਾਂ ਦੇ ਪਦਾਰਥ ਪੰਗਤਾਂ ਵਿੱਚ ਵਰਤਾਏ ਜਾਂਦੇ ਰਹੇ।

ਏਸੇ ਦੌਰਾਨ 8-9 ਅਕਤੂਬਰ ਨੂੰ ਨਾਮਧਾਰੀ ਪੰਥ ਦੇ ਗੁਣੀ-ਜਨਾਂ: ਸੰਤ ਨਿਸ਼ਾਨ ਸਿੰਘ, ਸੰਤ ਬਚਿੱਤਰ ਸਿੰਘ, ਸੰਤ ਸ਼ਾਮ ਸਿੰਘ ਅਤੇ ਸੰਤ ਬਲਵੰਤ ਸਿੰਘ ਆਦਿ ਦੀ ਸਰਪ੍ਰਸਤੀ ਵਿੱਚ ਗੁਰਬਾਣੀ ਪਾਠ ਬੋਧ ਸਮਾਗਮ ਹੋਇਆ। ਇਸ ਤੋਂ ਬਿਨਾਂ ਆਦਿ ਅਤੇ ਦਸਮ ਗੁਰਬਾਣੀ ਦੇ (ਸਿੰਘਾਂ ਅਤੇ ਬੀਬੀਆਂ ਦੇ) ਸ਼ੁਧ ਗੁਰਬਾਣੀ ਉਚਾਰਨ ਦੇ ਮੁਕਾਬਲੇ ਕਰਵਾਏ ਗਏ। ਮੁਕਾਬਲਿਆਂ ਵਿੱਚ ਪਹਿਲੇ, ਦੂਜੇ ਅਤੇ ਤੀਜੇ ਦਰਜੇ ਤੇ ਆਉਣ ਵਾਲਿਆਂ ਨੂੰ ਸਤਿਗੁਰੂ ਉਦੈ ਸਿੰਘ ਜੀ ਨੇ ਨਕਦੀ ਅਤੇ ਮਾਣ-ਸਨਮਾਨ ਨਾਲ ਨਿਵਾਜਿਆ।

ਮੇਲੇ ਦੇ ਭੋਗ ਸਮੇਂ ਜ਼ਿਆਦਾ ਕੱਠ ਹੋਣ ਤੋਂ ਬਚਾਉਣ ਲਈ ਮਹੀਨਾ ਭਰ ਇਕ-ਇਕ, ਦੋ-ਦੋ ਕਰਕੇ ਅਨੰਦ ਕਾਰਜ ਵੀ ਹੁੰਦੇ ਰਹੇ। ਇਸ ਲਈ 10 ਅਕਤੂਬਰ ਅੱਸੂ ਦੇ ਮੇਲੇ ਦੇ ਭੋਗ ਸਮੇਂ ਕੇਵਲ ਦੋ ਅਨੰਦ ਕਾਰਜ ਹੀ ਹੋਏ। ਇਸੇ ਸਮੇਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ 280 ਅਤੇ ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ 3 ਪਾਠਾਂ ਦੇ ਭੋਗ ਪਾਏ ਗਏ।

ਸਮਾਪਨ ਸਮਾਰੋਹ ਸਮੇਂ ਸੰਗਤਾਂ ਨੂੰ ਉਪਦੇਸ਼ ਦੇਂਦਿਆਂ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਨੇ ਫੁਰਮਾਇਆ ਕਿ ਸਾਲ 2020 ਸਤਿਗੁਰੂ ਜਗਜੀਤ ਸਿੰਘ ਜੀ ਦਾ ਪ੍ਰਕਾਸ਼ ਸ਼ਤਾਬਦੀ ਵਰ੍ਹਾ ਅਸੀਂ ਲਾਕ-ਡਾਊਨ ਦੀਆਂ ਪਾਬੰਦੀਆਂ ਕਰਕੇ ਭਾਵੇਂ ਵੱਡੇ ਪੱਧਰ ਤੇ ਨਹੀਂ ਮਨਾ ਸਕੇ। ਪਰ ਨਾਮਧਾਰੀ ਸੰਗਤਾਂ ਨੇ ਦੇਸ਼ ਭਰ ਵਿੱਚ ਅਤੇ ਵਿਦੇਸ਼ਾਂ ਵਿੱਚ ਵੀ ਨਾਮ-ਸਿਮਰਨ ਕੀਤਾ ਹੈ। ਬੱਚੇ ਆਨ ਲਾਈਨ ਗੁਰਬਾਣੀ ਪਾਠ ਸਿੱਖ ਰਹੇ ਹਨ, ਸੰਗਤਾਂ ਨੇ ਲੋੜਵੰਦਾਂ ਦੀ ਅੰਨ-ਪਾਣੀ ਦੀ ਸੇਵਾ ਕੀਤੀ ਹੈ। ਨਾਮ-ਬਾਣੀ ਨਾਲ ਜੁੜਨਾ ਅਤੇ ਗੁਰਬਾਣੀ ਦੇ ਆਸ਼ੇ ਅਨੁਸਾਰ ਜੀਵਨ ਜੀਊਣਾ ਹੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਿਤਵੇ ਸੁਪਨਿਆਂ ਦੀ ਸਾਕਾਰਤਾ ਹੈ। ਸਤਿਗੁਰੂ ਜੀ ਨੇ ਬਹੁਤ ਜ਼ੋਰ ਦੇ ਕੇ ਸੰਗਤਾਂ ਨੂੰ ਹੁਕਮ ਕੀਤਾ ਕਿ ਤੁਸੀਂ ਪੰਜਾਬੀ ਹੋਣ ਤੇ, ਸਿੱਖ ਹੋਣ ਤੇ ਮਾਣ ਮਹਿਸੂਸ ਕਰੋ। ਆਪਣੇ ਬੱਚਿਆਂ ਨੂੰ ਹੋਸ਼ ਆਉਂਦੀ ਨਾਲ ਸਭ ਤੋਂ ਪਹਿਲਾਂ ਗੁਰਮੁਖੀ ਪੜ੍ਹਾਓ। ਜੇ ਉਹ ਗੁਰਮੁਖੀ ਪੜ੍ਹਨਗੇ ਤਾਂ ਹੀ ਗੁਰਬਾਣੀ ਨਾਲ ਜੁੜ ਸਕਣਗੇ। ਮਾਵਾਂ ਉਚੇਚੇ ਯਤਨ ਕਰਕੇ ਬੱਚਿਆਂ ਨੂੰ ਨਾਮ-ਬਾਣੀ ਅਤੇ ਸਿੱਖੀ ਸਰੂਪ ਨਾਲ ਜੋੜਨ ਤਾ ਕਿ ਉਹ ਬੱਚੇ ਆਪ ਵੀ ਸੁਖੀ ਰਹਿਣ ਅਤੇ ਤੁਹਾਨੂੰ ਵੀ ਸੁਖ ਦੇਣ।

# ਸੰਪਾਦਕ ਦੇ ਨਾਂ ਚਿੱਠੀ

ਸਤਿਕਾਰਯੋਗ ਡਾ. ਰਜਵੰਤ ਕੌਰ ਜੀ,

ਸਤਿ-ਸ੍ਰੀ-ਅਕਾਲ।

'ਵਰਿਆਮ' ਦਾ ਅਕਤੂਬਰ 2020 ਅੰਕ ਮਿਲਿਆ, ਪੜ੍ਹਿਆ, ਬਹੁਤ ਚੰਗਾ ਲੱਗਾ ਤੇ ਬਦੋਬਦੀ ਦਿਲ ਕਰ ਆਇਆ ਕਿ ਇਸ ਅੰਕ ਬਾਬਤ ਕੁੱਝ ਅੱਖਰ ਲਿਖਾਂ।

ਸੰਪਾਦਕੀ ਪੜ੍ਹੀ 'ਨਾਮ ਦੀ ਮਹਿਮਾ ਅਤੇ ਜਪ-ਪ੍ਰਯੋਗ'। ਮਹਿਸੂਸ ਕੀਤਾ ਕਿ ਡਾ. ਰਜਵੰਤ ਕੌਰ ਆਪਣੇ ਪਿਤਾ ਜੀ ਦੀ ਵਿਰਾਸਤ ਨੂੰ ਬਹੁਤ ਅੱਗੇ ਲੈ ਕੇ ਜਾ ਰਹੇ ਹਨ। ਹਰ ਵਾਰ ਦੀ ਤਰ੍ਹਾਂ ਸੰਪਾਦਕੀ ਇਸ ਵਾਰ ਵੀ ਵਧੀਆ ਲਿਖੀ ਹੈ।

ਇਸ ਅੰਕ ਵਿਚਲਾ ਵਿਸ਼ੇਸ਼ ਲੇਖ 'ਸ਼ਿਵ ਨਗਰੀ ਕਾਂਸ਼ੀ ਦੀ ਯਾਤਰਾ' ਲੇਖਕ ਸ. ਜਗਦੀਸ਼ ਸਿੰਘ ਵਰਿਆਮ, ਬਹੁਤ ਹੀ ਮਿਹਨਤ ਨਾਲ, ਜਾਣਕਾਰੀ ਭਰਪੂਰ ਸਮੱਗਰੀ ਨਾਲ ਔਤ-ਪ੍ਰੋਤ ਹੈ। ਸਾਰੇ ਲੇਖ ਦੌਰਾਨ ਅਸੀਂ ਲੇਖਕ ਦੇ ਨਾਲ-ਨਾਲ ਚਲਦੇ-ਫਿਰਦੇ ਹਾਂ। ਇਹ ਲੇਖ ਦਸੰਬਰ 1996 ਨੂੰ ਸ. ਜਗਦੀਸ਼ ਸਿੰਘ ਭਾਜੀ ਨੇ ਲਿਖਿਆ ਸੀ।

22-23 ਫਰਵਰੀ 1997 ਨੂੰ, ਜਦੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ, ਸੰਪੂਰਨਾ ਨੰਦ ਸੰਸਕ੍ਰਿਤ ਵਿਸ਼ਵ ਵਿਦਿਆਲਾ, ਵਾਰਾਨਸੀ ਵਿਖੇ ਸ੍ਰੀ ਸਤਿਗੁਰੂ ਰਾਮ ਸਿੰਘ ਪੀਠ (ਚੇਅਰ) ਵੱਲੋਂ ਪਹਿਲਾ ਸੈਮੀਨਾਰ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਦਿਵਸ ਯਾਨੀ ਬਸੰਤ ਪੰਚਮੀ ਨੂੰ ਸਮਰਪਿਤ ਕੀਤਾ ਗਿਆ ਸੀ, ਉਦੋਂ ਦਸੰਬਰ 1996 ਵਾਲੇ, ਜਗਦੀਸ਼ ਜੀ ਦੁਆਰਾ ਲਿਖੇ ਗਏ ਇਸ ਲੇਖ ਨੂੰ ਸੰਸਕ੍ਰਿਤ ਦੇ ਪਰਚੇ 'ਗਾਂਡੀਵਮ' ਵਿੱਚ ਛਾਪ ਕੇ ਵੰਡਿਆ ਗਿਆ ਸੀ।

ਵਰਿਆਮ ਵਿੱਚ ਛਪੇ ਇਸ ਲੇਖ ਨੂੰ ਪੜ੍ਹ ਕੇ ਪੁਰਾਣੀਆਂ ਯਾਦਾਂ ਫਿਰ ਤਾਜ਼ਾ ਹੋ ਗਈਆਂ।

ਸ. ਸੁਵਰਨ ਸਿੰਘ ਜੀ ਵਿਰਕ ਦੁਆਰਾ ਲਿਖੀ ਗਈ ਲੇਖ ਲੜੀ ਵਿਚਲਾ ਐਤਕੀ ਦੇ ਨਾਇਕ 'ਬਾਬਾ ਹਰਨਾਮ ਸਿੰਘ ਨਥਾਣਾ' ਬਾਰੇ ਲਿਖਿਆ ਲੇਖ ਬਹੁਤ ਜਾਣਕਾਰੀ ਭਰਪੂਰ ਹੈ।

ਸ੍ਰੀਮਤੀ ਅਲਕਾ ਨਾਕਰਾ ਜੀ ਦੀ ਲਘੂ ਬਾਲ-ਕਹਾਣੀ ਜਿਸ ਦਾ ਹਿੰਦੀ ਵਿੱਚੋਂ ਪੰਜਾਬੀ ਅਨੁਵਾਦ ਕਰ ਕੇ ਡਾ. ਰਜਵੰਤ ਕੌਰ ਨੇ ਛਾਪਿਆ ਹੈ 'ਸ਼ਾਹੀ ਪਨੀਰ' ਬਹੁਤ ਹੀ ਦਿਲਚਸਪ ਲੱਗੀ।

ਵਰਿਆਮ ਵਿੱਚ ਛਪੇ ਸਾਰੇ ਲੇਖ ਸਮੇਤ ਸ. ਤਾਰਾ ਸਿੰਘ ਅਨਜਾਣ ਦੇ ਲੇਖ 'ਜੇ', ਅਤੇ ਕਾਵਿ-ਕਿਆਰੀ ਦੀਆਂ ਸਾਰੀਆਂ ਕਵਿਤਾਵਾਂ ਬਹੁਤ ਚੰਗੀਆਂ ਲੱਗੀਆਂ।

**-ਸੂਬਾ ਸੁਰਿੰਦਰ ਕੌਰ ਖਰਲ**

12 ਅਕਤੂਬਰ 2020

---

# ਉੱਘੇ ਵਿਗਿਆਨ ਲੇਖਕ ਡਾ. ਕੁਲਦੀਪ ਸਿੰਘ ਧੀਰ ਦਾ ਦਿਹਾਂਤ



ਉੱਘੇ ਸ਼੍ਰੋਮਣੀ ਪੰਜਾਬੀ ਲੇਖਕ ਡਾ. ਕੁਲਦੀਪ ਸਿੰਘ ਧੀਰ (77 ਸਾਲ) ਦਾ 16 ਅਕਤੂਬਰ 2020 ਰਾਤ 11 ਵਜੇ ਪਟਿਆਲਾ ਵਿਖੇ ਦਿਹਾਂਤ ਹੋ ਗਿਆ। ਉਹਨਾਂ ਦੇ ਦਿਹਾਂਤ ਤੇ ਪੰਜਾਬੀ ਸਾਹਿਤ ਸਭਾ ਪਟਿਆਲਾ ਵੱਲੋਂ ਹੋਈ ਸ਼ੋਕ ਸਭਾ ਦੌਰਾਨ ਸਭਾ ਦੇ ਪ੍ਰਧਾਨ ਡਾ. ਦਰਸ਼ਨ ਸਿੰਘ 'ਆਸ਼ਟ' ਨੇ ਕਿਹਾ ਕਿ ਪਾਕਿਸਤਾਨ ਦੀ ਮੰਡੀ ਬਾਉਦਦੀਨ ਜ਼ਿਲ੍ਹਾ ਗੁਜਰਾਂਵਾਲਾ ਦੇ ਜੰਮਪਲ ਡਾ. ਕੁਲਦੀਪ ਸਿੰਘ ਧੀਰ ਨੇ ਵਿਗਿਆਨਕ ਖੇਤਰ ਦੇ ਨਾਲ ਨਾਲ ਪੰਜਾਬੀ ਭਾਸ਼ਾ ਵਿਚ ਵੀ ਉਚ ਅਕਾਦਮਿਕ ਡਿਗਰੀਆਂ ਹਾਸਿਲ ਕੀਤੀਆਂ। ਵਿਗਿਆਨ ਦਾ ਵਿਸ਼ਾ ਪੜ੍ਹਾਉਣ ਉਪਰੰਤ ਉਹਨਾਂ ਨੇ ਲੰਮਾ ਅਰਸਾ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਪੰਜਾਬੀ ਵਿਭਾਗ ਵਿਚ ਬਤੌਰ ਲੈਕਚਰਾਰ,ਰੀਡਰ ਅਤੇ ਫਿਰ ਪ੍ਰੋਫੈਸਰ ਤੇ ਮੁਖੀ ਦੇ ਅਹੁਦਿਆਂ ਉਪਰ ਕੰਮ ਕਰਨ ਉਪਰੰਤ ਡੀਨ ਅਕਾਦਮਿਕ ਮਾਮਲੇ ਵਜੋਂ ਸੇਵਾਵਾਂ ਨਿਭਾਈਆਂ। ਉਹਨਾਂ ਨੇ ਸਾਹਿਤ ਅਧਿਐਨ,ਖੋਜ,ਮੌਲਿਕ ਸਾਹਿਤ ਸਿਰਜਣਾ,ਨਾਟਕ ਅਤੇ ਰੰਗਮੰਚ,ਸਿੱਖ ਧਰਮ,ਗੁਰਬਾਣੀ,ਉਦਯੋਗਿਕ ਤੇ ਉਤਪਾਦਨ ਇੰਜੀਨੀਅਰਿੰਗ, ਪ੍ਰਯੋਗਿਕ ਭੌਤਿਕ ਵਿਗਿਆਨ ਅਤੇ ਵਾਰਤਕ ਦੇ ਖੇਤਰ ਵਿਚ ਜ਼ਿਕਰਯੋਗ ਪੁਸਤਕਾਂ ਲਿਖ ਕੇ ਪੰਜਾਬੀ ਮਾਂ ਬੋਲੀ ਦਾ ਜ਼ਖ਼ੀਰਾ ਅਮੀਰ ਕੀਤਾ। ਉਹਨਾਂ ਨੂੰ ਹੋਰਨਾਂ ਸੰਸਥਾਵਾਂ ਦੇ ਨਾਲ ਨਾਲ ਪੰਜਾਬੀ ਸਾਹਿਤ ਸਭਾ (ਰਜਿ.) ਪਟਿਆਲਾ ਅਤੇ ਭਾਸ਼ਾ ਵਿਭਾਗ,ਪੰਜਾਬ, ਪਟਿਆਲਾ ਵੱਲੋਂ ਵੀ ਪੁਰਸਕਾਰ ਪ੍ਰਦਾਨ ਕੀਤੇ ਗਏ ਸਨ। ਸੇਵਾਮੁਕਤੀ ਉਪਰੰਤ ਉਹ ਨਿਰੰਤਰ ਪੰਜਾਬੀ ਸਾਹਿਤ ਰਚਨਾ ਨਾਲ ਜੁੜੇ ਰਹੇ।

ਸ਼ੋਕ ਸਭਾ ਵਿਚ ਸਭਾ ਦੇ ਪ੍ਰਧਾਨ ਡਾ. ਦਰਸ਼ਨ ਸਿੰਘ 'ਆਸ਼ਟ', ਡਾ. ਗੁਰਬਚਨ ਸਿੰਘ ਰਾਹੀ, ਪ੍ਰੋਫੈਸਰ ਕੁਲਵੰਤ ਸਿੰਘ ਗਰੇਵਾਲ,ਕਵੀ ਕੁਲਵੰਤ ਸਿੰਘ, ਬਾਬੂ ਸਿੰਘ ਰੈਹਲ,ਦਵਿੰਦਰ ਪਟਿਆਲਵੀ,ਨਵਦੀਪ ਸਿੰਘ ਮੁੰਡੀ ਆਦਿ ਲੇਖਕਾਂ ਅਤੇ ਵਿਦਵਾਨਾਂ ਨੇ ਡਾ. ਧੀਰ ਦੀਆਂ ਵਡਮੁੱਲੀਆਂ ਸੇਵਾਵਾਂ ਨੂੰ ਯਾਦ ਕਰਦਿਆਂ ਉਹਨਾਂ ਨੂੰ ਅਕੀਦਤ ਦੇ ਫੁੱਲ ਅਰਪਿਤ ਕੀਤੇ।



ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਸਰਬ ਕਲਾ ਸਮਰੱਥ
ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ
ਸ਼ਤਾਬਦੀ ਪ੍ਰਕਾਸ਼ ਪੁਰਬ ਦੀਆਂ ਸਮੂਹ ਸਿੱਖ,
ਨਾਮਧਾਰੀ ਅਤੇ ਗੁਰੂ ਨਾਨਕ ਨਾਮ ਲੇਵਾ ਸੰਗਤਾਂ ਨੂੰ

## ਲੱਖ ਲੱਖ ਵਧਾਈਆਂ



ਸੰਤ ਭਗਤ ਸਿੰਘ ਸੱਗੂ, ਮਾਤਾ ਸੰਤ ਕੌਰ (ਸਿਰਸਾ ਹਰਿਆਣਾ)

## ਵੱਲੋਂ ਪਰਵਾਰ

| ਸੰਤ ਤਾਰਾ ਸਿੰਘ ਅਨਜਾਣ | ਸੰਤ ਬਲਕਾਰ ਸਿੰਘ ਸੱਗੂ |
|---|---|
| ਬੀਬੀ ਜਸਪਾਲ ਕੌਰ | ਬੀਬੀ ਕੁਲਦੀਪ ਕੌਰ |

੧ਓ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਹਿਰਦੇ ਸਮਰਾਟ
ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ
ਸ਼ਤਾਬਦੀ ਪ੍ਰਕਾਸ਼ ਪੁਰਬ ਦੀਆਂ ਸਮੂਹ ਸਿੱਖ,
ਨਾਮਧਾਰੀ ਅਤੇ ਗੁਰੂ ਨਾਨਕ ਨਾਮ ਲੇਵਾ ਸੰਗਤਾਂ ਨੂੰ

**ਲੱਖ ਲੱਖ ਵਧਾਈਆਂ**

# ਕੋਟਿ ਕੋਟਿ ਪ੍ਰਣਾਮ





## ਵਲੋਂ: ਪਰਵਾਰ ਜੱਥੇਦਾਰ ਸੰਤ ਨੱਥਾ ਸਿੰਘ ਜੀ (ਛੇ-ਵਾਲੇ) ਅਤੇ ਮਾਤਾ ਸਵਰਨ ਕੌਰ ਜੀ

